ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਰੁਤਿ ਛੇਵੀਂ Rut 6

# Sri Gur Partap Suraj Granth

ਕ੍ਰਿਤ:

## ਭਾਈ ਸੰਤੋਖ ਸਿੰਘ ਜੀ 'ਕਵਿ ਚੂੜਾਮਣਿ'

By

## Bhai Santokh Singh ‘Kavi Churamani’

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ
ਅਤੇ ਮਾਤਾ ਗੁਜਰੀ ਜੀ ਦੇ
੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ

Dedicated to 300th Martyrdom Anniversary of
Guru Gobind Singh ji’s
Four Sahibzadas and Mata Gujri ji

ਵਲੋਂ: ਭਾਈ ਬਲਜਿੰਦਰ ਸਿੰਘ ਜੀ (ਰਾੜਾ ਸਾਹਿਬ)
Bhai Baljinder Singh ji

ੴ ਸਤਿਗੁਰ ਪ੍ਰਸਾਦਿ ॥

## ਦੋ ਸ਼ਬਦ

ਵਲੋਂ: ਸਿਰਜਕ 'ਈਸਰ ਮਾਈਕ੍ਰੋ ਮੀਡੀਆ'

## ਘਰਿ ਘਰਿ ਅੰਦਰਿ ਧਰਮਸਾਲ

ਵਲੋਂ: ਸੰਤ ਹਰੀ ਸਿੰਘ ਜੀ ਰੰਧਾਵਾ

(ਜਨਰਲ ਸਕੱਤਰ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ)

## ਸੰਦੇਸ਼

ਵਲੋਂ: ਡਾ. ਗੁਰਚਰਨ ਸਿੰਘ

ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ

(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

## ਸੰਖੇਪ ਲਿੰਕ

## ਤਤਕਰਾ ਰੁਤਿ ਛੇਵੀਂ

# ਦੋ ਸ਼ਬਦ

ਕਿਸੇ ਵੀ ਕੌਮ ਦੇ ਇਤਿਹਾਸ ਦੇ ਮੂਲ ਸ੍ਰੋਤ ਉਸ ਕੌਮ ਵਾਸਤੇ ਇੱਕ ਅਜਿਹਾ ਸਰਮਾਇਆ ਹੁੰਦੇ ਹਨ, ਜਿਸ ਉੱਤੇ ਉਹ ਕੌਮ ਫ਼ਖ਼ਰ ਕਰ ਸਕਦੀ ਹੈ। ਇਹ ਕੌਮੀ ਸਰਮਾਇਆ ਹੀ ਉਸ ਦੇ ਪੈਰੋਕਾਰਾਂ ਲਈ ਪ੍ਰੇਰਨਾ ਦਾ ਸ੍ਰੋਤ ਬਣਦਾ ਹੈ। ਸਿੱਖ ਇਤਿਹਾਸ ਨਾਲ ਸੰਬੰਧਤ ਅਜਿਹੇ ਸ੍ਰੋਤ ਸਾਡੇ ਪਾਸ ਭਾਵੇਂ ਗਿਣਤੀ ਵਿੱਚ ਬਹੁਤ ਜ਼ਿਆਦਾ ਤਾਂ ਨਹੀਂ ਪਰ ਜਿਤਨੇ ਕੁ ਵੀ ਉਪਲਬਧ ਹਨ, ਉਨ੍ਹਾਂ ਨੂੰ ਗ਼ਨੀਮਤ ਸਮਝ ਕੇ ਜਿੱਥੇ ਉਨ੍ਹਾਂ ਦਾ ਅਧਿਐਨ ਜ਼ਰੂਰੀ ਹੈ, ਉਥੇ ਉਨ੍ਹਾਂ ਦੀ ਸੰਭਾਲ ਵੀ ਆਵੱਸ਼ਕ ਹੈ।

ਇਨ੍ਹਾਂ ਵਿੱਚੋਂ ਇੱਕ ਸ੍ਰੋਤ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਹੈ। 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਸਿੱਖ ਇਤਿਹਾਸ ਦਾ ਇੱਕ ਵਡਮੁੱਲਾ ਸ੍ਰੋਤ ਹੋਣ ਦੇ ਨਾਲ ਨਾਲ ਭਾਈ ਸੰਤੋਖ ਸਿੰਘ ਜੀ ਨੂੰ ਸਤਿਗੁਰੂ ਜੀ ਵਲੋਂ ਬਖ਼ਸ਼ੀ ਅਦਭੁਤ ਵਿੱਦਵਤਾ ਦਾ ਖ਼ਜ਼ਾਨਾ ਵੀ ਹੈ। ਆਕਾਰ ਅਤੇ ਗੁਣਾਤਮਕ ਦ੍ਰਿਸ਼ਟੀ ਤੋਂ ਇਹ ਸ੍ਰੋਤ ਇਤਨਾ ਵੱਡਾ ਹੈ ਕਿ ਸਿੱਖ ਫ਼ਲਸਫ਼ੇ ਅਤੇ ਇਤਿਹਾਸ ਦੇ ਖੋਜੀ ਇਸਦੇ ਅਧਿਐਨ ਤੋਂ ਬਿਨਾਂ ਆਪਣੀ ਵਿੱਦਵਤਾ ਅਧੂਰੀ ਮੰਨਦੇ ਹਨ। ਸਿੱਖ ਜਗਤ ਵਿੱਚ ਇਸਦੀ ਹਰਮਨਪਿਆਰਾ ਅਤੇ ਪ੍ਰਮਾਣਿਕਤਾ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਜ਼ਿਆਦਾਤਰ ਇਤਿਹਾਸਕ ਅਤੇ ਹੋਰ ਪ੍ਰਸਿੱਧ ਗੁਰ-ਅਸਥਾਨਾਂ ਤੇ ਰੋਜ਼ਾਨਾ ਇਸ ਗ੍ਰੰਥਾਵਲੀ ਦੀ ਕਥਾ ਦੀ ਪਰੰਪਰਾ ਤੁਰੀ ਆ ਰਹੀ ਹੈ। ਕਿਸੇ ਵੀ ਇਤਿਹਾਸਕ ਰਚਨਾ ਨੂੰ ਭਾਵੇਂ ਮੁਕੰਮਲ ਤਾਂ ਨਹੀਂ ਕਿਹਾ ਜਾ ਸਕਦਾ ਪਰ ਜੋ ਸ਼ਰਧਾ, ਸਿਦਕ ਅਤੇ ਸਿੱਖੀ ਨਾਲ ਪ੍ਰੇਮ ਭਾਈ ਸਾਹਿਬ ਜੀ ਦੀ ਰਚਨਾ ਨੂੰ ਪੜ੍ਹਨ ਉਪਰੰਤ ਪ੍ਰਾਪਤ ਹੁੰਦਾ ਹੈ, ਉਹ ਸੱਚਮੁੱਚ ਬੇਮਿਸਾਲ ਹੈ।

ਸੂਚਨਾ ਤਕਨਾਲੋਜੀ ਦੇ ਨਵੀਨਤਮ ਅਤੇ ਤੇਜ਼ ਤਰਾਰ ਸਾਧਨਾਂ ਦੁਆਰਾ ਸਿੱਖ ਇਤਿਹਾਸ ਦੀ ਮੂਲ ਸਾਮਗ੍ਰੀ ਨੂੰ ਦੁਨੀਆਂ ਦੇ ਹਰ ਕੋਨੇ ਵਿੱਚ ਵਸੇ ਗੁਰੂ ਨਾਨਕ ਨਾਮ ਲੇਵਾ ਗੁਰਸਿੱਖਾਂ ਤੱਕ ਪਹੁੰਚਾਉਣ ਦੀ ਸੇਵਾ ਨਿਭਾਉਣਾ, ਦਾਸ ਦਾ ਉਦੇਸ਼ ਹੈ। ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਗੁਰਬਾਣੀ, ਵਾਰਾਂ/ਕਬਿੱਤ ਭਾਈ ਗੁਰਦਾਸ ਜੀ ਦਾ ਇੱਕ ਸ਼ਕਤੀਸ਼ਾਲੀ ਸਰਚ ਟੂਲ, ਭਾਈ ਕਾਹਨ ਸਿੰਘ 'ਨਾਭਾ' ਜੀ ਦੀ ਮਹਾਨ ਰਚਨਾ 'ਗੁਰ ਸ਼ਬਦ ਰਤਾਨਾਕਰ ਮਹਾਨਕੋਸ਼', ਨਿਰਮਲਾ ਸੰਪ੍ਰਦਾਇ ਦੇ ਵਿਦਵਾਨ ਮਹਾਂਪੁਰਖਾਂ ਦੁਆਰਾ ਤਿਆਰ ਕੀਤਾ ਸੰਪ੍ਰਦਾਈ ਅਰਥਾਂ ਵਾਲਾ ਗੁਰਬਾਣੀ ਦਾ ਟੀਕਾ ਜਿਹੜਾ ਸਿੱਖ ਜਗਤ ਵਿੱਚ 'ਫਰੀਦਕੋਟ ਵਾਲਾ ਟੀਕਾ' ਕਰਕੇ ਪ੍ਰਸਿੱਧ ਹੈ (ਕਿਉਂਕਿ ਇਸ ਦੇ ਟੀਕਾਕਾਰਾਂ ਨੂੰ ਉਸ ਸਮੇਂ ਫਰੀਦਕੋਟ ਰਿਆਸਤ ਦੇ ਮਹਾਰਾਜਾ ਦੀ ਸਰਪ੍ਰਸਤੀ ਹਾਸਿਲ ਸੀ), ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਵਿੱਚੋਂ ਸ੍ਰੀ 'ਨਾਨਕ ਪ੍ਰਕਾਸ਼' ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਕਰਵਾ ਕੇ ਇਸ ਉਦੇਸ਼ ਨੂੰ ਹਾਸਿਲ ਕਰਨ ਵਾਸਤੇ ਇੱਕ ਪੜਾਅ ਮੁਕੰਮਲ ਹੋ ਚੁੱਕਾ ਹੈ। ਆਈ. ਟੀ. ਦੇ ਮਾਧਿਅਮ ਰਾਹੀ ਸਿੱਖ ਇਤਿਹਾਸ ਅਤੇ ਗੁਰਮਤਿ ਦਰਸ਼ਨ ਦਾ ਅਧਿਐਨ ਅਤੇ ਖੋਜ ਕਰਨ ਵਾਲੇ ਵਿਦਵਾਨਾਂ ਲਈ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀਆਂ ੧੨ ਰਾਸਾਂ, ੬ ਰੁਤਾਂ ਅਤੇ ੨ ਐਨ ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਸੰਪੂਰਨ ਹੋ ਚੁੱਕੀ ਹੈ। ਸਤਿਗੁਰੂ ਜੀ ਨੇ ਹੀ ਮਹਾਨ ਬਖਸ਼ਿਸ਼ ਕਰਕੇ ਇਹ ਸੇਵਾ ਇਸ ਕੀਟ ਪਾਸੋਂ ਲਈ ਹੈ।

ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ। ਕਈ ਕੁ ਸੱਜਣਾਂ ਦੀ ਵੀਚਾਰ ਸੀ ਕਿ ਸ੍ਰੀ ਗੁਰਪ੍ਰਤਾਪ ਸੂਰਜ ਵਿੱਚੋਂ ਕੁੱਝ ਬੇਲੋੜੇ ਅਤੇ ਮਨਮੱਤ ਵਾਲੇ ਅੰਸ਼ ਕੱਢ ਕੇ ਇਸਦੀ ਸੋਧ ਕਰ ਦਿੱਤੀ ਜਾਵੇ ਪਰ ਦਾਸ ਨੇ ਆਪਣੀ ਤੁੱਛ ਮੱਤ ਅਨੁਸਾਰ ਗ੍ਰੰਥ ਦੀ ਮੌਲਿਕਤਾ ਬਰਕਰਾਰ ਰੱਖਣ

ਲਈ ਐਸਾ ਕਰਨਾ ਮੁਨਾਸਿਬ ਨਹੀਂ ਸਮਝਿਆ। ਵੈਸੇ ਵੀ ਸ੍ਰੀ ਨਾਨਕ ਪ੍ਰਕਾਸ਼ ਅਤੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਵਿੱਚ ਪੰਥ ਰਤਨ ਡਾ. ਭਾਈ ਵੀਰ ਸਿੰਘ ਜੀ ਵਲੋਂ ਥਾਂ ਥਾਂ ਦਿੱਤੀਆਂ ਟਿੱਪਣੀਆਂ ਪਾਠਕਾਂ ਨੂੰ ਗੁਰਮਤਿ ਤੋਂ ਦੂਰ ਨਹੀਂ ਜਾਣ ਦਿੰਦੀਆਂ। ਇਸ ਲਈ ਭਾਈ ਵੀਰ ਸਿੰਘ ਜੀ ਵਲੋਂ ਦਿੱਤੇ ਪ੍ਰਯਾਯ, ਟਿੱਪਣੀਆਂ, ਹਵਾਲੇ ਅਤੇ ਫੁੱਟਨੋਟ ਨਾਲ ਨਾਲ ਦੇ ਕੇ ਮੂਲ ਪਾਠ ਨਾਲ ਕੋਈ ਛੇੜ ਛਾੜ ਨਹੀਂ ਕੀਤੀ ਗਈ। ਭਾਈ ਸਾਹਿਬ ਵਲੋਂ ਬਣਾਇਆ ਤਤਕਰਾ ਉਸੇ ਤਰ੍ਹਾਂ ਰੱਖ ਕੇ, ਕਿਸੇ ਵੀ ਅੰਸੂ ਤੱਕ ਸਿੱਧੀ ਪਹੁੰਚ ਲਈ ਆਸਾਨ ਲਿੰਕ ਦੇ ਦਿੱਤੇ ਗਏ ਹਨ।

ਨਾਲ ਹੀ ਖੋਜ ਕਾਰਜ ਲਈ ਸ. ਹਰਬੰਸ ਸਿੰਘ ਜੀ ਐਮ.ਏ. (ਜੰਮੂ) ਦੁਆਰਾ ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ 'ਸੰਬੰਧ ਸੂਚਕ ਅਨੁਕ੍ਰਮਣਿਕਾ' (ਨਾਵਾਂ ਅਤੇ ਥਾਵਾਂ ਦਾ ਕੋਸ਼) ਵੀ ਦਿੱਤਾ ਜਾ ਰਿਹਾ ਹੈ। ਇਸ ਵਾਸਤੇ ਦਾਸ ਵਲੋਂ ਜਿੱਥੇ ਸ. ਹਰਬੰਸ ਸਿੰਘ ਜੀ ਦਾ ਧੰਨਵਾਦ ਹੈ, ਉੱਥੇ ਡਾ. ਗੁਰਚਰਨ ਸਿੰਘ ਜੀ (ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ) ਦਾ ਵੀ ਦਾਸ ਰਿਣੀ ਹੈ ਜਿਨ੍ਹਾਂ ਦੇ ਸਹਿਯੋਗ ਨਾਲ ਇਹ ਸੰਭਵ ਹੋ ਸਕਿਆ ਹੈ। ਡਾ. ਗੁਰਚਰਨ ਸਿੰਘ ਜੀ ਦਾ ਦਾਸ ਇਸ ਕਰਕੇ ਵੀ ਕ੍ਰਿਤੱਗ ਹੈ ਉਨ੍ਹਾਂ ਨੇ ਦਾਸ ਨੂੰ 'ਸਰਕਾਰੀ ਕਾਲਿਜ ਕਰਮਸਰ' ਵਿੱਚ ਆਪਣਾ ਸ਼ਾਗਿਰਦ ਹੋਣ ਦੇ ਨਾਤੇ 'ਈਸ਼ਰ ਮਾਈਕ੍ਰੋ ਮੀਡੀਆ' ਨੂੰ ਖੋਜ ਕਾਰਜ ਲਈ ਵੱਧ ਤੋਂ ਵੱਧ ਸਹਾਇਕ ਬਣਾਉਣ ਲਈ ਸਮੇਂ ਸਮੇਂ ਬਹੁਤ ਹੀ ਕੀਮਤੀ ਸੁਝਾਅ ਦਿੱਤੇ ਹਨ। ਨਾਲ ਹੀ ਦਾਸ ਡਾ. ਕੁਲਬੀਰ ਸਿੰਘ ਜੀ 'ਥਿੰਦ' (ਸੈਨ ਮਟੇਓ, ਕੈਲੇਫੋਰਨੀਆ) ਦਾ ਧੰਨਵਾਦ ਕੀਤੇ ਬਿਨਾਂ ਵੀ ਨਹੀਂ ਰਹਿ ਸਕਦਾ, ਜਿਨ੍ਹਾਂ ਨੇ ਜਦੋਂ ਵੀ ਜ਼ਰੂਰਤ ਪਈ, ਆਪਣੇ ਡਾਕਟਰੀ ਕਿੱਤੇ ਦੇ ਰੁਝੇਵਿਆਂ ਦੇ ਬਾਵਜੂਦ ਆਪਣਾ ਭਰਪੂਰ ਤਕਨੀਕੀ ਸਹਿਯੋਗ ਦਿੱਤਾ।

ਮੰਜ਼ਿਲ ਹਾਲਾਂ ਦੂਰ ਹੈ। ਅਜੇ ਤਵਾਰੀਖ ਗੁਰੂ ਖਾਲਸਾ ਪਾਠਕਾਂ ਤੱਕ ਆਉਣਾ ਹੈ। ਫਿਰ ਭਾਈ ਨੰਦ ਲਾਲ ਰਚਨਾਵਲੀ, ਜਨਮ ਸਾਖੀ ਭਾਈ ਬਾਲੇ ਵਾਲੀ, ਮਹਿਮਾ ਪ੍ਰਕਾਸ਼, ਦੋਵੇਂ ਗੁਰਬਿਲਾਸ (ਪਾ: ੬ ਅਤੇ ਪਾ: ੧੦), ਗੁਰੂ ਕੀਆਂ ਸਾਖੀਆਂ, ਗਿਆਨ ਰਤਨਾਵਲੀ, ਸਿੱਖ ਰਹਿਤਨਾਮੇ, ਗੁਰਬਾਣੀ ਦੇ ਪ੍ਰਸਿੱਧ ਟੀਕੇ ਅਤੇ ਸਿੱਖ ਇਤਿਹਾਸ ਦੀ ਹੋਰ ਮੂਲ ਸਾਮਗ੍ਰੀ... ਕਾਰਜ ਇਤਨਾ ਵੱਡਾ ਹੈ, ਜਿਹੜਾ ਸਤਿਗੁਰੂ ਜੀ ਦੀ ਬਖ਼ਸ਼ੀਸ਼ ਅਤੇ ਸਾਧ ਸੰਗਤ ਦੀ ਆਸੀਸ ਨਾਲ ਹੀ ਨੇਪਰੇ ਚੜ੍ਹ ਸਕਦਾ ਹੈ।

ਸੰਪੂਰਨ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥਾਵਲੀ ਇੰਟਰਨੈੱਟ ਉੱਪਰ ਉਪਲਬਧ ਕਰਾਉਣ ਦੀ ਇਹ ਸੇਵਾ ਦਾਸ ਵਲੋਂ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਯਾਦ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੇ ੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਹੈ। ਸਤਿਗੁਰੂ ਜੀ ਬਖ਼ਸ਼ਿਸ਼ ਕਰਨ, ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਦੀ ਇਹ ਮਹਾਨ ਰਚਨਾ ਜੋ ਕਿ ਹਾਲਾਂ ਤੱਕ ਸਿਰਫ ਕੁਝ ਵਿਦਵਾਨਾਂ, ਲਾਈਬ੍ਰੇਰੀਆਂ ਅਤੇ ਗੁਰਦੁਆਰਿਆਂ ਤੱਕ ਹੀ ਸੀਮਿਤ ਹੈ, ਹੁਣ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਦੁਨੀਆਂ ਦੀ ਹਰ ਨੁੱਕਰ ਵਿੱਚ ਵਸਦੇ ਗੁਰੂ ਨਾਨਕ ਨਾਮ ਲੇਵਾ ਗੁਰਸਿਖਾਂ ਦੇ ਘਰ ਘਰ ਤੱਕ ਪਹੁੰਚ ਸਕੇ ਅਤੇ 'ਹਉ ਮੂਰਖ' ਇਸੇ ਤਰ੍ਹਾਂ 'ਕਾਰੇ' ਲੱਗਿਆ ਰਹੇ:

ਪੂਰੀ ਸ਼ੈ ਨੂੰ ਡਰ ਘਾਟੇ ਦਾ, ਡਰ ਨਹੀਂ ਅੱਧੀ ਤਾਈਂ।
ਰੱਬਾ! ਪਿਆਰ ਮੇਰੇ ਦੀ ਮੰਜ਼ਿਲ, ਪੂਰੀ ਕਦੇ ਨਾ ਹੋਵੇ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੧ ਜਨਵਰੀ ੨੦੦੫

# ਨਵੇਂ ਸੰਸਕਰਣ ਬਾਬਤ

ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੁਣ ਤੱਕ ਮਹਾਨਕੋਸ਼, ਫਰੀਦਕੋਟ ਵਾਲਾ ਟੀਕਾ, ਸੰਪੂਰਨ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ, ਗਿਆਨੀ ਗਿਆਨ ਸਿੰਘ ਜੀ ਦੁਆਰਾ ਰਚਿਤ 'ਤਵਾਰੀਖ ਗੁਰੂ ਖਾਲਸਾ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਡਿਜਿਟਲ ਸੰਸਕਰਣ ਕੰਪਿਊਟਰ ਦੇ ਪਾਠਕਾਂ ਦੀ ਪਹੁੰਚ ਅੰਦਰ ਲਿਆਂਦਾ ਜਾ ਚੁਕਾ ਹੈ।

ਇਸ ਸਾਲ (ਸੰਨ ੨੦੦੮ ਈ.) ਇਨ੍ਹਾਂ ਨਵੇਂ ਸੰਸਕਰਣਾਂ ਵਿੱਚ ਜਿੱਥੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ, ਉੱਥੇ ਫੁੱਟਨੋਟ ਅਤੇ ਟਿੱਪਣੀਆਂ ਪਾਠਕਾਂ ਦੀ ਸੁਵਿਧਾ ਵਾਸਤੇ ਮੂਲ ਪਾਠ ਦੇ ਨਾਲ ਹੀ ਦੇ ਦਿੱਤੀਆਂ ਗਈਆਂ ਹਨ।

ਇਸੇ ਸਾਲ ਸਿੱਖ ਜਗਤ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੦੦ ਸਾਲਾ ਗੁਰਗੱਦੀ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਹੈ। ਦਾਸ ਵਲੋਂ ਇਸ ਸ਼ੁਭ ਅਵਸਰ ਤੇ ਸੰਗਤਾਂ ਨੂੰ ਈਸ਼ਰ ਮਾਈਕ੍ਰੋ ਮੀਡੀਆ ਦੇ ਨਵਾਂ ਸੰਸਕਰਣ ਵੀ ਭੇਟਾ ਕੀਤਾ ਗਿਆ ਹੈ ਜਿਸ ਸ੍ਰੀ ਵਿੱਚ ਸ੍ਰੀ ਦਸਮ ਗ੍ਰੰਥ ਦਾ ਖੋਜ ਯੰਤਰ ਵੀ ਉਪਲਬਧ ਕਰਵਾਇਆ ਗਿਆ ਹੈ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੨੬ ਅਗਸਤ ੨੦੦੮

# ਘਰਿ ਘਰਿ ਅੰਦਰਿ ਧਰਮਸਾਲ

ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ 'ਪਿਆਰੇ' ਭਾਈ ਦਇਆ ਸਿੰਘ ਜੀ ਤੋਂ ਚਲੀ ਆ ਰਹੀ ਜਗਤ ਪ੍ਰਸਿੱਧ ਸੰਪ੍ਰਦਾਇ, ਜਿਹੜੀ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਕਰਕੇ ਵੀ ਪ੍ਰਸਿੱਧ ਹੈ, ਦੇ ਮਹਾਂਪੁਰਖ ਸੰਤ ਈਸ਼ਰ ਸਿੰਘ ਜੀ ਅਤੇ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਦੀਆਂ ਸ਼ਖਸ਼ੀਅਤਾਂ ਕਿਸੇ ਜਾਣਕਾਰੀ ਦੀਆਂ ਮੁਥਾਜ ਨਹੀਂ। ਇਸ ਸੰਪ੍ਰਦਾਇ ਦੇ ਮੌਜੂਦਾ ਮੁਖੀ, ਨਾਮ ਬਾਣੀ ਦੇ ਰਸੀਏ, ਸੰਤ ਬਾਬਾ ਤੇਜਾ ਸਿੰਘ ਜੀ ਦੀ ਆਗਿਆ ਅਨੁਸਾਰ ਬਾਬਾ ਬਲਜਿੰਦਰ ਸਿੰਘ ਜੀ ਨੇ ਜਿਸ ਢੰਗ ਨਾਲ ਗੁਰਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਬੀੜਾ ਚੁੱਕਿਆ ਹੈ, ਉਹ ਆਪਣੇ ਆਪ ਦੇ ਵਿੱਚ ਇੱਕ ਮਿਸਾਲ ਹੈ। ਸਿੱਧੀਆਂ ਧਾਰਨਾ ਦੁਆਰਾ ਗੁਰਬਾਣੀ ਦੇ ਕੀਰਤਨ ਅਤੇ ਵਖਿਆਨ ਦੁਆਰਾ ਬਾਬਾ ਬਲਜਿੰਦਰ ਸਿੰਘ ਜੀ ਨੇ ਨਾ ਕੇਵਲ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਰਵਾਇਤ ਨੂੰ ਬਰਕਰਾਰ ਰੱਖਿਆ ਹੈ, ਬਲਕਿ ਉਨ੍ਹਾਂ ਨੇ ਕੰਪਿਊਟਰ ਅਤੇ ਇੰਟਰਨੈੱਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਨਾਲ ਸੰਬੰਧਤ ਸਾਮੱਗਰੀ ਨੂੰ ਘਰ ਘਰ ਪਹੁੰਚਾ ਕੇ 'ਘਰਿ ਘਰਿ ਅੰਦਰਿ ਧਰਮਸਾਲ' ਭਾਈ ਗੁਰਦਾਸ ਜੀ ਦੇ ਇਸ ਵਚਨ ਨੂੰ ਇੱਕ ਨਿਵੇਕਲੇ ਤਰੀਕੇ ਦੁਆਰਾ ਸਫ਼ਲ ਕਰਨ ਦੀ ਇੱਕ ਹੋਰ ਨਵੀਂ ਰੀਤਿ ਚਲਾਈ ਹੈ।

ਦਾਸ ਦਾ ਪਿਛਲੇ ਕਈ ਸਾਲਾਂ ਤੋਂ ਗਾਹੇ ਬਗਾਹੇ ਜਦੋਂ ਕਿਤੇ ਵੀ ਉਨ੍ਹਾਂ ਨਾਲ ਮੇਲ ਹੁੰਦਾ ਰਿਹਾ ਹੈ, ਦਾਸ ਉਨ੍ਹਾਂ ਨੂੰ ਆਪਣੇ ਇਸੇ ਕਾਰਜ ਵਿੱਚ ਰੁੱਝਿਆ ਦੇਖਦਾ ਰਿਹਾ ਹੈ। ਸਭ ਤੋਂ ਪਹਿਲਾਂ ਮਹਾਨ ਕੋਸ਼ ਨੂੰ ਇੰਟਰਨੈੱਟ ਤੇ ਲਿਆ ਕੇ, ਫਿਰ 'ਈਸ਼ਰ ਮਾਈਕਰੋ ਮੀਡੀਆ' ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਦਾ ਸਰਚ ਟੂਲ ਤਿਆਰ ਕਰ ਕੇ ਜਿੱਥੇ ਆਪ ਨੇ ਹੁਣ ਤੱਕ ਇਸ ਖੇਤਰ ਵਿੱਚ ਵੱਡੀ ਸਫ਼ਲਤਾ ਹਾਸਿਲ ਕੀਤੀ ਹੈ, ਉੱਥੇ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੀ ਮਹਾਨ ਰਚਨਾ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਇੰਟਰਨੈੱਟ ਤੇ ਲਿਆ ਕੇ ਇਸ ਖੇਤਰ ਵਿੱਚ ਇੱਕ ਹੋਰ ਮਾਅਰਕਾ ਮਾਰਿਆ ਹੈ।

ਸੰਨ ੨੦੦੪ ਈ. ਸਿੱਖ ਇਤਿਹਾਸ ਨਾਲ ਸੰਬੰਧਤ ਸ਼ਤਾਬਦੀ ਸਮਾਰੋਹਾਂ ਦਾ ਸਾਲ ਰਿਹਾ ਹੈ। ਇਸ ਸਾਲ ਦੌਰਾਨ ਸਿੱਖ ਜਗਤ ਨੇ ਗੁਰੂ ਅੰਗਦ ਦੇਵ ਜੀ ਦਾ ੫੦੦ ਸਾਲਾ ਪ੍ਰਕਾਸ਼ ਪੁਰਬ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦਾ ੪੦੦ ਸਾਲਾ ਸਮਾਰੋਹ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਦਾ ੩੦੦ ਸਾਲਾ ਦਿਹਾੜਾ ਮਨਾਇਆ ਹੈ। ਬਾਬਾ ਬਲਜਿੰਦਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ 'ਫਰੀਦਕੋਟ ਵਾਲਾ' ਟੀਕਾ ਗੁਰੂ ਅੰਗਦ ਦੇਵ ਜੀ ਦੇ ੫੦੦ ਸਾਲਾ ਪ੍ਰਕਾਸ਼ ਪੁਰਬ ਨੂੰ, 'ਈਸ਼ਰ ਮਾਈਕ੍ਰੋ ਮੀਡੀਆ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦੇ ੪੦੦ ਸਾਲਾ ਪੁਰਬ ਨੂੰ ਅਤੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੀ ਸ਼ਹਾਦਤ ਦੇ ੩੦੦ ਸਾਲਾ ਦਿਹਾੜੇ ਨੂੰ ਸਮਰਪਿਤ ਕਰਕੇ ਜਿੱਥੇ ਗੁਰੂ ਸਾਹਿਬਾਨ ਦੇ ਉਪਕਾਰਾਂ ਅਤੇ ਕੁਰਬਾਨੀਆਂ ਪ੍ਰਤੀ ਆਪਣੀ ਸ਼ਰਧਾ ਅਤੇ ਕ੍ਰਿਤੱਗਤਾ ਪ੍ਰਗਟ ਕੀਤੀ ਹੈ, ਉਥੇ ਨਾਲ ਹੀ ਕੰਪਿਊਟਰ ਅਤੇ ਇੰਟਰਨੈੱਟ ਨਾਲ ਜਾਣਕਾਰੀ ਰੱਖਣ ਵਾਲੇ 'ਗੁਰਮੁਖ ਹੰਸਾਂ' ਵਾਸਤੇ ਆਪ ਨੇ ਗੁਰੂ ਸਾਹਿਬਾਨ ਦੀ ਬਾਣੀ ਅਤੇ ਉਪਮਾ ਦਾ 'ਮਾਨ ਸਰੋਵਰ' ਉਨ੍ਹਾਂ ਦੇ ਬਿਲਕੁਲ ਨੇੜੇ ਕਰ ਦਿੱਤਾ ਹੈ। ਯਾਦ ਰਹੇ ਕਿ ਭਾਈ ਕਾਨ੍ਹ ਸਿੰਘ ਨਾਭਾ ਜੀ ਦੀ ਮਹਾਨ ਰਚਨਾ 'ਮਹਾਨਕੋਸ਼' ਆਪ ਪਹਿਲਾਂ ਹੀ ਇੰਟਰਨੈੱਟ ਤੇ ਉਪਲਬਧ ਕਰਵਾ ਕੇ ਖਾਲਸੇ ਦੀ ਸਿਰਜਨਾ ਦੇ ੩੦੦ ਸਾਲਾ ਪੁਰਬ ਨੂੰ ਸਮਰਪਿਤ ਕਰ ਚੁੱਕੇ ਹਨ।

ਬਾਬਾ ਬਲਜਿੰਦਰ ਸਿੰਘ ਜੀ ਦੀ ਇਸ ਘਾਲਣਾ ਉਪਰ ਸਿਰਫ ਰਾੜਾ ਸਾਹਿਬ ਸੰਪ੍ਰਦਾਇ ਹੀ ਨਹੀਂ, ਬਲਕਿ ਸਮੁੱਚਾ ਸੰਤ ਸਮਾਜ ਮਾਣ ਕਰ ਸਕਦਾ ਹੈ। ਗੁਰਮਤਿ ਦਾ ਪ੍ਰੰਪਰਾਗਤ ਤਰੀਕੇ ਦੁਆਰਾ

ਪ੍ਰਚਾਰ ਕਰਨਾ, ਅੰਮ੍ਰਿਤ ਛਕਾਉਣਾ, ਲੰਗਰ ਚਲਾਉਣੇ, ਸਮਾਜ ਅਤੇ ਮਾਨਵਤਾ ਦੀ ਸੇਵਾ ਕਰਨਾ ਆਦਿਕ ਸੇਵਾਵਾਂ ਤਾਂ ਪਹਿਲਾਂ ਹੀ ਸੰਤ ਸਮਾਜ ਦੇ ਹਿੱਸੇ ਆ ਚੁੱਕੀਆਂ ਹਨ, ਬਾਬਾ ਬਲਜਿੰਦਰ ਸਿੰਘ ਜੀ ਨੇ ਆਧੁਨਿਕ ਢੰਗ ਦੁਆਰਾ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਦਾ ਪ੍ਰਚਾਰ ਕਰਨ ਦੀ ਸੇਵਾ ਆਰੰਭ ਕਰਕੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਦਾ ਨਾਂ ਹੋਰ ਉੱਚਾ ਕਰ ਦਿੱਤਾ ਹੈ। ਨਾਲ ਹੀ ਬਾਬਾ ਬਲਜਿੰਦਰ ਸਿੰਘ ਜੀ ਨੇ ਸੰਤ ਸਮਾਜ, ਸਿੱਖ ਵਿਦਵਾਨਾਂ ਅਤੇ ਹੋਰ ਸਿੱਖ ਸੰਸਥਾਵਾਂ ਨੂੰ ਇਸ ਗੱਲ ਦਾ ਅਹਿਸਾਸ ਵੀ ਕਰਵਾਇਆ ਹੈ ਕਿ ਅੱਜ ਦੇ ਕੰਪਿਊਟਰ ਯੁਗ ਵਿੱਚ ਗੁਰਮਤਿ ਦੇ ਪ੍ਰਚਾਰ ਅਤੇ ਖੋਜ ਕਾਰਜ ਵਾਸਤੇ ਜੇਕਰ ਇਨ੍ਹਾਂ ਸਾਧਨਾਂ ਦੀ ਵਰਤੋਂ ਨਾ ਕੀਤੀ ਗਈ ਤਾਂ ਗੁਰੂ ਸਾਹਿਬਾਨ ਦੇ ਸੰਦੇਸ਼ ਨੂੰ ਘਰ ਘਰ ਪਹੁੰਚਾਉਣ ਦਾ ਸੰਕਲਪ ਪੂਰਾ ਨਹੀਂ ਹੋ ਸਕੇਗਾ।

ਦਾਸ ਨੂੰ ਆਸ ਹੈ ਕਿ ਗੁਰਮਤਿ ਨਾਲ ਸੰਬੰਧਤ ਮੂਲ ਸਾਮਗ੍ਰੀ ਕੰਪਿਊਟਰ ਅਤੇ ਇੰਟਰਨੈੱਟ ਰਾਹੀਂ ਘਰ ਘਰ ਪਹੁੰਚਾਉਣ ਦੇ ਇਸ ਸ਼ੁਭ ਮਨੋਰਥ ਵਿੱਚ ਬਾਬਾ ਬਲਜਿੰਦਰ ਸਿੰਘ ਜੀ ਨੂੰ ਪੂਰਨ ਕਾਮਯਾਬੀ ਪ੍ਰਾਪਤ ਹੋਵੇਗੀ। ਅਖ਼ੀਰ ਵਿੱਚ ਦਾਸ ਆਪਣੇ ਵਲੋਂ ਅਤੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਵਲੋਂ ਬਾਬਾ ਬਲਜਿੰਦਰ ਸਿੰਘ ਜੀ ਦੇ ਇਸ ਪੁਰਸ਼ਾਰਥ ਦੀ ਭਰਪੂਰ ਸ਼ਾਲਾਘਾ ਕਰਦਾ ਹੋਇਆ ਉਨ੍ਹਾਂ ਨੂੰ ਹੁਣ ਤੱਕ ਪ੍ਰਾਪਤ ਕੀਤੀ ਸਫ਼ਲਤਾ ਲਈ ਵਧਾਈ ਦਿੰਦਾ ਹੈ ਅਤੇ ਉਨ੍ਹਾਂ ਦੇ ਬਾਕੀ ਰਹਿੰਦੇ ਮਹਾਨ ਕਾਰਜ ਦੀ ਸੰਪੂਰਨਤਾ ਵਾਸਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ।

੨੧ ਜਨਵਰੀ ੨੦੦੫
ਰੰਧਾਵਾ

ਸੰਤ ਹਰੀ ਸਿੰਘ ਰੰਧਾਵਾ
ਜਨਰਲ ਸਕੱਤਰ, ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ।

# ਸੰਦੇਸ਼

ਬਾਬਾ ਬਲਜਿੰਦਰ ਸਿੰਘ ਜੀ ਸੰਤ ਸਮਾਜ ਨਾਲ ਸੰਬੰਧਿਤ ਪ੍ਰਚਾਰ ਦੀ ਸੁਪ੍ਰਸਿੱਧ ਸੰਸਥਾ ਸੰਤ ਈਸ਼ਰ ਸਿੰਘ ਜੀ ਤੇ ਸੰਤ ਕਿਸ਼ਨ ਸਿੰਘ ਜੀ ਰਾੜਾ ਸਾਹਿਬ ਵੱਲੋਂ ਵਰੋਸਾਇ ਸਥਾਨ ਦੇ ਪ੍ਰਮੁੱਖ ਪ੍ਰਤਿਨਿਧ ਹਨ। ਚੇਤੰਨ ਤੇ ਸੂਝਵਾਨ ਹੋਣ ਦੇ ਨਾਤੇ ਉਹ ਸਿੱਖੀ ਦਾ ਪ੍ਰਚਾਰ ਪ੍ਰੰਪਕ ਤੇ ਆਧੁਨਿਕ ਵਿਗਿਆਨਕ ਸੂਝ ਦਾ ਸੁਮੇਲ ਕਰਕੇ ਕਰਨ ਦੇ ਚਾਹਵਾਨ ਹਨ। ਜਿੱਥੇ ਉਹ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਨਾਲ ਸੰਬੰਧਿਤ ਸੰਤ ਈਸ਼ਰ ਸਿੰਘ ਜੀ ਦੇ ਸਿੱਧੀਆਂ ਧਾਰਨਾਂ ਦੁਆਰਾ ਗੁਰਬਾਣੀ ਕੀਰਤਨ ਤੇ ਵਖਿਆਨ ਦੀ ਪ੍ਰੰਪਰਾ ਨੂੰ ਅਗਾਂਹ ਤੋਰ ਰਹੇ ਹਨ, ਉੱਥੇ ਉਨ੍ਹਾਂ ਨੂੰ ਵਿਦੇਸ਼ਾਂ ਦੇ ਰਟਨ ਤੋਂ ਇਹ ਵੀ ਅਨੁਭਵ ਹੋ ਗਿਆ ਹੈ ਕਿ ਸਮੁੱਚੇ ਤੌਰ ਤੇ, ਵਿਸ਼ੇਸ਼ ਕਰਕੇ ਵਿਦੇਸ਼ਾਂ ਵਿੱਚ ਵਸਦੀ ਅਜੋਕੀ ਪੀੜ੍ਹੀ ਨੂੰ ਧਰਮ, ਅਤੇ ਇਸ ਰਾਹੀਂ ਜੀਵਨ ਦੀਆਂ ਉੱਚੀਆਂ ਸੁੱਚੀਆਂ ਕੀਮਤਾਂ ਵੱਲ ਆਕਰਸ਼ਤ ਕਰਨ ਦੇ ਪ੍ਰਮੁੱਖ ਸਾਧਨ ਇੰਟਰਨੈੱਟ ਅਤੇ ਕੰਪਿਊਟਰ ਹੀ ਹਨ। ਅੱਜ ਦੇ ਇਸ ਪੀੜ੍ਹੀ ਦੇ ਵਿਦਵਾਨ ਤੇ ਖੋਜਕਾਰ ਵੀ ਗੁਰਮਤਿ ਅਧਿਐਨ ਲਈ ਨਵੀਨਤਮ ਸੂਚਨਾਂ ਤੇ ਪ੍ਰਸਾਰ ਦੇ ਸਾਧਨਾਂ ਦੀਆਂ ਸਹੂਲਤਾਂ ਦੀ ਘਾਟ ਨੂੰ ਬੜੇ ਤੀਬਰ ਰੂਪ ਵਿੱਚ ਅਨੁਭਵ ਕਰਕੇ, ਇਸ ਤੋਂ ਦੂਰ ਹੁੰਦੇ ਜਾ ਰਹੇ ਹਨ। ਉਹ ਪੀੜ੍ਹੀ ਜਿਸ ਨੇ ਆਪਣੀ ਸਾਰੀ ਸਿੱਖਿਆ ਹੀ ਇਸ ਮਾਧਿਅਮ ਰਾਹੀਂ ਲਈ ਹੈ, ਉਹਨਾਂ ਨੂੰ ਇਹ ਘਾਟ ਹੋਰ ਵੀ ਸ਼ਿੱਦਤ ਨਾਲ ਮਹਿਸੂਸ ਹੁੰਦੀ ਹੈ।

ਬਾਬਾ ਬਲਜਿੰਦਰ ਸਿੰਘ ਜੀ ਅਕਾਲ ਪੁਰਖ ਦੀ ਅਪਾਰ ਬਖ਼ਸ਼ਿਸ਼ ਦੇ ਪਾਤਰ ਹਨ ਜਿਸ ਸਦਕੇ ਉਨ੍ਹਾਂ ਨੂੰ ਸਤਿਗੁਰੂ ਜੀ ਨੇ ਇਹ ਸੇਵਾ ਬਖ਼ਸ਼ੀ ਹੈ। ਕਈ ਸਾਲਾਂ ਤੋਂ ਜਿੱਥੇ ਉਹ ਗੁਰਮਤਿ ਦੇ ਪ੍ਰੋਖ ਤੇ ਅਪ੍ਰੋਖ ਸੋਮਿਆਂ ਨੂੰ ਪ੍ਰੋਗ੍ਰਾਮਡ ਰੂਪ ਵਿਚ ਸੀ.ਡੀ. ਅਤੇ ਵੈੱਬਸਾਈਟ ਤੇ ਲਿਆ ਰਹੇ ਹਨ, ਉੱਥੇ ਨਾਲ ਹੀ ਉਹ ਇਸ ਨੂੰ ਨਿੱਤ ਹੋਰ ਸੁਧਾਰਨ ਤੇ ਵਧੇਰੇ ਅਧਿਐਨ-ਸਹਾਇਕ ਬਨਾਉਣ ਵਿੱਚ ਰੁੱਝੇ ਹੋਏ ਹਨ। ਵਿਅਕਤੀ ਰੂਪ ਵਿੱਚ ਬਿਨਾਂ ਕਿਸੇ ਸੰਸਥਾਗਤ ਸਹਾਇਤਾ ਦੇ ਉਹ ਐੱਨਾ ਕੰਮ ਕਰ ਚੁੱਕੇ ਹਨ ਕਿ ਸੰਤ ਸਮਾਜ, ਵੱਖ-ਵੱਖ ਡੇਰੇ ਤੇ ਵੱਡੀਆਂ ਸੰਸਥਾਵਾਂ ਉਨ੍ਹਾਂ ਦੇ ਇਸ ਕਾਰਜ ਅਤੇ ਲਗਨ ਉਪਰ ਮਾਣ ਕਰ ਸਕਦੀਆਂ ਹਨ। 'ਈਸ਼ਰ ਮਾਈਕਰੋ ਮੀਡੀਆ' ਦੇ ਨਵੀਨਤਮ ਸੰਸਕਰਨ ਵਿੱਚ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਸਵੈਯੇ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫਰੀਦਕੋਟ ਵਾਲਾ ਟੀਕਾ (੪ ਜਿਲਦਾਂ); ਸ. ਮਨਮੋਹਨ ਸਿੰਘ ਰਚਿਤ ਪੰਜਾਬੀ ਅੰਗਰੇਜੀ ਸਟੀਕ (੮ ਜਿਲਦਾਂ); ਪ੍ਰੋ. ਸਾਹਿਬ ਸਿੰਘ ਜੀ ਰਚਿਤ 'ਗੁਰੂ ਗ੍ਰੰਥ ਸਾਹਿਬ ਦਰਪਨ' (੧੦ ਜਿਲਦਾਂ); ਭਾਈ ਕਾਨ੍ਹ ਸਿੰਘ ਜੀ ਦਾ 'ਮਹਾਨ ਕੋਸ਼' ਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਤ ਮੇਰਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼' (੨ ਜਿਲਦਾਂ) ਨੂੰ ਭਾਈ ਸੰਤੋਖ ਸਿੰਘ ਜੀ ਦੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' (੧੪ ਜਿਲਦਾਂ) ਸਮੇਤ ਭਰ ਦਿੱਤਾ ਗਿਆ ਹੈ ਅਤੇ ਇਨ੍ਹਾਂ ਸਾਰਿਆਂ ਨੂੰ ਆਪਸ ਵਿੱਚ ਸੰਬੰਧਿਤ ਕਰ ਦਿੱਤਾ ਗਿਆ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਕਿਸੇ ਵੀ ਸ਼ਬਦ ਅਤੇ ਤੁਕ ਦੀ ਭਾਲ ਲਈ ਸਰਚ ਇੰਜਨ ਤਾਂ ਹੈ ਹੀ ਪਰ ਜੇ ਉਪਰੋਕਤ ਕਿਸੇ ਵੀ ਟੀਕੇ ਵਿੱਚੋਂ ਤੁਕ-ਵਿਸ਼ੇਸ਼ ਦੇ ਅਰਥ ਵੇਖਣੇ ਹੋਣ, ਅਜਿਹੀ ਸੁਵਿਧਾ ਵੀ ਇਸ ਵਿੱਚ ਉਪਲਬਧ ਹੈ। ਕਿਸੇ ਵਿਸ਼ੇਸ਼ ਸ਼ਬਦ ਦੇ ਅਰਥਾਂ ਨੂੰ ਲੋੜ ਅਨੁਸਾਰ ਮਹਾਨ ਕੋਸ਼ ਅਥਵਾ 'ਸ੍ਰੀ ਗੁਰੂ ਗ੍ਰੰਥ ਕੋਸ਼' ਵਿੱਚੋਂ ਵੀ ਵੇਖਿਆ ਜਾ ਸਕਦਾ ਹੈ। ਸ਼ਬਦਾਂ ਦੀ ਢੂੰਡ ਸੀਮਤ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਵੀ ਯੋਗਦਾਨੀ ਅਥਵਾ ਰਾਗ ਵਿੱਚੋਂ ਵੀ ਕੀਤੀ ਜਾ ਸਕਦੀ ਹੈ। ਇਹ ਸਾਰੀ ਭਾਲ ਕਿਸੇ ਸ਼ਬਦ ਦੇ ਵੱਖ-ਵੱਖ ਜੋੜਾਂ ਵਾਲੇ ਸ਼ਬਦਾਂ ਦੀ ਇਕੱਠੀ ਵੀ ਹੋ ਸਕਦੀ ਹੈ। ਸਾਰੀਆਂ ਤੁਕਾਂ ਨੂੰ ਅਗਲੀਆਂ-ਪਿਛਲੀਆਂ ਤੁਕਾਂ ਸਮੇਤ ਵੱਖਰੇ ਵੀ ਕੱਢਿਆ ਜਾ ਸਕਦਾ ਹੈ। ਇਸ ਤਰ੍ਹਾਂ ਦੀ ਖੋਜ ਅਤੇ ਸਾਫਟਵੇਅਰ ਦੀ ਸਿਰਜਨਾ ਵਡੇਰੀਆਂ ਵਿੱਦਿਅਕ ਅਤੇ ਧਾਰਮਿਕ ਸੰਸਥਾਵਾਂ ਲਈ ਅਨੁਸਰਨ ਕਰਨਯੋਗ ਹੈ।

ਸਤਿਗੁਰੂ ਜੀ ਬਾਬਾ ਬਲਜਿੰਦਰ ਸਿੰਘ ਜੀ ਤੇ ਹੋਰ ਬਖ਼ਸ਼ਿਸ਼ਾਂ ਕਰਨ, ਉਨ੍ਹਾਂ ਨੂੰ ਇਸ ਸੇਵਾ ਲਈ ਹੋਰ ਉਤਸ਼ਾਹ ਬਖ਼ਸ਼ਣ ਤਾਂ ਜੋ ਉਹ ਗੁਰਮਤਿ ਦੇ ਸੁਨੇਹੇ ਦੇ ਪ੍ਰਸਾਰ ਵਿਚ ਜੁਟੇ ਰਹਿਣ। ਸਾਡੀ ਸਤਿਗੁਰੂ ਜੀ ਦੇ ਦਰਬਾਰ ਵਿੱਚ ਇਹ ਹੀ ਅਰਦਾਸ ਹੈ।

ਪਟਿਆਲਾ
੨੮ ਜਨਵਰੀ, ੨੦੦੫

ਡਾ. ਗੁਰਚਰਨ ਸਿੰਘ
ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ
(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

# ਤਤਕਰਾ ਰੁਤਿ ਛੇਵੀਂ

ਛੇਵੀਂ ਰੁਤਿ

# ਰੁਤਿ ਛੇਵੀਂ ਚੱਲੀ

ੴ ਸਤਿਗੁਰ ਪ੍ਰਸਾਦਿ ॥
ਸ੍ਰੀ ਵਾਹਿਗੁਰੂ ਜੀ ਕੀ ਫਤੇ ॥

## ਅਥ ਖਸ਼ਟਮ ਰੁਤ ਕਥਨੰ।

### ੧. [ਮੰਗਲ-ਮਸੰਦਾਂ ਤੇ ਮਾਤਾ ਜੀ ਦੀ ਸਿਪਾਰਸ਼]

<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨

ਦੋਹਰਾ:
ਸ਼੍ਰੀ ਗੁਰ ਚਰਨ ਸਰੋਜ ਕੋ, ਸਮ ਜਹਾਜ ਕੇ ਪਾਇ।
ਬਿਘਨ ਉਦੁਧਿ ਤੇ ਪਾਰਿ ਭਾ, ਧਜਾਵਤਿ ਸਹਜਿ ਸੁਭਾਇ ॥੧॥

ਅਰਥ:
ਸ੍ਰੀ ਗੁਰ (ਸਾਹਿਬਾਨ ਦੇ) ਚਰਨ ਕਵਲਾਂ ਨੂੰ ਜਹਾਜ ਵਰਗੇ (ਤਾਰਨਹਾਰ) ਪਾਕੇ (ਮੈਂ ਉਨ੍ਹਾਂ ਚਰਨਾਂ ਦਾ) ਸਹਿਜ ਸੁਭਾਵ ਧਿਆਨ ਧਰਦਾ ਹੋਯਾ ਬਿਘਨਾਂ (ਰੂਪ) ਸਮੁੰਦ੍ਰ ਤੋਂ ਪਾਰ ਹੋ ਗਿਆ ਹਾਂ, ਭਾਵ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਹੁਣ ਸਮਾਪਤੀ ਨੇੜੇ ਹੈ।

੧. ਇਸ਼੍ਟ ਗੁਰੂ-ਦਸੋਂ ਗੁਰੂ ਸਾਹਿਬਾਨ ਦਾ-ਮੰਗਲ।

ਸ਼੍ਰੀ ਨਾਨਕ, ਅੰਗਦ ਗੁਰੂ, ਤ੍ਰਿਤੀ ਚਤੁਰਥੋ ਰੂਪ।
ਪੰਚਮ, ਖਸ਼ਟਮ, ਸਪਤਮੋ, ਅਸ਼ਟਮ ਨਵਮ ਅਨੂਪ ॥੨॥
ਗੁਰੂ ਗੁਬਿੰਦ ਸਿੰਘ ਦਸਮ ਪ੍ਰਭੁ, ਜਗ ਤਾਰਨ ਅਵਤਾਰ।
ਕਥਾ ਆਪਨੀ ਆਪ ਹੀ ਰਚੀ, ਸਹਿਤ ਬਿਸਤਾਰ ॥੩॥
ਕਰਜੋ ਬਹਾਨੋ ਮੋਹਿ ਕਉ, ਦਾਸ ਜਾਨਿ ਕਰਿ ਦੀਨਿ।
ਕਹਾਂ ਸ਼ਕਤਿ ਨਰ ਤਨ ਬਿਖੈ ਸੰਚਨ ਕਰਹਿ ਪ੍ਰਬੀਨ ॥੪॥
ਸਭਿ ਇੱਛਾ ਪੂਰਨ ਕਰੀ, ਹਲਤ ਬਿਖੈ ਸੁਖ ਦੀਨ।
ਰਿਦੈ ਭਰੋਸਾ ਪਲਤਿ ਮਹਿਂ, ਕਰਹਿਂ ਕਸ਼ਟ ਸਭਿ ਛੀਨ ॥੫॥

ਅਰਥ:
ਸ੍ਰੀ (ਗੁਰੂ) ਨਾਨਕ, (ਗੁਰੂ) ਅੰਗਦ, ਤੀਸਰੇ, ਚਉਥੇ ਰੂਪ, ਪੰਜਵੇਂ, ਛੇਵੇਂ, ਸੱਤਵੇਂ, ਅੱਠਵੇਂ ਤੇ ਅਨੂਪਮ ਨੌਂਵੇਂ (ਗੁਰੂ ਜੀ) ਤੇ ਦਸਵੇਂ ਪ੍ਰਭੂ ਗੁਰੂ ਗੋਬਿੰਦ ਸਿੰਘ ਜੀ (ਜਿਨ੍ਹਾਂ ਦਸਾਂ ਸਤਿਗੁਰਾਂ ਨੇ) ਜਗਤ ਦੇ ਤਾਰਨ ਹਿਤ ਅਵਤਾਰ ਲਿਆ ਸੀ (ਉਨ੍ਹਾਂ ਨੇ) ਆਪਣੀ ਕਥਾ ਆਪ ਹੀ ਵਿਸਤਾਰ ਸਹਿਤ ਰਚਵਾ ਲਈ ਹੈ ॥ ੩ ॥
ਮੈਨੂੰ ਤਾਂ (ਆਪ ਨੇ ਆਪਣਾ) ਨਿਮਾਣਾ ਦਾਸ ਜਾਣਕੇ ਇਕ ਬਹਾਨਾ ਬਣਾਇਆ ਹੈ। (ਸ਼੍ਰੋਤਾ ਗਣੋ! ਸੋਚੋ) ਕਿ (ਮੇਰੇ ਜਹੇ) ਨਰ ਤਨ ਵਿਚ ਇਤਨੀ ਸ਼ਕਤੀ ਕਿੱਥੇ ਸੀ (ਕਿ) ਪ੍ਰਬੀਨ (ਸਤਿਗੁਰਾਂ ਦਾ ਇਤਨਾ ਯਸ਼) ਇਕੱਠਾ ਕਰ ਸਕੇ ॥ ੪ ॥
ਇਸ ਲੋਕ ਵਿਚ (ਸਤਿਗੁਰਾਂ ਨੇ ਮੇਰੀਆਂ) ਸਾਰੀਆਂ ਇੱਛਾਂ ਪੂਰਨ ਕਰਕੇ (ਪ੍ਰਤੱਖ) ਸੁਖ ਦਿਤਾ ਹੈ (ਤੇ ਇਸ ਤਰ੍ਹਾਂ ਹੀ ਮੇਰੇ) ਰਿਦੇ ਵਿਚ (ਪੱਕਾ) ਭਰੋਸਾ ਹੈ ਕਿ ਪ੍ਰਲੋਕ ਵਿਚ ਵੀ (ਆਪਣੇ ਦਾਸ ਦੇ) ਸਾਰੇ ਕਸ਼ਟ ਨਾਸ਼ ਕਰਨਗੇ।

ਇਮ ਉਪਦੇਸ਼ਤਿ ਸਤਿਗੁਰੂ,

ਜਿਮ ਸਿੰਘਨਿ ਕੱਲਜਾਨ।
ਉਮਗਜੋ ਉਰ ਅਨੁਰਾਗ ਜਿਨ,
ਦਏ ਅੱਗ੍ਰ ਗੁਰ ਪ੍ਰਾਨ ॥ ੬ ॥
ਪਠੇ ਦੂਤ ਗਿਰਪਤਿ ਨਿਜੇ,
ਸਾਚ ਕਿ ਝੂਠਿ ਸੁਨਾਇ।
ਸਵਾ ਲਾਖ ਸੈਨਾ ਸਹਿਤ,
ਤਹਿਂ ਉਮਰਾਵ ਚਢਾਇ[1] ॥ ੭ ॥
[1]ਚੜ੍ਹਾਕੇ ਲਿਆਏ।

ਚੌਪਈ:
ਸੈਦੇ ਖਾਂ ਪਠਾਨ ਚਢਿ ਆਯੋ।
ਚਹੈ ਗੁਰੂ ਸੰਗ ਜੁੱਧ ਮਚਾਯੋ।
ਉਤਰੀ ਆਨਿ ਥਨੇਸਰ ਨਗਰੀ।
ਤੁਰਕਨਿ ਚਮੂੰ ਸਨਧਬਧ ਸਗਰੀ ॥ ੮ ॥
†ਇਤ ਗੁਰ ਘਰ ਤੇ ਹਟੇ ਮਸੰਦ।
†ਇਹ ਸੌ ਸਾਖੀ ਦੀ ੨੬ਵੀਂ ਸਾਖੀ ਹੈ।
ਬੈਠੇ, ਧਨ ਸੰਗਤ ਤੇ ਬੰਦ।
ਸ੍ਰੀ ਗੁਰ ਕਹਜੋ 'ਮਸੰਦ ਨ ਮੇਰੇ।
ਸਿੱਖਨਿ ਪਰ ਇਹ ਰਾਛਸ ਹੇਰੇ' ॥ ੯ ॥
ਕਿਤਿਕ ਮਸੰਦ ਬੰਦਿ ਕਰ[1] ਕਹਜੋ।
[1]ਹੱਥ ਜੋੜਕੇ।
'ਕਰੀ ਏਕ ਨੇ, ਦੁਖ ਸਭਿ ਲਹਜੋ।
ਖਤਾ ਪ੍ਰਥਮ ਕੀ ਬਖਸ਼ਨ ਕਰੀਅਹਿ।
ਅਪਨੇ ਜਾਨਿ ਦਯਾ ਉਰ ਧਰੀਅਹਿ ॥ ੧੦ ॥
ਅਬਿ ਤੇ ਜੋ ਸਿੱਖ ਕੇ ਘਰ ਜਾਇ।
ਖੁਸ਼ੀ ਹੋਇ ਦੇ ਸੋ ਹਮ ਲਜਾਇਂ।
ਸਗਰੇ ਮਾਰੇ ਏਕ ਪਿਛਾਰੀ[1]।
[1]ਇਕ ਦੇ ਪਿੱਛੇ।
ਅਬਿ ਬਰਤਹਿਂ ਗੁਰ ਬਚ ਅਨੁਸਾਰੀ ॥ ੧੧ ॥
ਸੁਨਿ ਸ਼੍ਰੀ ਮੁਖ ਤੇ ਤਬਹਿ ਉਚਾਰਾ।
'ਸਿੱਖ ਸਿਦਕ ਕੋ ਹੁਇ ਨਿਰਧਾਰਾ[1]।
[1]ਸਿੱਖੀ ਦੇ ਸਿਦਕ ਦਾ ਨਿਰਨਾ ਹੋ ਜਾਵੇਗਾ।
ਕਾਲ ਕਲੂ ਕੋ[1], ਸੁਨੀਅਹਿ ਭਾਈ!
[1]ਕਲਜੁਗ ਦਾ ਸਮਾਂ ਹੈ।
ਦੁਸ਼ਤਰ ਜੇ ਸਿੱਖੀ ਨਿਬਹਾਈ[1] ॥ ੧੨ ॥
[1]ਸਿੱਖੀ ਨਿਬਾਹੁਣੀ ਔਖੀ ਹੈ।
ਕੁਛ ਘਾਟਾ ਧਨ ਕੇ ਗੁਰ ਘਰ ਨਹਿਂ।
ਬਿਨ ਬੋਲੇ[1] ਨਹਿਂ ਗਮਨੋ ਸਿਖ ਗ੍ਰਿਹ।'
[1]ਸਿੱਖ ਦੇ) ਬੁਲਾਏ ਬਿਨਾਂ।

ਗੁਰ ਕੋ ਹੁਕਮ ਬਿਦਤ ਭਾ ਜਬੈ।
ਬੰਦ ਮਸੰਦ ਹੋਤਿ ਭੇ ਤਬੈ ॥੧੩॥
ਦਾਰਿਦ ਭਯੋ, ਨਹੀਂ ਕੁਛ ਪਾਵਹਿਂ।
ਸ੍ਰੀ ਗੁਜਰੀ ਢਿਗ ਨਿਤ ਚਲਿ ਆਵਹਿਂ।
ਅਨਿਕ ਭਾਂਤਿ ਕੀ ਬਾਤ ਸੁਨਾਵੈਂ।
ਕਰੈਂ ਫਿਰਾਦ ਕਲੇਸ਼ ਬਤਾਵੈਂ ॥੧੪॥
'ਸੁਨਹੁ ਮਾਤ ਜੀ ! ਰੀਤਿ ਹਮੇਸ਼ਾ।
ਗੁਰ ਘਰ ਕੇ ਥੇ ਕਾਜ ਅਸ਼ੇਸ਼ਾ।
ਜਬਿ ਕੀ ਕਰੀ ਕਾਰ[1] ਸਭਿ ਬੰਦ।
ਸਨੇ ਸਨੇ ਪਰਿਗੇ ਸਭਿ ਮੰਦ[1] ॥੧੫॥
ਨਹੀਂ ਆਮਦਨ ਧਨ ਕੀ ਹੋਇ।
ਦੇਨਿ ਲੇਨਿ ਪੁਨ ਕਿਮ ਕਰਿ ਹੋਇ?'
ਇੱਤਯਾਦਿਕ ਨਿਤ ਮਾਤਾ ਪਾਸ।
ਬ੍ਰਿੰਦ ਮਸੰਦ ਸੁ ਕਰੈਂ ਪ੍ਰਕਾਸ਼ ॥੧੬॥
ਕਹੇ ਤਿਨਹੁ ਕੇ ਇਕ ਦਿਨ ਮਾਈ।
ਸੋਢੀ ਬੰਸ ਮੁਕਟ ਢਿਗ ਆਈ।
ਕਹਤਿ ਭਈ 'ਬੇਟਾ ! ਸੁਨਿ ਅਬੈ।
ਕਿਮ ਸੰਸਾਰ ਕੋ ਕਾਰਜ ਨਿਭੈ ॥੧੭॥
ਕਿਮ ਲੰਗਰ ਸਿੰਘਨਿ ਕੋ ਹੋਇ।
ਬੰਦਿ ਕਾਰ ਸੰਗਤਿ ਕੀ ਜੋਇ।
ਸਿਰੇਪਾਉ ਲੇਂ ਸਿੱਖ ਬਡੇਰੇ।
ਇੱਤਯਾਦਿਕ ਜੇ ਕਾਜ ਘਨੇਰੇ ॥੧੮॥
ਕਿਮ ਨਿਰਬਾਹੁ ਬਿਨਾ ਧਨ ਆਏ।
ਸਗਰੇ ਬਰਜਿ ਮਸੰਦ ਹਟਾਏ।'
ਪਖ ਕੀ ਬਾਤ ਮਾਤ ਤੇ ਸੁਨੀ।
ਗੁਰ ਕੇ ਰਿਦੇ ਭਈ ਰਿਸ ਘਨੀ ॥੧੯॥
'ਖੱਤ੍ਰੀ ਨਈਯੜ ਉੱਜੜ ਧੀਏ[1] !
ਤ੍ਰਿਸ਼ਨਾ ਧਰਹਿਂ ਅਧਿਕ ਅਧਿਕੀਏ[†]।

[1]ਭਾਵ ਕਾਰ ਭੇਟ।

[1]ਸਭ ਕੰਮ ਮੰਦੇ ਪੈ ਗਏ ਹਨ।

[1]ਹੇ ਉੱਜੜ ਜਾਣੇ ਨੱਯੜ (ਜ਼ਾਤ ਦੇ) ਖੱਤ੍ਰੀਆਂ ਦੀਏ ਧੀਏ।

[†]ਇਹ ਵਾਰਤਾ ਗੁਰਬਿਲਾਸ ਤੇ ਮਹਿਮਾ ਪ੍ਰਕਾਸ਼ ਵਿਚ ਨਹੀਂ ਹੈ। ਸ੍ਰੀ ਮੁਖਬਾਕ ਮਾਤਾ ਜੀ ਦੀ ਸ਼ਾਨ ਵਿਚ ਏਹ ਹੈਨ ਯਥਾ:-'ਤਾਤ ਮਾਤ ਮੁਰ ਅਲਖ ਅਰਾਧਾ। ਬਹੁ ਬਿਧ ਜੋਗ ਸਾਧਨਾ ਸਾਧਾ। ਤਿਨ ਜੋ ਕਰੀ ਅਲਖ ਕੀ ਸੇਵਾ। ਤਾਂਤੇ ਭਏ ਪ੍ਰਸੰਨ ਗੁਰਦੇਵਾ'। ਮਾਤਾ ਨੂੰ ਐਸੇ ਉੱਚੇ ਕਥਨ ਕਰਨ ਵਾਲੇ ਗੁਰੂ ਜੀ ਨੇ ਆਸ ਨਹੀਂ ਕਿ ਐਸੇ ਵਾਕ ਆਖੇ ਹੋਣ, ਕਵੀ ਜੀ ਨੇ ਇਹ ਵਾਕ ਬੀ ਸੌ ਸਾਖੀ ਵਿਚੋਂ ਤਰਜਮਾ ਕੀਤੇ ਹਨ ਯਥਾ:-'ਨਯੜ ਉਜੜ ਧੀਏ'। (ਸੌ: ਸਾ:) ਵਿਸ਼ੇਸ਼ ਲਈ ਦੇਖੋ ਪਿਛੇ ਰੁਤ ੩ ਅੰ: ੪੮ ਦੀ ਹੇਠਲੀ ਟੂਕ।

ਪੂਰਬ ਦੋਇ ਲਾਖ ਲੇ ਦਰਬਾ।
ਧਰਜੋ ਛਪਾਇ ਖਜ਼ਾਨੋ ਸਰਬਾ ॥੨੦॥
ਨਹਿਂ ਲੰਗਰ ਸਿੱਖਨਿ ਤਿਸ ਮਾਂਹੀ[1]।
ਭਲੇ ਸੰਭਾਰ ਰਾਖੀਯਹਿ ਤਾਂਹੀ[1]।
ਜੋ ਸ਼ੱਤ੍ਰੂ ਹੈਂ ਤੁਰਕ ਹਮਾਰੇ।
ਭਾਗ ਤਿਨਹੁ ਕੋ ਤਾਂਹਿ ਮਝਾਰੇ ॥੨੧॥
ਸਿੱਖੀ ਪਿਖੀ, ਭਲੇ ਸਭਿ ਭਾਵਹੁ[1]।
ਸਿੱਖਹੁ ਲੂਟ ਕੂਟ ਤੁਮ ਖਾਵਹੁ।
ਭੂਖਾ ਸਤਿਗੁਰ ਕੋ ਪਰਵਾਰ[†]।
ਜਿਤ ਕਿਤ ਤੇ ਕਰਿ ਲੇਹੁ ਅਹਾਰ' ॥੨੨॥
ਸੁਨਿ ਕਰਿ ਡਰ ਉਰ ਸਿੰਘਨਿ ਧਾਰਾ।
ਹਾਥ ਜੋਰਿ ਕਰਿ ਬਿਨੈ ਉਚਾਰਾ।
'ਰਾਵਰਿ ਬਾਕ ਰਾਮ ਕੇ ਬਾਨਾ।
ਨਿਸ਼ਫਲ ਹੋਤਿ ਨਹੀਂ ਸਭਿ ਜਾਨਾ ॥੨੩॥
ਕ੍ਰਿਪਾ ਕਰਹੁ ਸਭਿ ਕੋ ਰਖਿ ਲੀਜੈ।
ਭਲੇ ਬਾਕ ਸਭਿ ਕੋ ਕਹਿ ਦੀਜੈ।'
ਸੁਨਿ ਸ਼੍ਰੀ ਮੁਖ ਤੇ ਬਹੁਰ ਉਚਾਰੀ।
'ਬਾਬਾ ਨਾਨਕ ਜਗ ਗੁਰ ਭਾਰੀ ॥੨੪॥
ਤਿਨਹੁ ਕਹੇ ਬਾਕਨ ਅਭਿਰਾਮੇ।
-ਵਰਤੌਂਗਾ ਪਹਿਰੌਂ ਦਸ ਜਾਮੇ[1]†-।
ਭਾਣਾ ਇਸੀ ਤਰ੍ਹਾਂ ਸਭਿ ਹੋਵੈ।
ਕਰੀ ਪ੍ਰਮੇਸ਼ੁਰ ਕੀ ਕੋ ਖੋਵੈ?' ॥੨੫॥
ਸੁਨਿ ਮਾਤਾ ਤੂਸ਼ਨ ਹੁਇ ਰਹੀ।
ਕਿਤਿਕ ਬਾਰ ਮਹਿਂ ਸੁਤ ਸਨ ਕਹੀ।
'ਭਲੀ ਕਰਨਿ ਮਹਿਂ ਹੋਈ ਬੁਰੀ।

[1]ਤਿਸ ਵਿਚੋਂ ਸਿੱਖਾਂ ਦਾ ਲੰਗਰ ਨਹੀਂ ਹੁੰਦਾ।

[1]ਤਿਸ (ਧਨ) ਨੂੰ ਚੰਗੀ ਤਰ੍ਹਾਂ ਸੰਭਾਲ ਰਖੋ।

[1]ਅਸਾਂ ਤਾਂ ਜਿਨ੍ਹਾਂ ਦੀ) ਸਿੱਖੀ ਵੇਖੀ ਹੈ ਉਹ ਸਾਰੇ ਸਾਨੂੰ ਭਲੇ ਭਾਂਵਦੇ ਹਨ।

[†]ਦੇਖੋ ਇਸ ਤੋਂ ਪਹਿਲੇ ਚਿੰਨ੍ਹ ਵਾਲਾ ਫੁੱਟਨੋਟ।

[1]ਦਸ ਜਾਮੇ ਹੀ ਪਹਿਰਕੇ ਵਰਤਾਂਗਾ। [†]ਸੌ ਸਾਖੀ ਦੇ ਵਦਤੋਵਜਾਘਾਤ ਧਯਾਨ ਰੱਖਣੇ ਚਾਹੀਏ। 'ਦਸ ਜਾਮੇ ਪਹਿਰਕੇ ਵਰਤੋਂਗਾ' ਉਥੋਂ ਦਾ ਪਾਠ ਕਵੀ ਜੀ ਨੇ ਲਿਆ ਹੈ। ਫਿਰ ਸਾਖੀ ੭੮ ਵਿਚ ਕਿਹਾ ਹੈ, ਗਯਾਰਵਾਂ ਰੂਪ ਗੁਰੂ ਗ੍ਰੰਥ ਹੈ, ਏਹ ਮੰਨਕੇ ਫੇਰ ਯਾਰਵੇਂ ਮਨੁੱਖੀ ਜਾਮੇ ਧਾਰਨ ਦੇ ਉਥੇ ਵਾਕ ਕਹੇ ਹਨ। ਵਿਸ਼ੇਸ਼ ਲਈ ਦੇਖੋ ਰੁਤ ੫ ਅੰਸੂ ੩੯ ਅੰਕ ੫੨ ਦੀਆਂ ਹੇਠਲੀਆਂ ਦੋਵੇਂ ਟੂਕਾਂ[++] ਤੇ ¶।

ਸੁਨਹੁ ਪੁੱਤ੍ਰ ਹਿਰਦੇ ਰਿਸ ਧਰੀ ॥੨੬॥
ਦੇਨੋ ਥੋ ਬਰ ਦੀਨੋ ਸ੍ਰਾਪ।
ਜਿਮ ਚੰਦਨ ਘਸਤੇ ਹੁਇ ਤਾਪ[1]।

[1]ਜਿਵੇਂ ਚੰਦਨ ਘਸਾਵਨ ਤੇ (ਹੋਣੀ ਸੀ ਪਰ ਠੰਢ ਹੋ ਜਾਏ) ਤਾਪ।

ਸੁਤ ਕੋ ਦਾਵਾ ਕਰਿ ਮੈਂ ਆਈ।
ਬਖਸ਼ਹੁ ਦਿਹੁ ਸਭਿ ਕੋ ਬਡਿਆਈ ॥੨੭॥
ਸਿਖ ਸੇਵਕ ਤੁਮਰੋ ਪਰਵਾਰੂ।
ਕਹੀਯਹਿ ਜਿਮ ਪ੍ਰਾਪਤਿ ਸੁਖ ਭਾਰੂ।'
ਗੁਰ ਬੋਲੇ 'ਸੁਨਿ ਮਾਤ ! ਮਹਾਂ ਹਿਤ[1] !

[1]ਮਹਾਨ ਹਿਤ ਵਾਲੀ ਮਾਤਾ ਜੀ ! (ਅ) ਹਿਤ ਵਾਲੀ ਗਲ।

ਕਰਹੁ ਖਾਲਸੇ ਕੋ ਤੁਮ ਸਾਬਿਤ[1] ॥੨੮॥

[1]ਸਾ+ਬਿਤ=) ਉਹ ਧਨ ਤੁਸੀਂ ਖਾਲਸੇ ਦਾ ਕਰ ਦਿਓ। (ਅ) ਖਾਲਸੇ ਨੂੰ ਤੁਸੀਂ ਮਜ਼ਬੂਤ ਕਰੋ। [ਅ਼:, ਸਾਬਤ=ਮਜ਼ਬੂਤ ਕਾਇਮ]। (ੲ) ਖਾਲਸੇ ਵਿਚ ਨਿਸ਼ਚਾ ਰਖੋ ਬੀ ਭਾਵ ਕੱਢਦੇ ਹਨ।

ਰਹਿਤ ਕਹਤਿ ਕੇ ਸਹਤਿ ਅਚਾਰੀ।
ਬੀਚ ਖਾਲਸੇ ਜੋਤਿ ਹਮਾਰੀ।
ਭਲੋ, ਖਾਲਸਾ ਹੀ ਸਭਿ ਕਰਿ ਹੈ।
ਜਗਤ ਰਾਜ ਜਿਨ ਕੇ ਅਨੁਸਰਿ ਹੈ[1]' ॥੨੯॥

[1]ਅਧੀਨ ਹੋਵੇਗਾ।

ਇਮ ਸੁਨਿ ਕਰਿ ਜਨਨੀ ਤਬਿ ਗਈ।
ਪਸ਼ਚਾਤਾਪ ਕਰਤਿ ਚਿਤ ਭਈ।
ਬੈਠੀ ਜਾਇ ਕਿਤਿਕ ਸਿਖ ਆਏ।
ਜਿਮ ਬੀਤੀ ਤਿਮ ਬਾਤ ਚਲਾਏ ॥੩੦॥
'ਕਠਨ ਸੁਭਾਵ' ਮਸੰਦਨਿ ਕਹਯੋ[1]।

[1]ਭਾਵ ਮਸੰਦਾਂ ਨੇ ਭੀ ਆਕੇ ਮਾਤਾ ਜੀ ਨੂੰ ਕਹਿਆ ਕਿ (ਗੁਰੂ ਜੀ ਦਾ) ਸੁਭਾਵ ਕਰੜਾ ਹੋ ਗਿਆ ਹੈ।

'ਜਿਨ ਕੇ ਮੋਹ ਲੇਸ਼ ਨਹਿਂ ਲਹਯੋ।
ਕਰੈਂ ਬਚਨ ਸੋ ਜਾਤਿ ਨ ਖਾਲੀ।
ਤਤਛਿਨ ਫਲੈ ਸੁਖ ਕਿ ਦੁਖ ਨਾਲੀ ॥੩੧॥
ਬਿੱਪ੍ਰੈ ਕਹੈ, ਸ਼ਕਤਿ ਕਿਸ ਮਾਂਹੀ[1] ?

[1]ਗੁਰੂ ਜੀ ਦੇ ਵਾਕ ਦੇ ਉਲਟ ਕਹੇ ਇਹ ਸ਼ਕਤੀ ਕਿਸ ਵਿਚ ਹੈ?

ਬੋਲੇ ਸਮੁਖ, ਅਧਿਕ ਡਰਪਾਹੀ[1]।

[1]ਸਨਮੁਖ ਬੋਲੇ (ਕੋਈ?) ਸਭ ਡਰਦੇ ਹਨ।

ਕਹਿਬੇ ਕੋ ਤੁਮ ਉਚਿਤ ਬਿਸਾਲੇ[1]।

[1]ਤੁਸੀਂ ਕਹਿਣ ਨੂੰ ਬਹੁਤੇ ਯੋਗ ਸਾਓ।

ਤਊ ਸ੍ਰਾਪ ਭਾ, ਰਿਸੇ ਕੁਢਾਲੇ' ॥੩੨॥

ਸ਼੍ਰੀ ਗੁਜਰੀ ਤਬਿ ਸਭਿਨਿ ਸੁਨਾਏ।
'ਅਲਪ ਬੈਸ ਤੇ ਜੇ ਜਿਦ ਪਾਏ[1]।
ਇਕ ਦਿਨ ਜਲ ਕ੍ਰੀੜਾ ਕਹੁ ਕਰੈਂ।
ਛੀਂਟਨਿ ਦੇਤਿ ਪਰਸਪਰ ਭਿਰੈਂ ॥੩੩॥
ਰਾਇ ਗੁਲਾਬ ਸ਼ਜਾਮ ਸਿੰਘ ਆਦਿ।
ਬਾਲਕ ਬਯ ਖੇਲੈਂ ਅਹਿਲਾਦ।
ਜਰੇ ਜਵਾਹਰ ਜ਼ਾਹਰ ਜੋਤਿ।
ਬਹੁ ਮੋਲੇ ਕੰਕਨ ਕਰ ਹੋਤਿ ॥੩੪॥
ਜਲ ਮਹਿਂ ਏਕ ਕਟਕ[1] ਗਿਰ ਪਰਜੋ।
ਨਹੀਂ ਨਿਹਾਰ ਸੰਭਾਰਨਿ ਕਰਜੋ।
ਸ਼ੁਸ਼ਕ ਬਸਤ੍ਰ ਪਹਿਰੇ ਤਬਿ ਹੇਰਜੋ।
ਦਾਸਨ ਕਹਜੋ -ਬੜਾ ਜਲ ਗੇਰਜੋ-
॥੩੫॥
ਗਿਨਜੋ ਨ ਕੁਛ ਆਏ[1] ਢਿਗ ਮੇਰੇ।
ਬੂਝਨਿ ਕਰੇ ਹਾਥ ਜਬਿ ਹੇਰੇ।
ਰਿਸ ਕਰਿ ਬਹੁਤ ਭਾਂਤਿ ਸਮੁਝਾਏ।
ਸਭਿ ਕੋ ਲੇ ਸਲਿਤਾ ਢਿਗ ਆਏ ॥੩੬॥
ਖੁਜਵਾਇਵ ਬਹੁ ਜਲ ਕੇ ਮਾਂਹੀ।
ਦੇਖਿ ਰਹੇ ਪਾਯੋ ਕਿਤ ਨਾਂਹੀ।
ਮੈਂ ਕਰਿ ਕੋਪ ਕਹਜੋ ਢਿਗ ਤਹਾਂ।
-ਕਜੋਂ ਨ ਬਤਾਵਤ ਗੇਰਜੋ ਕਹਾਂ?
॥੩੭॥
ਦੁਰਲਭ ਵਸਤੁ ਦਰਬ ਬਹੁ ਕੇਰੀ।
ਬਿਨ ਸੰਭਾਰ ਨੀਰ ਮਹਿਂ ਗੇਰੀ।
ਇਕ ਤੌ ਪ੍ਰਥਮ ਸੰਭਾਰ ਨ ਕਰੀ।
ਦੂਜੇ ਅਬਿ ਤੂਸ਼ਨਿ ਮੁਖ ਧਰੀ ॥੩੮॥
ਧਨ ਬਿਸਾਲ ਕੋ ਬਾਦਹਿ ਖੋਵਾ।
ਕਹਾਂ ਬੁੱਧਿ ਤੁਮਰੀ ਕਹੁ ਹੋਵਾ-?
ਇੱਤਜਾਦਿਕ ਕਰਿ ਕੋਪ ਮਹਾਨਾ।
ਧਰੀ ਮੌਨ ਰਿਸ ਕੈ ਸੁਨਿ ਕਾਨਾ ॥੩੯॥
ਦੂਜੋ ਕੰਕਨ ਹਾਥ ਮਝਾਰਾ।
ਸਭਿ ਕੇ ਦੇਖਤਿ ਤੁਰਤ ਉਤਾਰਾ।

[1]ਜ਼ਿਦ ਪੈਂਦੇ।
[1]ਕੜਾ।
[1]ਆਪ) ਆਏ।

ਕਰਿ ਬਲ ਬਾਹਨਿ ਦੂਰ ਬਗਾਯੋ।
ਸਤੱਦ੍ਰਵ ਕੇ ਪ੍ਰਵਾਹ ਮਹਿਂ ਪਾਯੋ† ॥੪੦॥

†ਸਾਖੀ ਇਉਂ ਬੀ ਕਰਦੇ ਹਨ ਕਿ ਮਾਤਾ ਜੀ ਦੇ ਪੁੱਛਣ ਪਰ ਕਿ ਕੜਾ ਕਿੱਥੇ ਸੱਟਿਆ ਨੇ ਆਪ ਨੇ ਦੂਜਾ ਕੜਾ ਜਲ ਵਿਚ ਦੂਰ ਸੱਟਿਆ ਤੇ ਕਹਿਣ ਲਗੇ ਕਿ ਪਹਿਲਾ ਕੜਾ ਔਥੇ ਕੁ ਡਿੱਗਾ ਸੀ।

ਸਕਲ ਬਿਲੋਕਤਿ ਬਹੁ ਬਿਸਮਾਏ।
-ਕਹਾਂ ਕੀਨਿ ਕਟ ਦੁਤੀ ਬਗਾਏ?
ਕਈ ਹਜ਼ਾਰਨ ਤੇ ਜੋ ਬਨੇ।
ਸੋ ਬਿਰਾਟਕਾ[1] ਸਮ ਮਨ ਗਨੇ- ॥੪੧॥

[1]ਕੌਡੀ।

ਬਹੁ ਕਹਿ ਰਹੀ ਕਹਾਂ ਪੁਨ ਹੋਇ[1]।

[1]ਫਿਰ ਕੀ ਹੋ ਸਕਦਾ ਸੀ।

ਕਟਕ ਜਰਾਊ ਦੋਇ ਸੁ ਖੋਇ।
ਘਨ ਮਲਾਹ ਜਤਨ ਕਰਿ ਹਾਰੇ।
ਅਪਰ ਲੋਕ ਬਹੁ ਜਲ ਮਹਿਂ ਬਾਰੇ ॥੪੨॥
ਕਰੇ ਉਪਾਇ ਨ ਪਾਯੋ ਕੋਈ।
ਅਲਪ ਬੈਸ ਮਹਿਂ ਅਸ ਬੁਧਿ ਜੋਈ।
ਸਦਾ ਸੁਭਾਉ ਰਹਜੋ ਇਸ ਬਿਧਿ ਕੋ।
ਧਨ ਸੰਚਨਿ ਕੀ ਰਖੈਂ ਨ ਸੁਧਿ ਕੋ ॥੪੩॥
ਅਬਿ ਕਜਾ ਕੀਨਿ ਮਸੰਦ ਹਟਾਏ।
-ਲਾਖਹੁਂ ਧਨ ਲਜਾਵਤਿ ਸਮੁਦਾਏ।
ਦੇਸ਼ ਬਿਦੇਸ਼ਨਿ ਮਹਿਂ ਬਿਚਰੰਤੇ।
ਖੋਜਿ ਖੋਜਿ ਸਿੱਖਨਿ ਘਰਵੰਤੇ[1] ॥੪੪॥

[1]ਸਿੱਖਾਂ ਦੇ ਘਰਾਂ ਨੂੰ।

ਸਭਿ ਕੇ ਕਹਿ ਕਰਿ ਦੇ ਉਪਦੇਸ਼।
ਆਨਹਿਂ ਧਨ ਕੇ ਸਦਾ ਵਿਸ਼ੇਸ਼।
ਅਬਿ ਹਟਿ ਗਏ, ਕਹਾਂ ਧਨ ਐ ਹੈ?
ਕਿਮ ਗੁਰੂ ਘਰ ਕੋ ਕਾਜ ਨਿਬੈ ਹੈ ॥੪੫॥
ਇਮ ਉਰ ਜਾਨਿ ਨਿਕਟ ਹੁਇ ਕਹਯੋ।
ਇਸ ਤੇ ਸ਼੍ਰਾਪ ਦੁਖਦ ਹੀ ਲਹਯੋ।
ਕੁਸ਼ਲ ਕਰਹਿਂ ਪਰਮੇਸ਼ੁਰ ਸਾਰੇ।
ਕਹਿ ਮੈਂ ਰਹੀ ਨ ਬਹੁਰ ਨਿਵਾਰੇ[1]' ॥੪੬॥

[1]ਫਿਰ (ਸ੍ਰਾਪ) ਹਟਾਇਆ ਨਹੀਂ।

ਮਿਲਿ ਮਸੰਦ ਮਾਤਾ ਕੇ ਸੰਗ।
ਕਹਿ ਸੁਨਿ ਜਾਨਜੋਂ -ਬਨਜੋਂ ਕੁਢੰਗ-।

ਬਾਤ ਬਿਬਸ ਤੇ ਤੂਸ਼ਨਿ ਭਏ[1]।
ਸੰਧ੍ਯਾ ਭਈ ਤਰਨਿ ਅਸਤਏ ॥੪੭॥

[1]ਵਸੋਂ ਬਾਹਰੀ ਗੱਲ ਹੋਣ ਤੇ ਚੁੱਪ ਹੋ ਗਏ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸਟਮ ਰੁਤੇ 'ਮਾਤਾ ਕੋ ਕਹਿਨ' ਪ੍ਰਸੰਗ ਬਰਨਨੰ ਨਾਮ ਪ੍ਰਥਮੋ ਅੰਸੂ ॥੧॥

## ੨. [ਸੈਦੇ ਖਾਂ ਜੰਗ ਕਰਨ ਆਇਆ]

੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩

ਦੋਹਰਾ:

†ਖਾਨ ਪਾਨ ਕਰਿ ਸੁਪਤਿ ਭੇ, ਅਰਧਿ ਗਈ ਜਬਿ ਰਾਤਿ।
ਸਿੱਖ ਥਨੇਸਰ ਤੇ ਗਯੋ, ਕਹੀ ਪਹੁੰਚ ਕੇ ਬਾਤ ॥੧॥

†ਇਹ ਸੌ ਸਾਖੀ ਦੀ ੨੭ਵੀਂ ਸਾਖੀ ਹੈ।

ਚੌਪਈ:

ਚੌਕੀਦਾਰ ਸਿੰਘ ਜੋ ਖਰੇ।
ਤਿਨ ਕੇ ਸੰਗ ਕਹਿਨ ਇਮ ਕਰੇ।
'ਸੈਦੇ ਖਾਂ ਪਠਾਨ ਚਢਿ ਆਵਾ।
ਡੇਰਾ ਜਬਹਿ ਥਨੇਸਰ ਪਾਵਾ ॥੨॥
ਮੈਂ ਤਬਿ ਸੁਨੀ ਲਰਨਿ ਕੋ ਚਲਤੋ।
ਦਲ ਕੋ ਇਕ ਨਰ ਭੇਤੀ ਮਿਲਤੋ।
ਤਬਿ ਹੀ ਤਜਿ ਪੁਰਿ ਕੋ ਮੈਂ ਧਾਯੋ।
ਬਡੇ ਬੇਗ ਤੇ ਇਤ ਲਗਿ ਆਯੋ ॥੩॥
ਸੁਧਿ ਗੁਰ ਕੋ ਦਿਹੁ ਸਕਲ ਸੁਨਾਈ।
ਸਵਧਾਨੀ ਬਿਧਿ ਕਰਹਿਂ ਲਰਾਈ।
ਮੁਗ਼ਲ ਪਠਾਨ ਸਵਾ ਲਖ ਆਵਾ।
ਮਹਿਦ ਜੰਗ ਕੋ ਸੰਗ ਬਨਾਵਾ ॥੪॥
ਪਹੁੰਚਹਿ ਆਨਿ ਅਨੰਦ ਪੁਰਿ ਕਾਲੀ[1]।
ਸੁਧਿ ਦੈਬੇ ਹਿਤ ਆਇ ਉਤਾਲੀ।'
ਤਬਿ ਸਤਿਗੁਰ ਕਰਿ ਸੌਚ ਸ਼ਨਾਨਾ।
ਬੈਠੇ ਆਇ ਸੁ ਲਗਤੋ ਦਿਵਾਨਾ ॥੫॥
ਅਖਿਲ ਖਾਲਸਾ ਜਬਿ ਚਲਿ ਆਯੋ।
ਸ਼੍ਰੀ ਕਲਗ਼ੀਧਰ ਤਬਹਿ ਅਲਾਯੋ।
'ਸੈਨਾ ਸਿੰਘਨਿ ਕੀ ਅਬਿ ਸਾਰੀ।
ਅਹੈ ਪੰਚ ਸੈ ਲੇਹੁ ਬਿਚਾਰੀ ॥੬॥
ਨਿਜ ਨਿਜ ਸਦਨ ਬ੍ਰਿੰਦ ਹੀ ਗਏ।
ਆਇ ਸਕਹਿਂ ਨਹਿਂ ਰਣ ਕੇ ਭਏ[1]।
ਸ਼ੱਤ੍ਰੂ ਪ੍ਰਬਲ ਸਵਾ ਲਖ ਆਯੋ।
ਮੰਤ੍ਰ ਗਿਰੇਸ਼ਨਿ ਮਿਲੇ ਪਕਾਯੋ ॥੭॥
ਰਾਜਨ ਕੀ ਸੈਨਾ ਬਹੁ ਆਵੈ।
ਮਿਲਿ ਕਰਿ ਪੁੰਜ ਅਧਿਕ ਪ੍ਰਬਲਾਵੈ[1]।

[1]ਕੱਲ।

[1]ਜੰਗ ਦੇ ਹੋਣ ਤੱਕ।

[1]ਬਹੁਤ ਪ੍ਰਬਲ ਪਏਗੀ।

ਜੇ ਕਰਿ ਬਨੈ ਸੁਚੇਤੀ ਤੁਮ ਤੇ।
ਲਰਨਿ ਹੇਤ ਸੋ ਭਨੀਯਹਿ ਹਮ ਤੇ' ॥੮॥
ਸੁਨਤਿ ਖਾਲਸਾ ਅਖਿਲ ਉਚਾਰੇ।
'ਕਾਰਨ ਕਰਨ ਆਪ ਹੋ ਸਾਰੇ।'
ਜਬਿ ਭੁਨਸਾਰ ਭਈ ਦਿਨ ਚਢ੍ਯੋ।
ਸਿੰਘਨਿ ਬਿਖੈ ਬੀਰ ਰਸ ਬਢ੍ਯੋ ॥੯॥
ਸ਼ਸਤ੍ਰ ਬਸਤ੍ਰ ਨਿਜ ਤੁਰੰਗ ਸੰਭਾਲੇ।
ਜ਼ੀਨ ਸਭਿਨਿ ਹੀ ਤਤਛਿਨ ਡਾਲੇ।
ਭਈ ਪ੍ਰਭਾਤ ਤੁਰਕ ਦਲ ਆਏ।
ਦੁੰਦਭਿ ਬਾਜੇ ਪੁਰਿ ਸੁਨਿ ਪਾਏ ॥੧੦॥
ਭਈ ਜੰਗ ਕੀ ਤਯਾਰੀ ਜਬੈ।
ਮੇਮੂਖਾਂ ਪਠਾਣ ਇਕ ਤਬੈ।
ਸ਼੍ਰੀ ਗੁਰ ਕੋ ਚਾਕਰ ਬਡ ਜੋਧਾ।
ਜੰਗ ਸਮੈਂ ਲਖਿ ਕੈ ਧਰਿ ਕ੍ਰੋਧਾ ॥੧੧॥
ਪ੍ਰਭੁ ਕੇ ਪਾਸ ਆਇ ਕਰਿ ਭਾਖਾ।
'ਪਾਤਿਸ਼ਾਹੁ ਜਿਸ ਹਿਤ ਤੁਮ ਰਾਖਾ।
ਸੌ ਸੁਭਟਨਿ ਕੋ ਡੇਰਾ ਦੀਨਾ।
ਸਭਿ ਕੋ ਜਮਾਦਾਰ ਮੁਝ ਕੀਨਾ ॥੧੨॥
ਨਿਮਕ ਆਪ ਕੋ ਖਾਇ ਵਿਸ਼ੇਖਹੁ।
ਤਿਹ[1] ਬਹਾਦਰੀ ਕੋ ਅਬਿ ਦੇਖਹੁ।'
ਸੁਨਿ ਪ੍ਰਸੰਨ ਕਲ਼ਗੀਧਰ ਹ੍ਵੈ ਕੈ।
ਇਕ ਕਮਾਨ ਕੋ ਬਖਸ਼ਨ ਕੈ ॥੧੩॥
ਕਹ੍ਯੋ 'ਸ਼ਰੀਕ ਮਾਰਨੋ ਨੀਕੋ।
ਸਨਮੁਖ ਆਇ ਕਰਤਿ ਰਣ ਹੀ ਕੋ।'
ਦੁਤੀਓ ਸੈਦ ਬੇਗ ਉਮਰਾਊ।
ਡੇਰਾ ਪੂਰਬ ਦੀਨ ਲੁਟਾਊ ॥੧੪॥
ਸੋ ਭੀ ਆਨਿ ਖਰੋ ਜਬਿ ਭਯੋ।
ਸਤਿਗੁਰ ਪਾਤਿਸ਼ਾਹੁ ਪਿਖਿ ਲਯੋ।
ਪੂਰਬ ਜਨਮ ਬਿਖੈ ਸਿਖ ਭਯੋ।
ਸ਼੍ਰੀ ਨਾਨਕ ਸੰਗ ਮਿਲਿ ਮਗ ਲਯੋ
॥੧੫॥
ਤਿਸ ਕੋ ਭੀ ਬਖਸ਼ੇ ਗੁਰ ਆਯੁਧ।

[1]ਤਿਸ (ਲੂਣ ਖਾਣ) ਦੀ।

ਭਯੋ ਸੁਚੇਤ ਸੁ ਕਰਨਿ ਮਹਾਂ ਜੁੱਧ।
ਅਪਨੋ ਸਿੱਖ ਜਾਨ ਹਿਤ ਕਰਜੋ।
ਤਿਸ ਕੇ ਸਿਰ ਪਰ ਨਿਜ ਕਰ ਧਰਜੋ ॥ ੧੬ ॥
ਦੋਨਹੁ ਬਡੇ ਬੀਰ ਤਬਿ ਗਏ।
ਨਿਕਸੇ ਸਿੰਘ ਸੰਗ ਸਭਿ ਲਏ।
ਕਲਗੀ ਝੂਲਤਿ ਆਪ ਅਰੂਢੇ।
ਕੋ ਨਹਿਂ ਲਖਹਿ ਜਿਨਹੁ ਗੁਨ ਗੂਢੇ ॥ ੧੭ ॥
ਸਮੁਖ ਰਿਪੁਨਿ ਕੇ ਜਬਿ ਥਿਰ ਭਏ।
ਰਾਜੇ ਤੁਰਕ ਸਕਲ ਮਿਲਿ ਗਏ।
ਅਵਿਲੋਕਤਿ ਸਿੰਘਨ ਤਿਨ ਓਰਾ।
ਗੁਰ ਸਨ ਕਹਜੋ 'ਖਰਚ ਰਣ ਥੋਰਾ[1]' ॥ ੧੮ ॥
ਪ੍ਰਭੁ ਬੋਲੇ 'ਦ੍ਰਿਗ ਮੂੰਦਨ ਕਰੋ।
ਖਰਚ ਲਰਾਈ ਪਿਖਿ ਹਿਤ ਧਰੋ।'
ਗੁਰ ਕੇ ਕਹੇ ਮੂੰਦ ਦ੍ਰਿਗ ਲੀਨਿ।
ਰਚਨਾ ਬਡੀ ਬਿਲੋਕਨਿ ਕੀਨਿ ॥ ੧੯ ॥
ਲਾਖਹੁ ਹੀ ਦਲ ਚਢੇ ਨਿਹਾਰੇ।
ਅਨਿਕ ਰੀਤ ਕੇ ਆਯੁਧ ਧਾਰੇ।
ਕਿਤਿਕ ਤੁਰੰਗਨਿ ਪਰ ਚਢਿ ਰਹੇ।
ਧਨੁਖ, ਤੁਪਕ, ਅਸਿ ਢਾਲਨਿ ਗਹੇ ॥ ੨੦ ॥
ਪੈਦਲ ਕੇਤਿਕ ਹੈਂ ਸਵਧਾਨੇ।
ਹੇਤ ਜੰਗ ਕੇ ਰਿਸ ਉਰ ਠਾਨੇ।
ਧੂਲ ਰੇਤ ਬਾਰੂਦ ਦਿਖਾਈ[1]।
ਗੁਲਕਾਂ ਜੇ ਪਾਥਰ ਸਮੁਦਾਈ[1] ॥ ੨੧ ॥
ਤਰਕਸ਼ ਤੀਰ ਪਰੇ ਦਿਸਿ ਆਵੈਂ।
ਚਾਹਤਿ ਹੈਂ ਅਬਿ ਜੰਗ ਮਚਾਵੈਂ।
ਦੇਖਿ ਦੇਖਿ ਸਭਿ ਸਿੰਘ ਅਨੰਦੇ।
ਚਹਤਿ ਜੰਗ ਦੋਨੋ ਕਰ ਬੰਦੇ ॥ ੨੨ ॥
ਮਸਤਕ ਟੇਕਿ ਚਮਕ ਕਰ ਪੜੇ[1]।

[1]ਜੁੱਧ ਦਾ ਖਰਚ ਥੋੜਾ ਹੈ।
[1]ਧੂੜ ਤੇ ਰੇਤ ਬਰੂਦ ਹੋਕੇ ਦਿੱਸੀ।
[1]ਸਾਰੇ ਪੱਥਰ ਗੋਲੀਆਂ (ਹੋ ਦਿੱਸੇ)।
[1]ਰੇਹ ਨਾਲ (ਵੈਰੀ ਤੇ) ਪਏ।

ਸ਼ੱਤ੍ਰਨਿ ਸਾਥ ਸਮੁਖਿ ਹੁਇ ਲੜੇ।
ਖੁਸ਼ੀ ਹੋਇ ਕਰਿ ਸ਼ਸਤ੍ਰ ਚਲਾਏ।
ਘਨ ਬਨਿ ਕੈ ਗੁਲਕਾਂ ਬਰਖਾਏ ॥੨੩॥
ਇਕ ਰੋੜੀ[1] ਪਰ ਸਤਿਗੁਰ ਬੈਸੇ।
ਦੇਖਹਿਂ ਜੰਗ ਪਰਜੋ ਬਡ ਜੈਸੇ।
ਏਕ ਏਕ ਸਿਖ ਪਰ ਪਿਖਿ ਧਾਏ[1]।
ਸੌ ਸੌ ਤੁਰਕ, ਹੰਕਾਰਤਿ ਆਏ ॥੨੪॥
ਤੁਪਕ, ਤੀਰ, ਤਰਵਾਰ, ਕਟਾਰੀ।
ਮਚੀ ਮਾਰ ਭੀਮਾ[1] ਇਕ ਸਾਰੀ।
ਗਿਰ ਗਿਰ ਪਰੈਂ ਘਾਇ ਕੋ ਖੈ ਕੈ।
ਸ਼੍ਰੋਣਤਿ ਸੰਗ ਲਿਪਤਿ ਤਨ ਹ੍ਵੈ ਕੈ ॥੨੫॥

[1]ਟਿੱਬਾ, ਟਿੱਲਾ।

[1]ਤੁਰਕ) ਧਾ ਕੇ (ਪਏ)।

[1]ਭਜਾਨਕ।

ਕਬਿੱਤ:
ਰਣ ਸਿੰਘ, ਸ਼ਜਾਮ ਸਿੰਘ, ਬੀਰ ਸਿੰਘ, ਦਯਾ ਸਿੰਘ,
ਸੂਰਮਾ ਧਰਮ ਸਿੰਘ ਧਾਯੋ ਕਰਿ ਹੇਲ ਕੋ।
ਸਾਹਿਬ ਸਿੰਘ, ਦੇਵਾ ਸਿੰਘ, ਔਰ ਭਾਈ ਟੇਕ ਸਿੰਘ,
ਰਾਮ ਸਿੰਘ, ਹਰੀ ਸਿੰਘ, ਬਾਜੀ ਦੀਨ ਪੇਲ ਕੋ[1]।
ਮੋਹਕਮ ਸਿੰਘ, ਧੰਨਾ ਸਿੰਘ ਅਰੁ ਹੈ ਧਿਆਨ ਸਿੰਘ,
ਗਯਾਨ ਸਿੰਘ, ਮਾਨ ਸਿੰਘ ਰੌਰ ਬਡ ਮੇਲਿ ਕੋ।
'ਮਾਰ ਮਾਰ' ਕਹੈਂ, ਅਰਿ ਮਾਰਿ ਮਾਰਿ ਗੇਰੈਂ ਸਿੰਘ,
ਵਧਤਿ ਅਗੇਰੈ, ਪੈ ਪਿਛੇਰੈ ਜਿਮ ਖੇਲ ਕੋ[1] ॥੨੬॥

[1]ਘੋੜੇ ਦਬਾਕੇ ਲੈ ਚਲੇ। (ਅ) (ਬਾਜੀ=) ਜੰਗ ਰੂਪੀ ਖੇਲ ਨੂੰ ਦੱਬ ਚਾੜ੍ਹੀ।

[1]ਮੂੰਹੋਂ) ਮਾਰੋ ਮਾਰੋ ਕਹਿੰਦੇ ਹਨ (ਤੇ ਸ਼ਤ੍ਰੂ ਨੂੰ) ਸਿੰਘ ਮਾਰਕੇ ਡੇਗਦੇ ਹਨ, ਵਧਦੇ ਹਨ ਅਗੇ ਫਿਰ ਪਿਛੇ ਆਉਂਦੇ ਹਨ, ਜਿਵੇਂ (ਸੌਂਚੀ ਆਦਿ) ਖੇਡ ਵਿਚ (ਕਰੀਦੀ ਹੈ)। (ਅ) ਐਉਂ ਬੀ ਕਰਦੇ ਹਨ:-(ਸਿੰਘ) ਅਗੇ ਵਧਦੇ ਹਨ (ਸ਼ੱਤ੍ਰੂਆਂ ਦੀ) ਖੇਲ ਦਾ ਕਦਮ ਪਿਛੇ ਪੈਂਦਾ ਹੈ (ਪੈ=ਕਦਮ)।

ਦੋਹਰਾ:
ਸੈਦਬੇਗ ਗਹਿ ਸ਼ਸਤ੍ਰ ਕੋ
ਵਧਜੋ ਅੱਗ੍ਰ ਰਣ ਮਾਂਹਿ।

ਹਰੀਚੰਦ ਗਿਰਪਤੀ ਕੋ
ਮੀਆਂ ਸੰਗਜਾ ਜਾਂਹਿ ॥੨੭॥

ਚੌਪਈ:
ਪਟੇਬਾਜ ਦੋਨੋ ਬਡ ਜੋਧੇ।
ਭਯੋ ਭੇੜ ਸਨਮੁਖ ਉਰ ਕ੍ਰੋਧੇ।
ਖੜਗ ਸਿਪਰ ਦੋਨਹੁਂ ਕਰ ਧਾਰੀ।
ਭਾਂਤਿ ਅਨੇਕ ਘਾਤ ਬਿਸਤਾਰੀ ॥੨੮॥
ਬਾਮ, ਦਾਹਨੇ, ਪਾਛੇ, ਆਗੇ।
ਵਿਚਰਤਿ ਦਾਵ ਕਰਨਿ ਬਹੁ ਲਾਗੇ।
ਸਤਿਗੁਰ ਆਦਿਕ ਪਿਖਹਿਂ ਤਮਾਸ਼ਾ।
ਦੋਨਹੁਂ ਜੈ ਚਹਿ ਕਰਤਿ ਬਿਨਾਸ਼ਾ ॥੨੯॥
ਏਕ ਪ੍ਰਹਾਰੈ ਦੁਤੀ ਬਚਾਵੈ।
ਆਡਹਿਂ ਸਿਪਰ[1] ਕ੍ਰਿਪਾਨ ਚਲਾਵੈਂ।
ਦਾਵ ਅਨਿਕ ਕਰਿ ਜੁੱਧ ਮਚਾਯੋ।
ਕਟਹਿ ਅੰਗ ਨਹਿਂ ਥਾਉਂ ਛੁਟਾਯੋ[1] ॥੩੦॥
ਸੈਦਬੇਗ ਤਬਿ ਖੜਗ ਪ੍ਰਹਾਰਾ।
ਹਰੀਚੰਦ ਗਹਿ ਸਿਪਰ ਸਹਾਰਾ।
ਘਾਵ ਬਚਾਇ ਸੁ ਆਪ ਚਲਾਯੋ।
ਸੈਦਬੇਗ ਨੇ ਅੰਗ ਬਚਾਯੋ ॥੩੧॥
ਹਰੀਚੰਦ ਕੈ ਹਨ੍ਯੋ ਕ੍ਰਿਪਾਨਾ।
ਕਟ੍ਯੋ ਅੰਗ ਕਰਿ ਪ੍ਰਾਨਨਿ ਹਾਨਾ।
ਪਿਖ੍ਯੋ ਲਰਾਈ ਮੈਂ ਜਬਿ ਮਾਰ੍ਯੋ।
ਦੀਨਬੇਗ[1] ਤਬਿ ਆਨ ਵੰਗਾਰ੍ਯੋ ॥੩੨॥
ਫੇਰਤਿ ਸੈਫ[1] ਆਨ ਕਰਿ ਭਿਰ੍ਯੋ।
ਸੈਦਬੇਗ ਸੋਂ ਸਨਮੁਖ ਅਰ੍ਯੋ।
ਦੋਇ ਘਟੀ ਲਗ ਕੀਨ ਸੰਗ੍ਰਾਮਾ।
ਦੇਖਤਿ ਬਹੁ ਨਰ ਭਾ ਅਭਿਰਾਮਾ ॥੩੩॥
ਦੀਨਬੇਗ ਤਬਿ ਸੈਫ ਚਲਾਈ।
ਸੈਦਬੇਗ ਕੇ ਅੰਗ ਲਗਾਈ।
ਗਿਰ੍ਯੋ ਜੁੱਧ ਮਹਿਂ 'ਗੁਰ ਗੁਰ' ਸਿਮਰਤਿ।
ਸ਼੍ਰੀ ਪ੍ਰਭੁ ਖੁਸ਼ੀ ਕਰੀ ਚਿਤ ਹਰਖਤਿ

[1]ਆਸਰਾ ਕਰਕੇ ਢਾਲ ਦਾ।

[1]ਅੰਗ ਕਟੀਂਦੇ ਹਨ ਥਾਂ ਨਹੀਂ ਛੱਡਦੇ। (ਅ) ਨਾ ਅੰਗ ਕਟਿਆ ਨਾ ਥਾਂ ਛੁਟਿਆ।

[1]ਤੁਰਕਾਂ ਦੀ ਤਰਫ ਦਾ) ਦੀਨਬੇਗ (ਆਦੀਨਾ ਬੇਗ)।

[1]ਤਲਵਾਰ ਫੇਰਦਾ।

॥ ੩੪ ॥
ਮਹਾਂ ਕੰਤੂਹਲ[1] ਸਭਿ ਨੈ ਹੇਰਾ। [1]ਅਚਰਜ ਤਮਾਸ਼ਾ।
ਸੁਰ ਪੁਰਿ ਮਹਿਂ ਤਿਨ ਕੀਨਿ ਬਸੇਰਾ।
ਕ੍ਰਿਪਾ ਕਰੀ ਕਲਗ਼ੀਧਰ ਜਬੈ।
ਅਪਨੇ ਲੋਕ ਬਾਸ ਦਿਯ ਤਬੈ ॥ ੩੫ ॥
ਅਪਰ ਸਿੰਘ ਬਹੁ ਲਰਤਿ ਜੁਝਾਰੇ।
ਪਰੇ ਤੁਰਕ ਜਨੁ ਗਿਰੇ ਮੁਨਾਰੇ।
ਹਤਹਿਂ ਸ਼ਹੀਦ ਬੀਰ ਰਸ ਮਾਤੇ।
ਸ਼੍ਰੋਣਤਿ ਗਿਰਹਿ ਪ੍ਰਿਥੀ ਰੰਗ ਰਾਤੇ
॥ ੩੬ ॥
ਇਸ ਪ੍ਰਕਾਰ ਮਾਚਯੋ ਘਮਸਾਨ।
ਲੋਥ ਪੋਥਨਾ ਭਈ ਮਹਾਂਨ।
ਬਾਇਸੁ[1] ਜੰਬੁਕ[2] ਕੰਕ[3] ਕਰਾਲੇ। [1]ਕਾਂ। [2]ਗਿੱਦੜ। [3]ਚਿੱਟੀ ਚੀਲ।
ਕੂਕਤਿ ਆਮਿਖ ਖਾਇਂ ਬਿਸਾਲੇ ॥ ੩੭ ॥
ਛਾਤੀ ਮੂੰਡ ਫੁਟੈਂ ਲਗਿ ਗੋਰੀ।
ਪਰਯੋ ਜੋਰ ਭਾਰੀ ਜੁਗ ਓਰੀ।
ਹਲਾਹਾਲ ਬਡ ਭਯੋ ਕੁਲਾਹਲ।
ਲਰਤਿ ਬੀਰ ਰਣ ਰੰਗ ਚਲਾ ਚਲ[1] [1]ਰਣਰੰਗ=) ਜੰਗ ਭੂਮੀ ਵਿਚ ਅੱਗੇ ਵਧ ਵਧਕੇ।
॥ ੩੮ ॥
ਪਾਛੇ ਪਾਉਂ ਨਹੀਂ ਕਿਨ ਡਾਰੇ।
ਲਰਤੇ ਆਪਸ ਬਿਖੈ ਪ੍ਰਚਾਰੇਂ[1]। [1]ਵੰਗਾਰਦੇ ਹਨ।
ਕਹਾਂ ਸਿੰਘ ਦਲ ਪੰਚ ਸੈ ਹੋਵਾ।
ਕਹਾਂ ਸ਼ੱਤ੍ਰੁ ਲਾਖਹੁ ਭਟ ਜੋਵਾ ॥ ੩੯ ॥
ਬਿਚਰੈਂ ਬੀਰ ਕਿਕਾਨ[1] ਕੁਦਾਵੈਂ। [1]ਘੋੜੇ।
ਵਧਹਿ ਅੱਗ੍ਰ ਤੋਮਰ ਭਰਮਾਵੈਂ।
ਬਿਸਮੇ ਤੁਰਕ ਮਾਰ ਜਬਿ ਪਰੀ।
ਅੰਧ ਧੁੰਧ ਉਡਿ ਰਜ ਨਭ ਭਰੀ ॥ ੪੦ ॥
ਸਤਿਗੁਰ ਬੈਠੇ ਕੇਤਿਕ ਕਾਲ।
ਮਾਰਨ ਮਰਨੌ ਮਚਯੋ ਕਰਾਲ।
ਜੁੱਧ ਖੇਤ ਜੋਧਨ ਤੇ ਛਾਯੋ।
ਮਹਾਂ ਸਾਰ ਸੋਂ ਸਾਰ ਬਜਾਯੋ ॥ ੪੧ ॥

## ੩. [ਸੈਦੇ ਖਾਂ ਦਰਸ਼ਨ ਕਰਕੇ ਫਕੀਰ ਹੋ ਗਿਆ]

੨<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੪

ਦੋਹਰਾ:
ਇਸ ਪ੍ਰਕਾਰ ਰਣ ਮਚ ਰਹ੍ਯੋ, ਮੇਮੂਖਾਨ ਪਠਾਨ।
ਕਰਤਿ ਸ਼ੀਘ੍ਰਤਾ ਫਿਰਤਿ ਹੈ, ਤਾਨਹਿ ਬਾਨ ਕਮਾਨ ॥੧॥
ਚੌਪਈ:
ਹਯ ਕੁਦਾਇ ਚਪਲਾਇ ਪ੍ਰਹਾਰਹਿ।
ਇਤ ਉਤਿ ਬਿਚਰਤਿ ਸ਼ੱਤ੍ਰ ਸੰਘਾਰਹਿ।
ਕਰਿ ਬਹਾਦਰੀ ਗੁਰ ਦਿਖਰਾਵਹਿ।
ਰਿਪੁ ਕੋ ਘਾਪਤਿ ਆਪ ਬਚਾਵਹਿ ॥੨॥
ਸੈਦਖਾਨ ਜਿਸ ਢਿਗ ਸਰਦਾਰੀ।
ਜਿਸ ਕੇ ਸਕਲ ਸੈਨ ਅਨੁਸਾਰੀ।
ਤਿਸ ਕੇ ਜਾਗੇ ਭਾਗ ਬਿਸਾਲਾ।
ਉਪਜ੍ਯੋ ਪ੍ਰੇਮ ਆਨਿ ਤਿਸ ਕਾਲਾ ॥੩॥
ਸੁਜਸੁ ਗੁਰੂ ਕੋ ਸੁਨਤੋ ਰਹ੍ਯੋ।
ਨਹੀਂ ਬਿਲੋਚਨ ਤੇ ਕਬਿ ਲਹ੍ਯੋ।
ਗੁਨੀ, ਉਦਾਰ, ਚਤੁਰ, ਤਨ ਰੂਰੇ[1]। — [1]ਭਾਵ (ਅੰਦਰੋਂ) ਗੁਣੀ, (ਸੁਭਾਵ ਤੋਂ) ਉਦਾਰ, (ਬਾਣੀ ਤੋਂ) ਚਤੁਰ ਤੇ ਸਰੀਰੋਂ ਸੁੰਦਰ।
ਇੱਤ੍ਯਾਦਿਕ ਗੁਨ ਗਨ ਕਰਿ ਪੂਰੇ[1] ॥੪॥ — [1]ਪੂਰੇ (ਹਨ ਗੁਰੂ ਜੀ)।
ਜਨੁ ਜਗ ਕੀ ਸੁੰਦਰਤਾ ਜੋਰੀ[1]। — [1]ਕੱਠੀ ਕੀਤੀ ਹੈ।
ਬਿਬਿਧਿ ਬਿਧਿਨਿ ਕੀ ਬਿਧਹਿ ਬਟੋਰੀ[1]। — [1]ਮਾਨੋ ਨਾਨਾ ਤਰ੍ਹਾਂ ਦੀ (ਜਗਤ ਦੀ ਸੁੰਦਰਤਾ) ਬ੍ਰਹਮਾ ਨੇ ਬਟੋਰ ਬਟੋਰ ਕੇ ਕੱਠੀ ਕੀਤੀ ਹੈ।
ਸੁਮਤਿ ਬਿਚਾਰ ਚਾਰ ਚਤੁਰਾਈ।
ਮੂਰਤਿ ਗੁਰ ਕੀ ਏਕ ਬਨਾਈ ॥੫॥
ਮਨਹੁਂ ਦਿਖਾਵਨ ਨਿਜ ਨਿਪੁਨਾਈ[1]। — [1]ਪ੍ਰਬੀਨਤਾ।
ਗੁਰ ਤਨ ਰਚਿ ਤਿਸ ਕੀਰਤਿ ਪਾਈ।
ਪਦਮ ਪੱਤ੍ਰ ਆਕ੍ਰਿਤ ਵਿਚ ਡੋਰੇ[1]। — [1]ਕਵਲ ਦੇ ਪੱਤ੍ਰ ਦੀ ਸ਼ੋਭਾ (ਵਾਲੇ ਨੇਤ੍ਰਾਂ) ਵਿਚ ਡੋਰੇ।
[1]ਖੰਜਨ ਮਨ ਰੰਜਨ ਚਿਤ ਚੋਰੇ ॥੬॥ — [1]ਮਮੋਲੇ ਵਰਗੇ ਤੇ ਮਨ ਨੂੰ ਪ੍ਰਸੰਨ ਕਰਨ ਵਾਲੇ ਚਿਤ ਚੁਰਾਉਣ ਵਾਲੇ ਸੁਹਣੇ ਨੈਣ....।
ਰੁਚਿਰ ਬਿਲੋਚਨ[10] ਭਲੇ ਬਨਾਏ।
ਮੀਨ ਪਲਟ ਆਦਿਕ[1] ਗੁਣ ਪਾਏ। — [1]ਮੱਛੀ ਦੀ ਪਲਟ ਆਦਿਕ।
ਮੁਖ ਮੰਡਲ ਕਹਾ ਬਪੁਰਾ ਚੰਦ।
ਬਹੁ ਦੋਸ਼ਨਿ ਤੇ ਦੀਸਤਿ ਮੰਦ ॥੭॥
ਸਦਾ ਪਫੁੱਲਿਤ, ਅੰਕ ਨ ਕੋਈ[1]। — [1]ਦਾਗ ਨਹੀਂ ਕੋਈ (ਗੁਰੂ ਜੀ ਦੇ ਮੁਖ) ਉਪਰ।

ਕਮਲ ਕਹਹੁ ਕਿਮ ਸਮਤਾ ਹੋਈ।
ਕੌਨ ਕੌਨ ਗੁਨ ਬਰਨੌਂ ਅਬੈ।
ਸੁਜਸੁ ਕਹਤਿ ਜੋ ਘਰ ਘਰ ਸਬੈ ॥੮॥
ਕਰਾਮਾਤ ਕਾਮਲ ਜਗ ਜ਼ਾਹਰ।
ਸਕਲ ਕਲਾ ਸਮਰਥ ਸੁਖ ਠਾਹਰ[1]।
ਸੈਦ ਖਾਨ ਸੁਨਿ ਸੁਨਿ ਗੁਨ ਗਨ ਕੋ।
ਚਾਹਤਿ ਪਿਖ੍ਯੋ ਪ੍ਰੇਮ ਕਰ ਮਨ ਕੋ ॥੯॥
ਨਹਿਂ ਇਤਫਾਕ ਬਨ੍ਯੋ ਕਬਿ ਕੋਈ।
ਜਿਸ ਤੈ ਸਤਿਗੁਰ ਦਰਸ਼ਨ ਹੋਈ।
ਚਢ੍ਯੋ ਮੁਹਿੰਮ ਅਨੰਦਤਿ ਆਯੋ।
ਅਵਸਰ ਏਹੁ ਖ਼ੁਦਾਇ ਬਨਾਯੋ ॥੧੦॥
-ਦਰਸ਼ਨ ਹੁਇ ਹੈਂ ਜੰਗ ਬਹਾਨੇ-।
ਰਿਦੇ ਮਨੋਰਥ ਦ੍ਰਿੜ ਅਸ ਠਾਨੇ।
ਦਲ ਮੁਕਾਬਲੇ ਦੋਨਹੁੰ ਭਏ।
ਦੇਖਨਿ ਕੀ ਇੱਛਾ ਉਰ ਲਏ ॥੧੧॥
ਤੁਰਕਨਿ ਤੇ ਚਿਤ ਤ੍ਰਾਸ ਧਰੰਤਾ।
-ਬਿਦਤ ਮਿਲੌਂ- ਇਮ ਨਹੀਂ ਚਹੰਤਾ।
-ਸ਼ਸਤ੍ਰ ਬੰਧਿ ਕਰਿ ਸਨਮੁਖ ਆਵੈਂ।
ਰਣ ਹਿਤ ਕਰਨਿ, ਦਰਸ ਦਿਖਰਾਵੈਂ ॥੧੨॥
ਅੰਤਰਜਾਮੀ ਪੀਰਨ ਪੀਰ।
ਉਰ ਕੀ ਲਖਹਿਂ ਪ੍ਰੇਮ ਕੀ ਧੀਰ[1]।
ਤੌ ਅਬਿ ਤੇਜ ਤੁਰੰਗ ਕੁਦਾਵਹਿਂ।
ਕਲਗ਼ੀ ਝੂਲਤ ਰੂਪ ਦਿਖਾਵਹਿਂ ॥੧੩॥
ਅਤਿ ਉਤਿਕੰਠਾ[1] ਲਖਿ ਚਿਤ ਮੇਰੀ।
ਏਕ ਬਾਰ ਇਤ ਪਾਵਹਿਂ ਫੇਰੀ-।
ਮਨ ਕੇ ਇਮ ਸੰਕਲਪ ਉਠਾਵੈ।
ਵਹਿਰ ਡਰਤਿ ਨਹਿਂ ਕਛੂ ਅਲਾਵੈ ॥੧੪॥
ਜਾਨੈ -ਤੁਰਕ ਤਰਕ ਕੋ ਕਰੈਂ।
ਹਜੋ[1] ਸਭਿਨਿ ਮਹਿਂ ਬਹੁ ਬਿਸਤਰੈਂ।

[1]ਸੁਖਾਂ ਦਾ ਟਿਕਾਣਾ।

[1]ਪ੍ਰੇਮ ਦੀ ਧਿਰ (ਆਸ਼੍ਰਾ) ਹਨ ਤੇ ਦਿਲ ਦੀ ਲਖ ਲੈਂਦੇ ਹਨ। (ਅ) ਪ੍ਰੇਮ ਦੀ ਇਸਥਿਤੀ ਵਾਲੇ (ਮੇਰੇ) ਹਿਰਦੇ ਦੀ (ਪੀੜ ਨੂੰ) ਲਖ ਲੈਣ।

[1]ਇੱਛਾ।

[1]ਨਿੰਦਾ।

ਪਾਤਿਸ਼ਾਹ ਨਵਰੰਗ ਢਿਗ ਕਹੈਂ।
ਮੋ ਕਹੁ ਮਹਾਂ ਨਿਲਾਯਕ ਲਹੈਂ- ॥੧੫॥
ਇੱਤਜਾਦਿਕ ਮਨ ਗਟੀ ਗਨੰਤਾ।
ਬਿਨ ਦੇਖੇ ਅਤਿਸ਼ੈ ਅਕੁਲੰਤਾ।
ਜਾਗੇ ਭਾਗ ਪ੍ਰੇਮ ਵਸ਼ਿ ਹੋਯੋ।
ਬਿਹਬਲ ਭਯੋ ਚਹੈ ਗੁਰ ਜੋਯੋ ॥੧੬॥
ਮਹਾਂ ਭਾਵਨਾ ਉਰ ਬਿਰਧਾਨੀ।
ਸ੍ਰੀ ਕਲਗ਼ੀਧਰ ਸੋ ਪਹਿਚਾਨੀ।
ਸਹਿ ਨ ਸਕੇ ਬ੍ਰਿਹੁ ਪ੍ਰੇਮੀ ਕੇਰਾ।
ਰੋੜੀ ਪਰ ਤੇ ਉਠਿ ਬਿਨ ਦੇਰਾ ॥੧੭॥
ਹ੍ਵੈ ਸੁਚੇਤ ਤਬਿ ਹੀ ਕਟ ਕਸੀ।
ਸਦਾ ਪ੍ਰੇਮ ਕੇ ਜੋ ਹੈਂ ਬਸੀ।
ਧਨੁਖ ਬਾਨ ਨਿਜ ਪਾਨ ਸੰਭਾਰਾ।
ਭਏ ਤੁਰੰਗਮ ਪਰ ਅਸਵਾਰਾ ॥੧੮॥
ਕਰਤਿ ਸ਼ੀਘ੍ਰਤਾ ਹਯ ਚਪਲਾਏ।
ਤਤਛਿਨ ਖਾਨ ਅੱਗ੍ਰ ਕੋ ਆਏ।
ਕਹਜੋ 'ਖਾਨ ਜੀ ! ਬਨ ਸਵਧਾਨਾ।
ਤਜਿ ਆਲਸ ਹੁਇ ਆਯੁਧ ਪਾਨਾ
॥੧੯॥
ਖਬਰਦਾਰ ਹੁਇ ਸ਼ਸਤ੍ਰ ਸੰਭਾਰਹੁ।
ਸਹਹੁ ਵਾਰ ਕੈ ਅਪਨਿ ਪ੍ਰਹਾਰਹੁ।'
ਸੈਦਖਾਨ ਵਿਚ ਸੈਨ ਤਮਾਮੂ।
ਹਾਥ ਬੰਦਿ ਝੁਕਿ ਕੀਨਿ ਸਲਾਮੂ ॥੨੦॥
ਸ਼੍ਰੀ ਗੁਰ ਸੂਰਜ ਕੋ ਦਰਸਾਏ।
ਕਮਲ ਬਿਲੋਚਨ ਜੁਗ ਬਿਕਸਾਏ।
ਮਹਾਂ ਪ੍ਰੇਮ ਤੇ ਗਦਗਦ ਬਾਨੀ।
ਆਨੰਦਤਿ ਚਿਤ ਤਊ ਬਖਾਨੀ ॥੨੧॥

ਖ਼ੁਦਾਇ ਦੀ ਖ਼ੁਦਾਇਤ† ਬਜਿਨਸਿ ਬੰਦਹ।

†ਫਾਰਸੀ ਸ਼ਿਅਰ ਦਾ ਪਾਠ ਫਾਰਸੀ ਅਨਪੜ੍ਹੇ ਲਿਖਾਰੀਆਂ ਵਿਗਾੜ ਦਿੱਤਾ ਹੋਇਆ ਹੈ। ਕਿਤੇ ਪਾਠ 'ਖੁਦਾਇਦੀਂ ਖੁਦਾਇਦ ਹੈ', ਸੋ ਸਾਖੀ ਵਿਚ ਵੀ ਇਹੋ ਪਾਠ ਹੈ। ਕਈ ਗਜਾਨੀਆਂ ਨੇ 'ਖੁਦਾਇ ਖੁਦ ਦੀਦਮ' ਪਾਠ ਰੱਖਿਆ ਹੈ, ਪਰੰਤੂ ਦਰੁਸਤ ਪਾਠ ਐਉਂ ਜਾਪਦਾ ਹੈ:- 'ਖੁਦਾ ਆਇਦ ਖੁਦਾ ਆਇਦ ਕਿ ਮੈ ਆਇਦ ਖੁਦਾ ਬੰਦਹ, ਹਕ਼ੀਕ਼ਤ ਦਰ ਮਿਜਾਜ਼ ਆਇਦ ਕਿ ਮੁਰਦਹ ਰਾ ਕੁਨਦ ਜ਼ਿੰਦਹ' ਅਰਥਾਤ 'ਖੁਦਾ ਆ ਰਿਹਾ ਹੈ, ਖੁਦਾ ਆ ਰਿਹਾ ਹੈ ਕਿ ਖੁਦਾ ਦਾ ਬੰਦਹ ਆ ਰਿਹਾ ਹੈ? (ਹਾਂ) 'ਯਥਾਰਥ' ਸਥੂਲ ਜਾਮੇ ਵਿਚ ਆ ਰਿਹਾ ਹੈ ਤਾਂਕਿ ਮੁਰਦੇ ਨੂੰ ਜੀਉਂਦਾ ਕਰ ਦੇਵੇ। '

ਬਜਿਨਸ ਖ਼ੁਦਾਇ ਮੁਰੀਦ ਜ਼ਿੰਦਹ[1]।

[1]ਇਸ ਗ਼ਲਤ ਫਾਰਸੀ ਇਬਾਰਤ ਦੇ ਅਰਥ ਐਉਂ ਲਗਦੇ ਹਨ:- ਇਹ ਬੰਦਾ ਖੁਦਾ ਦੀ ਹੂ-ਬਹੂ ਖੁਦਾਈ ਹੈ, (ਹਾਂ) ਬਿੰਨ ਬਿਨ ਤੇ ਹੂ-ਬ-ਹੂ (ਇਹ) ਖੁਦਾ ਹੈ (ਜੋ) ਮੁਰੀਦਾਂ ਨੂੰ ਜ਼ਿੰਦਾ ਕਰਦਾ ਹੈ।

ਨਹਿਂ ਸਮਤਾ ਮੋ ਤੇ ਬਨਿ ਆਵੈ।
ਰਵਿ ਖਦਜੋਤ ਜਥਾ ਕਿਮ ਪਾਵੈ' ॥੨੨॥
ਸ਼੍ਰੀ ਕਲਗੀਧਰ ਬਹੁਰ ਉਚਾਰਾ।
'ਸੁਨਹੁ ਖਾਨ ਜੀ! ਬਾਕ ਹਮਾਰਾ।
ਚਾਕਰ ਰਹਿਬੋ ਡੇਰੇ ਦਾਰੀ[1]।
ਜੰਗ ਜੀਤਿਬੋ ਪਾਕੰ ਦਾਰੀ[1]' ॥੨੩॥

[1]ਸ਼ਾਹੀ) ਨੌਕਰ ਰਹਿਣਾ ਤੇ (ਫੌਜ ਦਾ) ਡੇਰਾ ਰੱਖਣਾ।
[1]ਜੰਗ ਜਿੱਤਣੇ ਤੇ ਫਿਰ ਅਲੱਗ ਰਹਿ ਸਕਣਾ!! ਭਾਵ 'ਕਰਮ ਕਰਤ ਹੋਵੈ ਨਿਹਕਰਮ' ਦੀ ਜੁਗਤ ਤੁਸਾਂ ਨੂੰ ਨਹੀਂ ਆਉਂਦੀ।

ਸੁਨਤਿ ਬਾਕ ਤਜਿ ਦਿਯੋ ਤੁਰੰਗਮ।
ਛੋਰਿ ਦਿਯੋ ਸਭਿ ਅਪਨੋ ਸੰਗਮ।
ਚਰਨ ਕਮਲ ਸਮ ਪਕਰੇ ਆਇ।
ਊਪਰ ਰਾਖ੍ਯੋ ਸੀਸ ਟਿਕਾਇ ॥੨੪॥
ਅਤਿ ਅਨੰਦ ਕੇ ਅੱਸ਼੍ਰੂ ਚਾਲੇ।
ਜਿਸ ਤੇ ਪਦ ਸਮ ਪਦਮ ਪਖਾਲੇ[1]।
ਮਾਰਨ ਮਰਿਬੇ ਕੋ ਜਹਿਂ ਬੈਰ।
ਤਹਿਂ ਕਰਿ ਪ੍ਰੇਮ ਲੀਨ ਬਡ ਖੈਰ[1] ॥੨੫॥

[1]ਕਮਲਾਂ ਵਰਗੇ ਪੈਰ ਧੋਤੇ।
[1]ਬੜਾ ਸੁਖ ਲਿਆ।

ਪੂਰਬ ਜਨਮ ਸਿੱਖ ਸ਼੍ਰੀ ਗੁਰ ਕੋ।
ਜਾਗ ਉਠ੍ਯੋ ਅੰਕੂਰ ਸੁ ਉਰ ਕੋ।
ਕਿਸੂ ਦੋਸ਼ ਤੇ ਪਾਇ ਤੁਰਕ ਤਨ।
ਤੱਦਪਿ ਲਾਗੀ ਰਹੀ ਲਗਨ ਮਨ ॥੨੬॥
ਭੂਤ ਭਵਿੱਖਤ ਕੇ ਗੁਰ ਗ੍ਯਾਤੇ।
ਕਰਮ ਸ਼ੁਭਾਸ਼ੁਭ ਤਿਸ ਤੇ ਜਾਤੇ।
ਰਿਦੇ ਪ੍ਰਵਾਹ ਪ੍ਰੇਮ ਕੋ ਲਹ੍ਯੋ।
ਕਲੁਖ ਪੁੰਜ ਜਿਸ ਮਹਿਂ[1] ਸਭਿ ਦਹ੍ਯੋ ॥੨੭॥

[1]ਜਿਸ (ਪ੍ਰੇਮ) ਦੇ ਪ੍ਰਵਾਹ ਵਿਚ।

ਕ੍ਰਿਪਾ ਦ੍ਰਿਸ਼ਟਿ ਤੇ ਧਰਿ ਸਿਰ ਹਾਥਾ।
ਤਤਛਿਨ ਸੇਵਕ ਕੀਨਿ ਸਨਾਥਾ।
ਸਹਿਤ ਕੁਟੰਬ ਜਗਤ ਕੋ ਤ੍ਯਾਗਾ।
ਰਿਦੇ ਤੀਬ੍ਰ ਤਰਿ[1] ਭਯੋ ਵਿਰਾਗਾ ॥੨੮॥

[1]ਬੜੇ ਜ਼ੋਰ ਦਾ।

ਸ਼ਸਤ੍ਰ ਤੁਰੰਗਮ ਸਭਿ ਦਲ ਛੋਰਾ।
ਹੁਇ ਫਕੀਰ ਗਮਨ੍ਯੋ ਬਨ ਓਰਾ।

ਕਿਹ ਸੋਂ ਮਿਲ੍ਯੋ ਨ ਦੀਖ੍ਯੋ ਫੇਰ।
ਗਯੋ ਸੁ ਗਯੋ ਗੁਰਨਿ ਮੁਦ ਹੇਰਿ[1] ॥੨੯॥
ਜਗਤ ਅਸਾਰ ਕੂਰ ਸਭਿ ਜਾਨਾ।
ਸਾਚ ਆਤਮਾ ਸਾਰ ਪਛਾਨਾ।
ਦੁਬਿਧਾ ਮਿਟੀ ਗ੍ਯਾਨ ਕਹੁ ਪਾਯੋ।
ਰਾਗ ਦ੍ਵੈਖ ਮਨ ਮੂਲ ਮਿਟਾਯੋ ॥੩੦॥
ਨਾਨਾ ਭੇਦ ਸਰਬ ਨਿਰਵਾਰੇ।
ਹੇਰ੍ਯੋ ਏਕ ਬ੍ਰਹਮ ਵਿਸਤਾਰੇ[1]।
ਕੋਸ਼ਠ ਤਿਮਰ ਬਿਖੈ ਕੋ ਰੋਕਾ।
ਨਿਕਸਤਿ ਜਥਾ ਪ੍ਰਕਾਸ਼ ਬਿਲੋਕਾ[1] ॥੩੧॥
ਤਨ ਹੰਤਾ ਮਹਿਂ ਬ੍ਰਿਤੀ ਨ ਆਈ।
'ਹੰ ਬ੍ਰਹਮਾਸਮਿ' ਕੀ ਲਿਵਲਾਈ।
ਜਿਸ ਮੁਖ ਭਯੋ ਤਿਤਹਿ ਚਲਿ ਗਯੋ।
ਪਰਮ ਹੰਸ ਆਵਸਥਾ ਥਯੋ ॥੩੨॥
ਏਕ ਬਾਰ ਸੰਕਲਪ ਬਿਲਾਏ।
ਨਿਸ਼ਚਲ ਭਯੋ ਨ ਬਹੁਰ ਉਠਾਏ।
ਦੇਹਿ ਪਾਤ ਕਿਤ ਹੂੰ ਹੁਇ ਗਯੋ।
ਬ੍ਰਹਮ ਰੂਪ ਤਤਛਿਨ ਹੀ ਭਯੋ ॥੩੩॥
ਮੂਲ ਅਹੰਤਾ[1] ਜਨਮ ਮਰਨ ਕੀ।
ਸੋ ਮਿਟਿ ਗਈ ਨ ਫੇਰ ਧਰਨਿ ਕੀ।
ਇਵ ਦੋ ਦਲ ਅਵਿਲੋਕਿ ਤਮਾਸ਼ਾ।
ਬਿਸਮਾਨੇ ਗੁਰ ਕੇਰ ਬਿਲਾਸਾ ॥੩੪॥
-ਇਹ ਕ੍ਯਾ ਭਯੋ ਨ ਜਾਨ੍ਯੋ ਜਾਈ।
ਸੈਦਖ਼ਾਨ ਕਿਤ ਗਯੋ ਪਲਾਈ।
ਕੈ ਟਾਮਣ[1] ਗੁਰ ਕੀਨਸ ਕੋਈ।
ਬਡ ਸਰਦਾਰੀ ਤਜਿ ਕਰਿ ਸੋਈ ॥੩੫॥
ਸਭਿ ਧਨ ਧਾਮ ਪੁੱਤ੍ਰ ਅਰੁ ਦਾਰਾ।
ਲਰਤਿ ਹੁਤੋ ਤਜਿ ਕਹਾਂ ਸਿਧਾਰਾ?
ਸਗਰੀ ਸੈਨ ਚਢੀ ਜਿਹ ਪਾਛੇ।
ਤਜਿ ਐਸ਼੍ਵਰਜ ਕਹਾਂ ਸੋ ਗਾਛੇ[1] ॥੩੬॥
ਤੁਰਕਨਿ ਮਹਿਂ ਜੇਤੇ ਉਮਰਾਊ।

[1]ਅਨੰਦ ਨਾਲ ਦਰਸ਼ਨ ਕਰਕੇ।
[1]ਪਸਰਿਆ ਹੋਯਾ।
[1]ਭਾਵ ਜਿਵੇਂ ਕੋਠੇ ਵਿਚ (ਚਿਰ ਤੋਂ) ਰੁਕਿਆ ਹੋਇਆ ਹਨੇਰਾ ਪ੍ਰਕਾਸ਼ ਨੂੰ ਵੇਖਕੇ ਨਿਕਲ ਜਾਂਦਾ ਹੈ।
[1]ਅਹੰਤਾ ਹੀ ਮੂਲ ਹੇ।
[1]ਟੂਣਾ।
[1]ਕਿੱਥੇ ਚਲਾ ਗਿਆ।

ਕਰਤਿ ਬਿਚਾਰਨਿ ਲਖ੍ਯੋ ਨ ਕਾਊ।
ਸੁਨਿ ਸੁਨਿ ਦੌਰਿ ਆਪ ਮਹਿਂ ਮਿਲੇ।
ਸੈਦਖਾਨ ਕੀ ਬਾਤਨਿ ਭਿਲੇ[1] ॥੩੭॥ [1]ਮਿਲੇ ਹੋਏ, ਲੱਗੇ ਹੋਏ।
ਸੰਘਰ ਹੋਤਿ ਸਿੰਘ ਲਰਿ ਰਹੇ।
ਚਮੂ ਬਿਸਾਲੀ ਕਿਮ ਜੈ ਲਹੇ।
ਛੁਟਹਿਂ ਤੀਰ ਬਰ ਬੀਰਨਿ[†] ਗੋਰੀ। [†]ਪਾ:-ਤੀਰ ਬਰਛੀ ਹਨ।
ਛਾਤੀ ਮੂੰਡ ਅੰਗ ਦੇਂ ਫੋਰੀ ॥੩੮॥
ਇਕ ਦਿਸ਼ਿ ਰਾਜੇ ਕਰਹਿਂ ਲਰਾਈ।
ਹੇਲਾ ਘਾਲਿ ਪਰੇ ਸਮੁਦਾਈ।
ਦਿਸ਼ ਦੂਸਰ ਮਹਿਂ ਤੁਰਕ ਬਿਸਾਲੇ।
ਹਾਲ ਹੂਲ ਕਰਿ ਹੇਲ ਸੁ ਘਾਲੇ[1] ॥੩੯॥ [1]ਰੌਲਾ ਪਾਕੇ ਹੱਲੇ ਕਰਦੇ ਹਨ।
ਥਿਰੇ ਨ ਪੈਰ ਖਾਲਸੇ ਕੇਰੇ।
ਲਰਤਿ ਘਨੇ ਅਰੁ ਹਟਤਿ ਪਿਛੇਰੇ।
ਤਜਿ ਜ੍ਵਾਲਾਬਮਣੀ ਰਿਪੁ ਸ਼ਮਣੀ[1]। [1]ਤੁਰਕਾਂ ਦਾ ਨਾਸ਼ ਕਰਨ ਵਾਲੀ।
ਜੈ ਚਾਹਤਿ ਤੁਰਕਨਿ ਗਨ ਦਮਣੀ[1] ॥੪੦॥ [1]ਨਾਸ਼ ਕਰਕੇ।
ਭਿੜੈਂ ਭੇੜ ਕਬਹੂੰ ਥਿਰ ਰਹੈਂ[1]। [1]ਕਦੇ ਟਿਕ ਜਾਣ।
ਲਾਖਹੁਂ ਸ਼ੱਤ੍ਰਨਿ ਕੋ ਕਿਮ ਸਹੈਂ?
ਸੇਲੇ ਸਾਂਗ ਤਮਾਚੇ ਹਤੇ।
ਵਾਹਿਗੁਰੂ ਜੀ ਕੀ ਕਹਿ ਫਤੇ ॥੪੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਸੈਦਖਾਨ' ਪ੍ਰਸੰਗ ਬਰਨਨੰ ਨਾਮ ਤ੍ਰਿਤੀਓ ਅੰਸੂ ॥੩॥

## ੪. [ਰਮਜ਼ਾਨ ਮਾਰਿਆ। ਔਰੰਗਜ਼ੇਬ ਨੂੰ ਖਬਰ]

੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫

ਦੋਹਰਾ:
ਸੈਦਖਾਨ ਲਹਿ ਗਜਾਨ ਕੋ, ਜਬ ਗਮਨਜੋਂ ਰਣ ਥਾਨ[1]। [1]ਰਣ ਥਾਨ। (ਵਿਚੋਂ) ਚਲਾ ਗਿਆ।
ਸਨਮੁਖ ਸ਼੍ਰੀ ਸਤਿਗੁਰੂ ਕੇ, ਭਯੋ ਖਾਨ ਰਮਜ਼ਾਨ ॥੧॥
ਚੌਪਈ:
ਫੇਰਿ ਤੁਰੰਗਮ ਤੀਰ ਚਲਾਵਹਿ।
ਕਰਤਿ ਸ਼ੀਘ੍ਰਤਾ ਆਪ ਬਚਾਵਹਿ।
ਇਤ ਉਤ ਗੁਰ ਕੇ ਸ਼ੂਕਤਿ ਜਾਤੇ।
ਨਿਫਲ ਭਯੋ ਕੋ ਲਗਜੋ ਨ ਗਾਤੇ ॥੨॥
ਸ਼੍ਰੀ ਕਲਗੀਧਰ ਪਿਖਿ ਚਤੁਰਾਈ।
ਇਤ ਉਤ ਬਿਚਰਤਿ ਹਯ ਚਪਲਾਈ।
ਇਕ ਨਿਖੰਗ ਤੇ ਤੀਰ ਨਿਕਾਰਜੋ।
ਜੇਹ ਬਿਖੈ[1] ਧਰਿ ਖਰ ਸੰਚਾਰਜੋ ॥੩॥ [1]ਚਿੱਲੇ ਵਿਚੋਂ।
ਤਾਨ ਕਾਨ ਲੌਂ ਬਾਨ ਪ੍ਰਹਾਰਾ।
ਤਤਛਿਨ ਤਰੈ ਤੁਰੰਗ ਤੇ ਡਾਰਾ।
ਤਿਸ ਕੋ ਦੇਖਤਿ ਤੁਰਕ ਤਰਾਸੇ[1]। [1]ਡਰ ਗਏ।
ਇਕ ਸਰ ਤੇ ਰਮਜ਼ਾਨ ਬਿਨਾਸ਼ੇ ॥੪॥
ਸਿੰਘਨਿ ਕੀ ਦਿਸ਼ਿ ਹੇਲਾ ਡਾਰਜੋ।
ਭਜਜੋ ਖਾਲਸਾ ਧੀਰਜ ਹਾਰਯੋ।
ਲਾਖਹੁੰ ਤੁਰਕ ਕਹਾਂ ਲਗ ਲਰੈਂ।
ਗੁਰੂ ਆਸਰੇ ਬਿਨ ਕਜੋਂ ਥਿਰੈਂ ॥੫॥
ਭਾਜਤ ਆਨੰਦ ਪੁਰਿ ਲਗ ਆਏ।
ਲੂਟਨਿ ਲਗਜੋ ਵਸਤੁ ਸਮੁਦਾਏ।
ਸ਼੍ਰੀ ਗੁਜਰੀ ਮਾਤਾ ਧਨ ਜਹਾਂ।
ਲੂਟ ਲੀਨ ਕੁਛ ਪਹੁੰਚੇ ਤਹਾਂ ॥੬॥
ਮੁਗ਼ਲ ਪਠਾਨ ਲੂਟ ਤੌ ਕਰੈਂ।
ਤਊ ਗੁਰੂ ਤੇ ਉਰ ਬਹੁ ਡਰੈਂ।
ਲੇ ਲੇ ਵਸਤੁ ਖੁਸ਼ੀ ਹੁਇੰ ਜ਼ਾਹਰ।
ਨਹੀਂ ਜਨਾਇੰ ਤ੍ਰਾਸ ਕੋ ਬਾਹਿਰ ॥੭॥
ਕੁਛਕ ਲੂਟ ਕਰਿ ਤੂਰਨ ਮੁਰੇ।
ਜੀਤ ਪਾਇ ਕਰਿ ਨਿਕਟ ਨ ਥਿਰੇ।

ਡਰਤਿ ਦੂਰ ਹੁਇ ਡੇਰਾ ਘਾਲਾ।
ਕੁਛ ਅਰਾਮ ਕਰਿ ਨਿਸ ਪਨ ਚਾਲਾ ॥੮॥
ਅਧਿਕ ਸ਼ੀਘ੍ਰਤਾ ਮਗ ਚਲਿ ਆਏ।
ਪੁਰਿ ਸਿਰੰਦ ਠਹਿਰੇ ਦਿਢ ਥਾਏ।
ਕਿਤ ਕਿਤ ਕੋ ਭਾਜਤਿ ਸਿਖ ਗਏ।
ਰਣ ਪਾਛੇ ਸਤਿਗੁਰ ਢਿਗ ਅਏ ॥੯॥
ਪਸ਼ਚਾਤਾਪ ਕਰਤਿ ਮੁਰਝਾਏ।
ਹਾਥ ਜੋਰਿ ਕਰਿ ਬਾਕ ਸੁਨਾਏ।
'ਪ੍ਰਭੁ ਜੀ ! ਪ੍ਰਥਮ ਜੀਤ ਕਰਿਵਾਈ।
ਪਾਤਸ਼ਾਹੁ ! ਪੁਨ ਦਏ ਹਰਾਈ ॥੧੦॥
ਅਬਿ ਭੀ ਬਚਨ ਆਪ ਕੋ ਹੋਇ।
ਮਿਲਹਿਂ ਪਹੁੰਚਿ ਜਿਸ ਥਲ ਰਿਪੁ ਹੋਇ।
ਪਲਟਾ ਲੇਹਿਂ ਲੂਟ ਜਿਨ ਕਰੀ।
ਮਾਰਹਿਂ ਲਰਹਿਂ ਪਾਇ ਫਲ ਅਰੀ' ॥੧੧॥
ਸਕਲ ਖਾਲਸਾ ਜਬਿ ਚਲਿ ਆਯੋ।
ਸ੍ਰੀ ਮੁਖ ਤੇ ਕਹਿ ਬਾਕ ਸੁਨਾਯੋ।
'ਸਿੱਖਹੁ ਸੁਨਹੁ ਸੁਛੰਦ ਨ ਹਮ ਹੈਂ।
ਜਿਮ ਅਧੀਨ ਹਮਰੇ ਸਭਿ ਤੁਮ ਹੈਂ ॥੧੨॥
ਤਿਮ ਹਮ ਬਸਿ ਪਰਬ੍ਰਹਮ[1] ਚਲੰਤੇ।
ਈਸ਼ੁਰ ਕੀ ਆਇਸੁ ਬਰਤੰਤੇ।
ਜਿਸ ਕੀ ਆਗਜਾ ਮਹਿਂ ਸਭਿ ਰਹੈਂ।
ਰਦੇ ਨਿਰੰਤਰ ਡਰ ਕੋ ਲਹੈਂ ॥੧੩॥
ਜਿਸ ਜਿਸ ਕੀ ਜਸ[1] ਕਰੀ ਮ੍ਰਿਯਾਦਾ।
ਰਚਨਾ ਜਗ ਕੀ ਤੇ ਜੋ ਆਦਾ।
ਤਿਸ ਤੇ ਬਾਹਰ ਨਹਿਂ, ਨਿਜ ਰੋਕੈਂ[1]।'
ਇਮ ਕਹਿ ਸਤਿਗੁਰ ਪਠਜੋ ਸ਼ਲੋਕੈ ॥੧੪॥

[1]ਪਾਰਬ੍ਰਹਮ ਦੇ ਅਧੀਨ।

[1]ਜੈਸੀ।

[1]ਜਗਤ ਦੀ ਰਚਨਾ ਦੇ ਆਦਿ ਤੋਂ ਜਿਸ ਜਿਸ ਦੀ ਮ੍ਰਯਾਦਾ ਜੈਸੀ ਰਚੀ ਹੈ ਉਸ ਤੋਂ ਕੋਈ ਬਾਹਰ ਨਹੀਂ ਹੈ, (ਸਭ ਬਾਹਰ ਹੋਣੋ) ਆਪ ਨੂੰ ਰੋਕਦੇ ਹਨ। (ਅ) ਨਿਜ ਰੋਕੈਂ=ਤਿਵੇਂ ਅਸੀਂ ਬੀ ਆਪ ਨੂੰ ਬਾਹਰ ਹੋਣੋ ਰੋਕਦੇ ਹਾਂ।

ਸਲੋਕ ਮਃ ੧ ॥
ਭੈ ਵਿਚਿ ਪਵਣੁ ਵਹੈ ਸਦਵਾਉ ॥ ਭੈ ਵਿਚਿ ਚਲਹਿ ਲਖ ਦਰੀਆਉ ॥
ਭੈ ਵਿਚਿ ਅਗਨਿ ਕਢੈ ਵੇਗਾਰਿ ॥ ਭੈ ਵਿਚਿ ਧਰਤੀ ਦਬੀ ਭਾਰਿ ॥
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥ ਭੈ ਵਿਚਿ ਰਾਜਾ ਧਰਮ ਦੁਆਰੁ ॥
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥ ਕੋਹ ਕਰੋੜੀ ਚਲਤ ਨ ਅੰਤੁ ॥
ਭੈ ਵਿਚਿ ਸਿਧ ਬੁਧ ਸੁਰ ਨਾਥ ॥ ਭੈ ਵਿਚਿ ਆਡਾਣੇ ਆਕਾਸ ॥
ਭੈ ਵਿਚਿ ਜੋਧ ਮਹਾਬਲ ਸੂਰ ॥ ਭੈ ਵਿਚਿ ਆਵਹਿ ਜਾਵਹਿ ਪੂਰ ॥
ਸਗਲਿਆ ਭਉ ਲਿਖਿਆ ਸਿਰਿ ਲੇਖੁ ॥ ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥੧॥

ਚੌਪਈ:

ਇਹ ਸ਼ਲੋਕ ਸਭਿ ਪਠਜੋ ਸੁਨਾਯੋ।
ਤਉ ਪੰਥ ਕੋ ਮਨ ਮੁਰਝਾਯੋ।
-ਬਿਜੈ ਲਈ ਗਨ ਤੁਰਕ ਸਿਧਾਰੇ।
ਗੁਰੂ ਅਲੰਬ ਸਿੰਘ ਗਨ ਹਾਰੇ- ॥੧੫॥
ਇਮ ਲਖਿ ਗੁਰ ਸੋਂ ਬਹੁਰ ਬਖਾਨੇ।
'ਮੁਗਲ ਪਠਾਨ ਦਿੱਲੀ ਲਗਿ ਹਾਨੇਂ।'
ਸੁਨਿ ਸ਼੍ਰੀ ਮੁਖ ਤੇ ਹਰਖਤਿ ਭਏ।
ਏਕ ਜਾਮਨੀ ਮਹਿਂ ਥਿਤ ਲਏ ॥੧੬॥
ਭਈ ਪ੍ਰਾਤਿ ਬਜਵਾਇ ਨਗਾਰਾ।
ਚਢ੍ਯੋ ਬਹੁਰ ਸਿੰਘਨਿ ਦਲ ਸਾਰਾ।
ਕਰਤਿ ਸ਼ੀਘ੍ਰਤਾ ਮਿਲੇ ਸੁ ਧਾਈ।
ਜਾਂਹਿ ਰਿਪੁਨਿ ਦਲ ਮਗ ਚਲਿ ਜਾਈ
॥੧੭॥
ਪਰੇ ਧਾੜਵੀ ਸਮ ਹੁਇ ਤਬੈ।
ਮਿਲਜੋ ਸ਼ੱਤ੍ਰ ਮਾਰਨ ਕਿਯ ਸਬੈ।
ਰੁੰਡ ਮੁੰਡ ਕਰਿ ਦੀਨਿ ਘਨੇਰੇ।
ਪਲਟਾ ਲੀਨ ਕੀਨ ਜਿਨ ਨੇਰੇ ॥੧੮॥
ਲੂਟ ਕੂਟ ਕਰਿ ਲੀਨ ਬਿਹੀਰ।
ਰੌਰਾ ਪਰਜੋ ਚਲੇ ਭਯ ਭੀਰ।
ਬਿਸਮਤਿ ਭਏ ਨ ਜਾਨੇ ਜਾਈ।
-ਕਿਤ ਤੇ ਮਿਲੇ ਬੀਰ ਸਮੁਦਾਈ-
॥੧੯॥
ਆਪ ਆਪ ਕੇ ਪੰਥ ਪਧਾਰੇ।
ਮਿਲੇ ਤੁਰਕ ਸੋ ਸਿੰਘਨਿ ਮਾਰੇ।

ਮਹਾਂ ਤ੍ਰਾਸ ਬੀਤਯੋ ਮਗ ਜਾਤੇ।
ਔਚਕ ਪਰੇ ਬ੍ਰਿੰਦ ਰਿਪੁ ਘਾਤੇ ॥੨੦॥
ਨਹੀਂ ਸੰਭਾਲ ਪਰਸਪਰ ਹੋਈ।
ਦੇਖਿ ਦੇਖਿ ਭਾਜੇ ਸਭਿ ਕੋਈ।
ਲਾਖਹੁਂ ਲਸ਼ਕਰ ਬਿਚਲਯੋ ਭਾਜਾ।
ਪੀਛੇ ਰਹਯੋ ਸੁ ਲੁਟਯੋ ਸਮਾਜਾ ॥੨੧॥
ਫਤੇ ਲੀਨਿ ਅਰੁ ਲੂਟ ਘਨੇਰੀ।
ਪਲਟਾ ਲੀਨ ਹਟੇ ਤਿਸ ਬੇਰੀ।
ਪੰਥ ਬਚਾਇ[1] ਅਨੰਦਪੁਰਿ ਆਇ।
ਸ਼੍ਰੀ ਗੁਰ ਜੀ ਕੀ ਫਤੇ ਬੁਲਾਏ[†] ॥੨੨॥

[1]ਰਾਹ ਵਿਚ (ਆਪਣੇ ਆਪ ਨੂੰ) ਬਚਾਕੇ।

[†]ਖਾਲਸੇ ਨੇ ਸਲੇਮਾਵਾਦ ਕੋਲ ਇਹ ਧਾਵਾ ਕਰਕੇ ਆਪਣੀ ਲੁੱਟ ਮੋੜੀ ਸੀ। ਹਾਰ ਖਾਧੀ, ਵਾਙੂ ਭਜ ਜਾਣਾ ਤੇ ਮੁੜ ਸ਼ੱਤ੍ਰੂ ਦਲ ਤੇ ਪੈਕੇ ਬਿਜੈ ਪਾਉਣਾ ਇਹ ਸਿੱਖ ਦਲਾਂ ਦਾ ਖਾਸ ਕਰਤੱਬ ਰਿਹਾ ਹੈ।

ਮੁਦਿਤ ਹੋਇ ਦਰਸ਼ਨ ਸਭਿ ਕਰਯੋ।
ਸ਼ੱਤ੍ਰੂ ਹਨਤਿ ਪ੍ਰਸੰਨ ਉਚਰਯੋ।
ਸ਼੍ਰੀ ਮੁਖ ਤੇ ਮੁਸਕਾਇ ਬਖਾਨਾ।
'ਸਿੰਘਨਿ ਕਾਜ, ਹਤਨ ਤੁਰਕਾਨਾ ॥੨੩॥
ਪੰਥ ਖਾਲਸਾ ਜਯੋਂ ਅਧਿਕੈ ਹੈ।
ਤਯੋਂ ਤਯੋਂ ਤੁਰਕ ਨਾਸ਼ ਕੋ ਪੈ ਹੈਂ।
ਲੇਹਿਂ ਬੈਰ ਕੋ ਬਦਲਾ ਐਸੇ।
ਰਹੈ ਨਗਾਰਬੰਦ ਨਹਿਂ ਜੈਸੇ' ॥੨੪॥
ਹੁਇ ਪ੍ਰਸੰਨ ਸਿੰਘਨਿ ਬਰ ਦੀਨੋ।
'ਰਾਜ ਤੇਜ ਹੁਇ ਪ੍ਰਾਪਤਿ ਪੀਨੋ।
ਇਤ ਪ੍ਰਸੰਗ ਗੁਰ ਢਿਗ ਇਮ ਭਯੋ।
ਕਿਤਿਕ ਲੁਟਾਇ ਲੂਟਿ ਪੁਨ ਲਯੋ ॥੨੫॥
ਉਤ ਗਤਿ ਤੁਰਕਾਨੇ ਕੀ ਸੁਨੀਅਹਿ।
ਭਾਜੇ ਹੁਇ ਬਿਹਾਲ ਭਟ ਹਨੀਅਹਿ।
ਸ਼ਾਹੁ ਨੁਰੰਗੇ ਨਿਕਟਿ ਪੁਕਾਰੇ।
'ਗੁਰ ਕੇ ਦਲ ਸਿੰਘਨਿ ਹਮ ਮਾਰੇ ॥੨੬॥
ਜੋ ਉਮਰਾਵ ਗਯੋ ਬਨ ਬੀਰ।
ਦੇਖਤਿ ਗੁਰ ਕੋ ਭਯੋ ਫਕੀਰ।

ਜਾਨਜੋਂ ਗਯੋ ਨ ਕਿਤ ਕੋ ਗਯੋ।
ਸਭਿ ਲਸ਼ਕਰ ਮਹਿਂ ਅਚਰਜ ਭਯੋ ॥੨੭॥
ਬਡੋ ਬਹਾਦਰ ਜੋ ਰਮਜ਼ਾਨ।
ਮਾਰਿ ਦੀਨ ਤਜਿ ਕੈ ਇਕ ਬਾਨ।
ਅਲਪ ਚਮੂੰ ਕੁਛ ਗੁਰ ਕੈ ਸੰਗ।
ਹਤੇ ਹਜ਼ਾਰਹੁਂ ਕਰਿ ਕਰਿ ਜੰਗ ॥੨੮॥
ਆਵਤਿ ਲੂਟ ਲੀਨ ਧਨ ਸਾਰਾ।
ਮਗ ਮਹਿਂ ਲਸ਼ਕਰ ਮਿਲਿ ਕਰਿ ਮਾਰਾ।'
ਸੁਨਤਿ ਨੁਰੰਗਾ ਬਹੁ ਪਛੁਤਾਯੋ।
ਪਤਿਸ਼ਾਹਿਤ ਮੈਂ ਰੌਰ ਮਚਾਯੋ ॥੨੯॥
ਕਰਾਮਾਤ ਕੋ ਸੁਨਿ ਸੁਨਿ ਜਰੇ।
ਗੁਰ ਬਡਿਆਈ ਕੋ ਨਹਿਂ ਜਰੇ।
ਸਿਰ ਕੋ ਧੁਨਿ ਧੁਨਿ ਮਨ ਦੁਖ ਪਾਵੈ।
ਕਹਾਂ ਕਰੈ ਕੁਛ ਬਸ ਨ ਬਸਾਵੈ ॥੩੦॥
-ਇਨ ਕੇ ਪਿਤਾ ਸੰਗ ਮੈਂ ਅਰਜੋ।
ਦਿੱਲੀ ਪੁਰਿ ਤੇ ਬਾਹਿਰ ਕਰਜੋ[1]।

[1]ਨੁਰੰਗਾ ਕਹਿੰਦਾ ਹੈ ਕਿ (ਮੈਨੂੰ) ਬਾਹਰ ਕੀਤਾ (ਤਦ ਦਾ ਨੁਰੰਗਾ ਦੱਖਣ ਵਿਚ ਹੈਸੀ)।

ਅਬਿ ਇਹ ਸਭਿ ਬਿਧਿ ਜੋਰ ਜਨਾਵੈ।
ਗਹੇ ਬਿਨਾਂ ਇਨ ਕਜੋਂ ਬਨਿ ਆਵੈ- ॥੩੧॥
ਇੱਤਜਾਦਿਕ ਬਿਚਾਰ ਬਹੁ ਬਾਤੀ।
ਨੀਠ ਨੀਠ ਕਰਿ ਬਿਤਈ ਰਾਤੀ।
†ਪ੍ਰਾਤਿ ਸਮੈਂ ਨਿਜ ਸਭਾ ਲਗਾਈ।

†ਇਹ ਸੌ ਸਾਖੀ ਦੀ ੨੮ਵੀਂ ਸਾਖੀ ਹੈ।

ਮੰਤ੍ਰੀ ਸਜਾਨੇ ਲੀਨ ਬੁਲਾਈ ॥੩੨॥
ਕਾਜੀ ਬ੍ਰਿੰਦ ਮੌਲਵੀ ਆਏ।
ਦੀਨ ਸ਼ਰਾ ਕੇ ਹਠੀ ਸੁਨਾਏ[1]।

[1]ਸੁਣਕੇ ਆਏ।

ਜਬਿ ਸਭਿ ਬੈਠੇ ਹੁਕਮ ਉਚਾਰਾ।
'ਜੇ ਭਗੈਲ ਆਏ ਰਣਹਾਰਾ ॥੩੩॥
ਕਰਹੁ ਹਕਾਰਨਿ ਕਹੈਂ ਪ੍ਰਸੰਗ।
ਕੈਸਾ ਪਿਖਜੋ ਗੁਰੂ ਵਿਚ ਜੰਗ।'
ਆਨਿ ਖਰੇ ਜਬਿ ਭਏ ਅਗਾਰੀ।
ਹਿਤ ਬੂਝਨ ਕੇ ਸ਼ਾਹ ਉਚਾਰੀ ॥੩੪॥

'ਹਿੰਦੂਗਰਦੀ ਕਹਾਂ ਮਚਾਈ[1]?
ਚਮੂੰ ਕਿਤਿਕ ਨਿਜ ਸੰਗ ਮਿਲਾਈ?
ਕੈਸਾ ਪਿਖ੍ਯੋ ਬਹਾਦਰ ਬੀਰ?
ਫੈਸਲ ਬੰਦਾ ਮੁਰਸ਼ਿਦ ਪੀਰ[1]' ॥੩੫॥

[1]ਹਿੰਦੂ ਨੇ ਕੀ ਰੌਲਾ ਰੱਪਾ ਪਾਇਆ ਹੈ।

[1]ਕੈਸਾ (ਫੈਸਲਬੰਦ=) ਨਿਆਇਕਾਰੀ ਹੈ, ਕੈਸਾ ਪੀਰ ਤੇ ਮੁਰਸ਼ਿਦ ਹੈ? (ਅ) ਪੀਰ ਤੇ ਮੁਰਸ਼ਿਦ ਤੋਂ ਫੈਸਲੇ ਕਰਨ ਵਾਲਾ ਭਾਵ ਹਾਕਮ ਕਿਵੇਂ ਹੋ ਗਿਆ ਹੈ।

ਸੁਨਤਿ ਅਹਿਦੀਏ ਕਰ੍ਯੋ ਉਚਾਰ।
'ਇਕ ਤੇ ਲਾਖ, ਖਰਚ ਬਿਸੀਆਰ[1]†।

[1]ਇਕ ਤੋਂ ਲੱਖ (ਬਣਾ ਦਿਤਾ ਸੁ ਇਨਸਾਨ ਨੂੰ ਤੇ) ਖਰਚ ਬਹੁਤ (ਕਰਦਾ ਹੈ)। (ਅ) ਇਕ ਦੀ ਥਾਂ ਲੱਖ ਖਰਚਦਾ ਹੈ ਐਸਾ ਬਿਸੀਆਰ ਖਰਚ ਹੈ ਭਾਵ ਸਖੀ ਹੈ। †ਪਾ:-ਬਿਖਦਾਰ। ਉਪਰਲਾ ਪਾਠ ਪੁਰਾਤਨ ਨੁਸਖੇ ਦਾ ਹੈ, ਸੌ ਸਾਖੀ ਤੇ ਹੋਰਨੀਂ ਥਾਈਂ ਪਾਠ ਹੈ ਇਕ ਤੇ ਲਾਖ ਖਰਚ ਬਿਖਦਾਰ'। ਜਿਸ ਦਾ ਅਰਥ ਸੰਪ੍ਰਦਾਈ ਇਹ ਹੈ:-ਇਹ ਬਿਖਦਾਰ (ਬਿਖਧਰ=ਤੀਰ) ਨਾਲ ਲੱਖਾਂ ਨੂੰ ਖਰਚ (ਨਾਸ਼) ਕਰ ਦੇਂਦਾ ਹੈ।

ਸਭਿ ਬਿਧਿ ਜਾਨਹੁ ਐਨ ਹੁਸ਼ੀਆਰ।
ਸੁੰਦਰ, ਉਮਰ ਸੁ ਬਰਖੁਰਦਾਰ[1]†' ॥੩੬॥

[1]ਜਵਾਨੀ ਦੀ ਉਮਰ ਹੈ। †ਸੌ ਸਾਖੀ ਦਾ ਪਾਠ ਹੈ:- 'ਉਮਰ ਬਰਖੁਰਦਾਰ ਸਿਰਦਾਰ' ਇਸ ਦਾ ਭਾਵ ਹੈ ਕਿ ਉਮਰ ਨੌਜਵਾਨੀ ਦੀ ਹੈ, ਤੇ (ਜਬਹ ਸਰਦਾਰੀ ਹੈ।

ਬੋਲ੍ਯੋ ਸੁਨਤਿ ਸਾਹ ਮਨ ਬਾਂਦਮ[1]।

[1]ਖੋਟੇ ਮਨ ਵਾਲਾ [ਪੰ:, ਵਿਚ ਬਾਦ ਖੋਟੇ ਸਿੱਕੇ ਨੂੰ ਕਹਿੰਦੇ ਹਨ। ਫਾ:, ਆਕੜ]।

'ਮੁਰਦਮ ਆਖਰੀ ਬਹਿ ਨਿਸ਼ਾਦਮ[1]।

[1]ਆਖਰ ਤੁਸੀਂ ਮੁਰਦੇ ਹੋ ਤੇ ਨਾਸ਼ਾਦ ਹੋ (ਬਦਕਿਸਮਤ) ਹੋ ਬਹਿ ਜਾਓ [ਨਾਸ਼ਾਦ=ਨਾ ਖੁਸ਼]। (ਅ) ਆਖਰ ਮੈਂ ਮਰਦਾਂ=ਮੁਸਲਮਾਨਾਂ ਨੂੰ ਫਿਰ ਹੱਦਿਆਂ ਤੇ ਬਿਠਾ ਦਿਆਂਗਾ। [ਮੁਰਦਮ=ਮਰਦਾਂ ਨੂੰ, ਆਖਰੀ=ਅੰਤ ਨੂੰ। ਬਹਿ=ਬੈਠਣ ਦੀ ਥਾਂ, ਹੁੱਦਾ। ਨਿਸ਼ਾਦਮ=ਬਿਠਾ ਦਿਆਂਗਾ]।

ਬਡ ਸਰਦਾਰ ਸੁ ਜ਼ਿੰਦਾ ਪੀਰ[1]।

[1]ਮੈਂ) ਬੜਾ ਸਰਦਾਰ ਤੇ ਜ਼ਿੰਦਾ ਪੀਰ ਹਾਂ।

ਖਾਵੰਦ ਖਲਕ ਬੰਦਿਬੇ ਪੀਰ[1] ॥੩੭॥

[1]ਖਲਕਤ ਦਾ ਖਾਵੰਦ ਤੇ ਪੀਰਾਂ ਤੋਂ ਬੰਦਨ ਯੋਗ ਹਾਂ।

ਹਿੰਦੂ ਤਰੀਫ ਖੈਰ ਖਵਾਇ[1]।

[1]ਹਿੰਦੂ ਦੀ ਤਾਰੀਫ ਤੇ ਖੈਰ ਖਵਾਹੀ ਕੀਤੀ ਨੇ (ਮੇਰੇ ਸਾਹਮਣੇ)।

ਖਾਰਜ ਕਰਦਮ ਮਜਬ ਹਵਾਇ[1]†।'

[1]ਮੈਂ ਤੁਹਾਨੂੰ) ਮਜ਼ਹਬ ਦੇ ਦਾਇਰੇ ਤੋਂ ਖਾਰਜ ਕੀਤਾ। †ਕਵੀ ਜੀ ਦੇ ਪਾਠ ਤੇ ਸੌ ਸਾਖੀ ਦੇ ਪਾਠ ਦਾ ਫਰਕ ਹੈ, 'ਬਡ ਸਰਦਾਰ ਸੁ ਜ਼ਿੰਦਾ ਪੀਰ, ਖਾਵੰਦ ਖਲਕ ਬੰਦਬੇ ਪੀਰ' ਇਹ ਪਾਠ ਸੌ ਸਾਖੀ ਨੇ ਅਹਿਦੀਦੇ ਦੇ ਮੂੰਹ ਵਿਚ ਰਖਿਆ ਹੈ। ਯਥਾ:-(ਪਾਤਸ਼ਾਹ ਨੇ) ਪੁਛਿਆ:-ਹਿੰਦੂ ਨੇ ਕਿਆ ਗਰਦੀ ਮਚਾਈ, ਕਿਤਨੀ ਕੁ ਫੌਜ, ਕੈਸਾ ਬਹਾਦਰ, ਕਿਆਸੀ ਤਰੀਫ, ਫੈਸਲ ਬੰਦਹ, ਪੀਰ ਮੁਰਸ਼ਿਦ? ਤਾਂ ਅਹਦੀਏ ਬੋਲੇ-ਏਕ ਤੇ ਲਾਖ ਖਰਚੇ ਬਿਖੀਦਾਰ। ਐਨ ਹੁਸ਼ਿਆਰ, ਉਮਰ ਬਰਖੁਰਦਾਰ, ਸਿਰਦਾਰ, ਜ਼ਿੰਦਾ ਪੀਰ, ਖਲਿਕ ਖਾਵੰਦ, ਬੰਦਾ ਬੇਪੀਰ (=ਸੁਧ ਪਾਠ:-ਬੰਦਬੇ ਪੀਰ=ਮੱਥਾ ਟੇਕਣ ਯੋਗ ਗੁਰੁ)। ਬੋਲਿਆ ਤੁਰਕ:-ਮੁਰਦ ਮੁਆਖਰੀ ਬਹਿ ਨਿਸ਼ਾਦਮ, ਹਿੰਦੂ ਤਰੀਫ ਖੈਰ ਖਵਾਇ? 'ਮਜ਼ਬ ਹਵਾਇ ਖਾਰਜ ਕਰਦਮ। ' ਇਸ ਤੋਂ ਸਾਫ ਹੈ ਕਿ ਅਹਿਦੀਏ ਨੇ ਗੁਰੂ ਜੀ ਦੀ ਤਾਰੀਫ ਕੀਤੀ, ਪਾਤਸ਼ਾਹ ਨੇ ਨਾ ਸਹਿ ਸਕਣ ਕਰਕੇ ਝਿੜਕ ਦਿਤੀ ਹੈ ਕਿ 'ਤੁਸੀਂ ਆਖਰ ਮੁਰਦੇ ਹੋ, ਨਾਸ਼ਾਦ ਹੋ (ਬਦਕਿਸਮਤ ਹੋ) ਬਹਿ ਜਾਓ, ਹਿੰਦੂ ਦੀ ਤਾਰੀਫ ਤੇ ਖੈਰ ਖਵਾਹੀ ਕੀਤੀ ਨੇ ਮੈਂ ਤੁਹਾਨੂੰ ਮਜ਼ਹਬ (ਇਸਲਾਮ ਦੇ) ਦਾਇਰੇ ਤੋਂ ਖਾਰਜ ਕੀਤਾ। ਅਥਵਾ ਇਸ ਤੁਕ

ਦਾ ਇਹ ਭਾਵ ਹੈ ਕਿ ਮੈਂ ਫੇਰ ਮੁਸਲਮਾਨਾਂ ਨੂੰ ਕਾਇਮ ਕਰਾਂਗਾ ਤੇ ਹਿੰਦੂ ਦੀ ਤਾਰੀਫ ਕਰਨ ਵਾਲੇ ਤੇ ਉਸ ਦੇ ਖੈਰ ਖਵਾਹਾਂ ਨੂੰ ਖਾਰਜ ਕਰ ਦਿਆਂਗਾ। ਸੂਚਨਾ-ਫਾਰਸੀ ਲਿਖਤ ਸ਼ੁਧ ਨਹੀਂ ਰਹੀ ਹੋਈ।

ਇਮ ਕਹਿ ਕੈ ਸੁਲਗਤਿ ਜਿਸ ਛਾਤੀ।
ਬੋਲਜੋ ਬਹੁਰ ਸਭਾ ਮਹਿਂ ਬਾਤੀ ॥੩੮॥
''ਕਰੀਏ ਕਹਾਂ ਬਰੋਬਰ ਨਹੀਂ।
ਮਜਬ ਮਬੂਬ ਨਹੀਂ ਮੈਂ ਲਹੀ[1]।'
ਸੁਨਿ ਸਭਿ ਸਜਾਨੈ ਬਾਕ ਬਖਾਨੈਂ।
'ਜੇਤੀ ਮਤਿ ਜੇਤਿਕ ਚਿਤ ਜਾਨੈ' ॥੩੯॥
ਪੀਛੇ ਕਾਜ਼ੀ ਬਾਕ ਉਚਾਰਾ।
'ਜਉ ਸਭਿ ਬਿਧਿ ਕਰ ਸੋ ਹੁਸ਼ੀਆਰਾ[1]।
ਕਰੋ ਮੁਹਬਤਿ ਸਾਥ ਬੁਲਾਵਨ।
ਦੇਖਹੁ ਰੂਪ ਸੁਨਹੁ ਬਚ ਭਾਵਨ[1] ॥੪੦॥
ਪਰਖ ਲੇਹੁ ਜੇਤਿਕ ਸੋ ਹੋਇ।
ਜਿਹ ਤਰੀਫ ਕਰਤਾ ਸਭਿ ਕੋਇ।'
ਸੁਨਤਿ ਸਭਾ ਸਦ ਅਰੁ ਪਤਿਸ਼ਾਹੂ।
ਬੁਧਿ ਕਾਜ਼ੀ ਕੀ ਕਰਤਿ ਸਰਾਹੂ ॥੪੧॥
'ਆਛੀ ਕਹੀ, ਬਨਹਿ ਇਸ ਰੀਤਿ।
ਕਰਹਿਂ ਬੁਲਵਾਨ ਜਿਮ ਹੁਇ ਮੀਤ।
ਸੁਮਤਿ ਖੂਬ ਕਾਜ਼ੀ ਇਹੁ ਭਾਖੀ।
ਲਿਖਹੁਂ ਪ੍ਰਵਾਨੇ' ਆਇਸੁ ਆਖੀ ॥੪੨॥
'ਪਤਿਸ਼ਾਹੀ ਇਕ ਹੀ ਕੀ ਹੋਇ।
ਉਰ ਅੰਤਰ ਨੀਕੇ ਲਿਹੁ ਜੋਇ।
ਪਰਵਾਨਾ ਹੇਰਤਿ ਹੀ ਆਵਹੁ।
ਹਮ ਤੁਮ ਮਜਬ ਏਕ ਲਖਿ ਪਾਵਹੁ[1] ॥੪੩॥
ਨਾਂਹਿ ਤ ਮੈਂ ਪਹੁੰਚਹੁੰਗਾ ਤਹਾਂ।
ਕਰਿ ਬਹਾਦਰੀ ਬੈਠਜੋ ਜਹਾਂ।
ਅਜ਼ਮਤ ਜਿਤਿਕ ਫਕੀਰੀ ਕੇਰ।
ਬਿਚ ਜਹਾਨ ਤੇ ਜੈ ਹੈ[1] ਫੇਰ ॥੪੪॥
ਪੀਰ ਫਕੀਰ ਬਡੇ ਲਘੁ ਅਹੈਂ।
ਪਤਿਸ਼ਾਹੀ ਘਰ ਮਹਿਂ ਜਿਮ ਰਹੈਂ।
ਤੈਸੇ ਤੁਮ ਭੀ ਰਹਿਬੋ ਕਰੀਅਹਿ।

[1]ਹੁਣ ਕੀ ਕਰੀਏ ਨਾਂ ਤਾਂ ਉਹ ਮੇਰੇ ਬ੍ਰਾਬਰਦਾ ਹੈ ਨਾਂ (ਮੇਰੇ) ਮਜ਼੍ਹਬ ਦਾ ਪਯਾਰਾ ਮੈਂ ਉਸ ਨੂੰ ਦੇਖਦਾ ਹਾਂ।

[1]ਜੇ ਸਭਿ ਤਰ੍ਹਾਂ ਉਹ ਹੁਸ਼ਿਆਰ ਹੈ।

[1]ਪ੍ਰੇਮ ਦੇ।

[1]ਭਾਵ ਦੋਵੇਂ ਮਵਾਹਿਦ ਹਾਂ, ਇਕ ਰੱਬ ਨੂੰ ਮੰਨਣ ਵਾਲੇ, ਦੋਵੇਂ ਬੁਤ ਪ੍ਰਸਤ ਨਹੀਂ ਹਾਂ। ਸੌ ਸਾ: ਦਾ ਪਾਠ ਹੈ:-ਹਮ ਤੁਮ ਮਜਹਬ ਏਕ ਹੈ।

[1]ਚਲੀ ਜਾਵੇਗੀ।

ਨਹਿਂ ਬਿਰੋਧ ਕਿਮ ਉਰ ਮਹਿਂ ਧਰੀਅਹਿ'
॥ ੪੫ ॥
ਬਡ ਹੰਕਾਰ ਹਕੀਕਤ ਔਰ[1]।
ਜਿਮ ਪਤਿਸ਼ਾਹੀ ਕੋ ਹੁਇ ਤੌਰ।
ਪਰਵਾਨੇ ਮਹਿਂ ਬਹੁ ਲਿਖਵਾਈ।
'ਬਖਸ਼ਿਸ ਹਮ ਦਰਗਾਹਿ ਤੇ ਪਾਈ
॥ ੪੬ ॥
[1]ਪਤਿਸ਼ਾਹਤਿ ਕੀ ਕਿਯ ਬਖਸ਼ੀਸ਼।
ਪਰਵਰਦਗਾਰ ਕਲਾ ਜਗਦੀਸ਼[2]।'
ਦੇ ਪਰਵਾਨਾ ਪਠੇ ਵਕੀਲ।
ਕਰਿ ਤਗੀਦ 'ਜਾਵਹੁ ਬਿਨ ਢੀਲ'
॥ ੪੭ ॥
ਸ੍ਰੀ ਕਲਗ਼ੀਧਰ ਕੇ ਢਿਗ ਆਏ।
ਸਭਾ ਲਗਾਇ ਹਜ਼ੂਰ ਬੁਲਾਏ।
ਸਭਿ ਅਹਿਵਾਲ ਸੁਨਜੋ ਜਬਿ ਕਾਨ।
ਉੱਤਰ ਲਿਖਵਾਯਹੁ ਤਬਿ ਜਾਨ ॥ ੪੮ ॥
'ਜਿਸ ਤੇ ਬਖਸ਼ਿਸ਼ ਪ੍ਰਾਪਤਿ ਤੋਹੀ।
ਤਿਸੀ ਪੁਰਖ ਨੇ ਭੇਜਜੋ ਮੋਹੀ।
ਨਜਾਉਂ ਕਰਨ ਤੇ ਹੇਤ ਪਠਾਯੋ[1]।
ਬਿਸਰ ਗਯੋ ਤੈਂ ਦੰਭ ਕਮਾਯੋ ॥ ੪੯ ॥
ਯਾਂ ਤੇ ਕਿਮ ਤੁਝ ਸੰਗ ਬਨਿ ਆਵੈ।
ਜੋ ਹਿੰਦੁਨਿ ਸੰਗ ਬਾਦ ਉਠਾਵੈ।
ਖਲਕਤ ਨਹਿਂ ਖ਼ੁਦਾਇ ਕੀ ਜਾਨੀ।
ਚਾਹਤਿ ਕਰੀ ਧਰਮ ਕੀ ਹਾਨੀ' ॥ ੫੦ ॥
ਰੁਖ਼ਸਦ ਤਬਿ ਵਕੀਲ ਕੋ ਕੀਨ।
ਖਿਲਤ ਦਰਬ ਜੁਤਿ ਤਿਨ ਕੋ ਦੀਨ[†]।
ਗਏ ਜਾਇ ਅਵਰੰਗ ਸੁਨਾਯੋ।
ਨਹਿਂ ਆਵਤਿ ਲਖਿ ਅਧਿਕ ਰਿਸਾਯੋ
॥ ੫੧ ॥
ਇਤੇ ਪ੍ਰਸੰਗ ਨੁਰੰਗੇ ਕੇਰਾ।

[1]ਵਡੇ ਹੰਕਾਰ ਨਾਲ ਹੋਰ ਭੀ ਹਾਲ (ਲਿਖਿਆ)।

[1]ਬਖਸ਼ੀਸ਼ ਕੀਤੀ ਹੈ ਜਗਦੀਸ਼ ਪਰਵਰਦਗਾਰ ਦੀ ਕਲਾ ਨੇ।

[1]ਤੈਨੂੰ) ਇਨਸਾਫ ਕਰਨ ਲਈ ਭੇਜਿਆ ਸੀ।

[†]ਸੌ ਸਾਖੀ ਵਿਚ ਲਿਖਿਆ ਹੈ 'ਅਤੇ ਨਾਲ ਭੇਜਿਆ ਦਇਆ ਸਿੰਘ ਖੱਤਰੀ ਲਾਹੌਰ ਕਾ, ਧਰਮ ਸਿੰਘ ਆਗਰੇ ਕਾ। '

ਸੁਨਹੁ ਗਿਰੇਸ਼ੁਨਿ ਜਥਾ ਬਖੇਰਾ।
ਲੂਟਿ ਕੂਟਿ ਕਰਿ ਸਦਾ ਲਰਾਈ।
ਕਰਤਿ ਸਿੰਘ ਬਿਚਰਤਿ ਸਮੁਦਾਈ
॥੫੨॥
ਇਸ ਰਣ ਕੋ ਸੁਨਿ ਦੇਸ਼ ਬਿਦੇਸ਼।
ਮਿਲਿ ਸਿਖ ਸੰਗਤਿ ਆਇ ਵਿਸ਼ੇਸ਼।
ਦਿਨ ਪ੍ਰਤਿ ਆਇ ਹਜ਼ਾਰਹੁ ਭਏ।
ਸ਼ਸਤ੍ਰ ਧਰਹਿਂ ਬਿਚਰਨਿ ਗਿਰ ਲਏ
॥੫੩॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਅਵਰੰਗ' ਪ੍ਰਸੰਗ ਬਰਨਨੰ ਨਾਮ ਚਤਰਥੋ ਅੰਸੂ
॥੪॥

## ੫. [ਪਹਾੜੀਆਂ ਦੀ ਨੌਰੰਗੇ ਅੱਗੇ ਫਰਿਆਦ]

੪<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੬

ਦੋਹਰਾ:

ਦੇਖ੍ਯੋ[1] ਬਡੋ ਕਸੂਰ ਕੋ ਗੁਰ ਕੀ ਜਬਰੀ ਬਾਤ। [1](ਪਹਾੜੀਆਂ) ਨੇ ਦੇਖਿਆ।
ਪੰਥ ਖਾਲਸਾ ਮਿਟਤਿ ਨਹਿਂ ਵਧਿਤਿ ਜਾਤਿ ਅਵਦਾਤ ॥੧॥

ਚੌਪਈ:

ਭੀਮ ਚੰਦ ਦੁਖ ਪਾਇ ਘਨੇਰਾ।
ਗ੍ਰਾਮ ਉਜਾਰੇ, ਬਹੁ ਬਲ ਹੇਰਾ[1]। [1]ਗੁਰੂ ਜੀ ਦਾ ਬੜਾ ਬਲ ਦੇਖਿਆ।
ਗੁਰੂ ਸੂਰਮਾ ਰਣ ਪ੍ਰਿਯ ਅਹੈ।
ਸਦਾ ਜੰਗ ਚਿਤ ਚਾਹਤਿ ਰਹੈ ॥੨॥
ਭਯੋ ਬਿਬਸ ਕੁਛ ਜਤਨ ਨ ਜਾਨ੍ਯੋਂ।
ਹੋਨਿ ਪੁਕਾਰੂ ਮਿਲ ਮਤਿ[1] ਠਾਨ੍ਯੋਂ। [1]ਸਲਾਹ।
ਸਭਿ ਰਾਜਨ ਨੀਕੀ ਮਨ ਮਾਨੀ।
ਲੇ ਕਰਿ ਧਨ ਗਨ ਤਯਾਰੀ ਠਾਨੀ ॥੩॥

ਦੋਹਰਾ:

ਭੀਮ ਚੰਦ ਕਹਿਲੂਰੀਆ ਲੀਨਿ ਹੰਡੂਰੀ ਨਾਲ।
ਕਰੇ ਕੂਚ ਦਰ ਕੂਚ ਕੋ ਦਿੱਲੀ ਗਏ ਉਤਾਲ ॥੪॥

ਚੌਪਈ:

ਦੇ ਕਰਿ ਭੇਟ ਬਹੁਤ ਬਿਧਿ ਨਾਨਾ।
ਗ੍ਰੀਵ ਨਿਵਾਇ ਸਲਾਮ ਬਖਾਨਾ।
ਮਿਲ ਸੂਬੇ ਸੰਗ ਅਰਜ਼ ਗੁਜਾਰੀ।
'ਇਕ ਹਜ਼ਰਤ ਹੈ! ਓਟ ਹਮਾਰੀ ॥੫॥
ਬਹੁ ਸੰਮਤਿ ਬੀਤੇ ਚਢਿ ਗਯੋ[1]। [1]ਭਾਵ ਦੱਖਣ ਨੂੰ ਮੁਹਿੰਮ ਤੇ ਗਏ ਨੂੰ।
ਅਪਨੇ ਥਾਨ ਤੁਮੇ ਕਰਿ ਦਿਯੋ।
ਯਾਂ ਤੇ ਹਮਰੇ ਹੋ ਰਖਵਾਰੇ।
ਜ਼ੋਰ ਜ਼ੁਲਮ ਜੋ ਕਰਹਿ ਨ੍ਰਿਵਾਰੇ[1] ॥੬॥ [1](ਤਿਸ ਨੂੰ) ਦੂਰ ਕਰ ਦਿਓ।
ਆਗੇ ਤੁਮਹੁ ਹਿਮਾਯਤਿ ਕਰੀ।
ਦਸ ਹਜ਼ਾਰ ਸੈਨਾ ਬਲਿ ਭਰੀ।
ਪਠਿ ਉਪਰਾਲਾ ਕੀਨ ਹਮਾਰਾ।
ਮਚ੍ਯੋ ਜੁੱਧ ਦਾਰੁਨ ਤਿਸ ਬਾਰਾ ॥੭॥
ਪੁਨ ਸਿਰ੍ਹੰਦ ਕੋ ਸੂਬਾ ਗਯੋ।

ਲਰਿ ਕਰਿ ਗੁਰ ਸਰਿਤਾ ਤਟ ਲਯੋ।'
ਸੁਨਿ ਸੂਬੇ ਗਿਰਪਤਿ ਸਮੁਝਾਏ।
'ਸ਼ਾਹੁ ਨਿਕਟ ਗਮਨਹੁ ਬਨਿ ਆਏ ॥ ੮ ॥
ਮੈਂ ਲਿਖਿ ਪਠਹੁਂ ਸਕਲ ਅਹਿਵਾਲ।
ਜ਼ੁਲਮੀ ਤੁਮ ਪਰ ਹੋਤਿ ਕਮਾਲ[1]।
ਤਹਿਂ ਤੇ ਹੁਕਮ ਲੇਹੁ ਬਹੁ ਦਲ ਕੋ।
ਲਰਹੁ ਬਹੁਰ ਹੇਰਹੁ ਰਿਪੁ ਬਲ ਕੋ' ॥ ੯ ॥
ਨੇਕ ਸਲਾਹ ਜਾਨਿ ਸਭਿ ਰਾਜੇ।
ਮਿਲੇ ਸ਼ਾਹ ਬਿਨ ਬਨੈ ਨ ਕਾਜੇ।
ਸੂਬੇ ਤੇ ਅਹਿਵਾਲ ਲਿਖਾਯੋ।
ਨਿਜ ਪਹੁੰਚਨਿ ਤੇ ਪ੍ਰਥਮ ਪਠਾਯੋ ॥ ੧੦ ॥
ਦੁਰਗ ਗੋਲਕੁੰਡਾ[1] ਬਡ ਜਹਾਂ।
ਲਰਤਿ ਨੁਰੰਗਾ ਬਾਸਜੋ ਤਹਾਂ।
ਨੌਮੇ ਪਾਤਿਸ਼ਾਹੁ ਕੇ ਸਾਥ।
ਕਰੀ ਅਵੱਗਜਾ ਦਿੱਲੀ ਨਾਥ ॥ ੧੧ ॥
ਤਬਿ ਕੋ ਨਹੀਂ ਬਸਨ ਪੁਰਿ ਪਾਯੋ।
ਮਿਸ ਮੁਹਿੰਮ ਲੇ ਦੱਖਣ ਧਾਯੋ[1]।
ਹਠੀ ਬਿਲੰਦ ਮੂੜ ਚਵਗੱਤਾ।
ਗੁਰ ਸਨ ਦ੍ਵੈਖੀ ਮਹਾਂ ਕੁਪੱਤਾ ॥ ੧੨ ॥
ਦਿੱਲੀ ਤੇ ਚੜਿ ਕਰਿ ਗਿਰਨਾਥ।
ਗਮਨੇ ਤਬਿ ਬਡ ਤੂਰਨ ਸਾਥ।
ਕਰੇ ਕੂਚ ਦਰ ਕੂਚ ਹਮੇਸ਼ੂ।
ਉਲੰਘੇ ਪੰਥ ਅਸ਼ੇਸ਼ ਵਿਸ਼ੇਸ਼ੂ ॥ ੧੩ ॥
ਪਹੁੰਚਿ ਤਹਾਂ ਡੇਰਾ ਨਿਜ ਘਾਲਾ।
ਮਿਲਿ ਉਮਰਾਵਨਿ ਕਹਿ ਅਹਿਵਾਲਾ।
ਰਿਸ਼ਵਤਿ ਦੇ ਧਨ ਵਸਤੁ ਅਛੇਰੀ।
'-ਆਇ ਪੁਕਾਰੂ- ਸੁਧਿ ਦਿਹੁ ਮੇਰੀ' ॥ ੧੪ ॥
ਬਹੁ ਉਮਰਾਵਨਿ ਸ਼ਾਹ ਜਨਾਈ।
'ਸ਼੍ਰੀ ਗੁਬਿੰਦ ਸਿੰਘ ਧੂਮ ਉਠਾਈ।
ਰਾਜੇ ਬਡ ਖੇਦ ਕੋ ਪਾਇ।
ਕਰਨਿ ਪੁਕਾਰ ਇਹਾਂ ਲਗ ਆਇ'

[1]ਬਹੁਤੀ।

[1]ਗੋਲਕੁੰਡਾ ਦੱਖਣ ਵਿਚ ਹੈ।

[1]ਜੰਗ ਦੇ ਬਹਾਨੇ ਦੱਖਣ ਨੂੰ ਚਲਾ ਗਿਆ।

॥੧੫॥
ਸੁਨਿ ਕੈ ਸ਼ਾਹ ਬੁਲਾਵਨਿ ਕੀਨੇ।
ਗਏ ਨਿਕਟਿ ਭੇਟਾ ਗਨ ਦੀਨੇ।
ਠਾਂਢੇ ਹਾਥ ਜੋਰਿ ਕਰਿ ਰਹੇ।
ਬੂਝੇ ਸਭਿ ਬ੍ਰਿਤਾਂਤ ਤਬਿ ਕਹੇ ॥੧੬॥
'ਦੇਸ਼ ਨ ਬਸਨ ਦੇਤਿ ਦਲ ਕੀਨੋ[1]। [1]ਫੌਜ ਬਣਾ ਲਈ ਹੈ।
ਗੁਰੂ ਨਿਡਰ ਕਿਸ ਤ੍ਰਾਸ ਨ ਚੀਨੋ।
ਸਦਾ ਜੰਗ ਕੇ ਸੰਗ ਸਨੇਹੂ।
ਹਮ ਸਨ ਠਾਨਤਿ ਬੈਰ ਅਛੇਹੂ' ॥੧੭॥
ਸੁਨਿ ਅਵਰੰਗੇ ਬੂਝਯੋ ਫੇਰ।
'ਕ੍ਯੋਂ ਤੁਮ ਸੰਗ ਗੁਰੂ ਕੋ ਬੈਰ।
ਸੈਨਾ ਦੀਰਘ ਪ੍ਰਥਮ ਪਠਾਈ।
ਤਊ ਨ ਤੁਮਰੀ ਰਾਰ ਮਿਟਾਈ ॥੧੮॥
ਗੁਰ ਢਿਗ ਰਾਜ ਦੇਸ਼ ਕਿਛੁ ਨਾਹੀਂ।
ਕਹਾਂ ਦੇਤਿ ਲਸ਼ਕਰ ਰਖਿ ਪਾਹੀ।
ਜਥਾ ਬ੍ਰਿਤੰਤ ਛੋਰ[1] ਤੇ ਸਾਰੋ। [1]ਮੁੱਢ ਤੋਂ। (ਅ) ਖੋਲ੍ਹਕੇ।
ਅਬਿ ਤੁਮ ਮੋਹਿ ਸਮੀਪ ਉਚਾਰੋ' ॥੧੯॥
ਸੁਨਿ ਕਰਿ ਜੋਰਤਿ ਕਥਾ ਬਖਾਨੀ।
ਜਿਮ ਬੀਤੀ ਨਿਜ ਸੰਗ ਕਹਾਨੀ।
'ਗੁਰ ਕੋ ਪਿਤਾ ਮੋਲ ਲੇ ਥਾਨ।
ਤਹਾਂ ਬਸਾਵਨਿ ਕਰਿ ਨਰ ਆਨ[1] ॥੨੦॥ [1]ਹੋਰ ਲਿਆਕੇ ਨਰ ਵਸਾਏ।
ਪੁਰਿ ਬਿਸਾਇ ਪੂਰਬ ਚਲਿ ਗਏ।
ਉਤ ਹੀ ਪਟਣੇ ਇਹ ਜਨਮਏ।
ਸੋ ਤੋ ਸੁਰਗਬਾਸ ਜਬਿ ਭਏ।
ਬਯ ਲਘੁ ਮਹਿਂ ਇਤ ਕੌ ਗੁਰ ਅਏ ॥੨੧॥
ਬਸ ਕਰਿ ਕੁਛ ਤਨ ਸੁਰਤਿ ਸੰਭਾਰੀ।
ਰਾਖੇ ਚਾਕਰ ਆਯੁਧ ਧਾਰੀ।
ਗ੍ਰਾਮਨਿ ਮਹਿਂ ਅਖੇਰ ਕੋ ਜਾਇਂ।
ਖੇਤੀ ਦੇਤਿ ਉਜਾਰ ਸੁ ਥਾਇਂ ॥੨੨॥
ਤਬਿ ਹਮ ਨੇ ਮਿਲਿ ਦੀਨਸਿ ਜ਼ੋਰ।

ਗਮਨਜੋਂ ਸ਼ਾਰਮੌਰ ਕੀ ਓਰ[1]।
ਤਹਿਂ ਭੀ ਪਹੁੰਚੇ ਧੂਮ ਉਠਾਈ।
ਰਾਮਰਾਇ ਕੇ ਨਰ ਸਮੁਦਾਈ ॥੨੩॥
ਹੁਤੇ ਮਸੰਦ ਮਾਰ ਸਭਿ ਦੀਨੇ।
ਰਾਜਨ ਸੰਗ ਬਖੇਰਾ ਕੀਨੇ।
ਹਰੀ ਚੰਦ ਦੀਰਘ ਧਨੁ ਧਾਰੀ।
ਤਹਾਂ ਜੰਗ ਕਰਿ ਲੀਨਸਿ ਮਾਰੀ ॥੨੪॥
ਸਕਲ ਸੈਲਪਤਿ ਦਏ ਭਜਾਈ।
ਜਮਨਾ ਤਟ ਨਿਜ ਪੁਰੀ ਬਸਾਈ।
ਕਿਤਿਕ ਸਮਾਂ ਬਸਿ ਤਹਾਂ ਬਸਾਯੋ।
ਪੁਨ ਔਚਕ ਆਨੰਦ ਪੁਰਿ ਆਯੋ ॥੨੫॥
ਤਹਿਂ ਹੁਇ ਥਿਰ ਪੂਜਨ ਕਰਿ ਕਾਲੀ।
ਭੀਮਾ ਕੀਨੀ ਬਿਦਤ ਕਪਾਲੀ[1]।
ਲੇ ਬਰ ਰਚਜੋ ਪੰਥ ਇਕ ਭਾਰੀ।
ਹਿੰਦੂ ਤੁਰਕਨਿ ਤੇ ਬਿਧਿ ਨਜਾਰੀ ॥੨੬॥
ਹਮ ਜਬਿ ਗਏ ਨਿਕਟ ਇਕ ਬਾਰੀ।
ਸਭਿ ਕੋ ਸਿੱਖਜਾ ਹੇਤੁ ਉਚਾਰੀ।
-ਤੁਮ ਭੀ ਸਿੰਘ ਬਨੋ ਸੁਖ ਪਾਵਹੁ।
ਰਾਜ ਸਮਾਜ ਸਕਲ ਬਿਰਧਾਵਹੁ ॥੨੭॥
ਦਿੱਲੀਨਾਥ ਸਾਥ ਹਮ ਦ੍ਵੈਸ਼।
ਤਿਹ ਸੰਗ ਕਰੀਅਹਿ ਜੰਗ ਵਿਸ਼ੇਸ਼।
ਲੇਉਂ ਪਿਤਾ ਕਾ ਬੈਰ ਮਹਾਨਾ।
ਕਰੋਂ ਖਪਾਵਨ ਮੈਂ ਤੁਰਕਾਨਾ-੨੮॥
ਰਾਵਰਿ ਨਾਮ ਗੁਰੂ ਜਬਿ ਲਯੋ।
ਸੁਨਿ ਹਮ ਸਕਲ ਤ੍ਰਾਸ ਮਨ ਅਯੋ।
ਦੇ ਜਵਾਬ ਤਬਿ ਨਾਂਹਿਨ ਮਾਨੇ।
ਹਜ਼ਰਤਿ ਕੋ ਨਿਜ ਖਾਵੰਦ ਜਾਨੇ ॥੨੯॥
ਚੜ੍ਹ ਕਰਿ ਗਏ ਆਪਨੇ ਡੇਰੇ।
ਹਮ ਤੇ ਪੀਛੇ ਸਿੰਘ ਘਨੇਰੇ।
ਚਾਰਹੁੰ ਬਰਨ ਕਰੇ ਇਕ[†] ਥਾਇਂ।
ਇਕਠੇ ਭੋਜਨ ਸਭਿਨਿ ਖੁਵਾਇ ॥੩੦॥
ਤਿਨ ਸੋਂ ਕਹੈ ਗਹੋ ਹੱਥਜਾਰੰ।

[1]ਪਾਉਂਟੇ ਵੱਲ।

[1]ਭਾਵ ਪ੍ਰਗਟ ਕੀਤੀ ਦੇਵੀ।

[†]ਇਕ ਕਹਿਣ ਦਾ ਹੀਆ ਪੈਣਾ ਕਠਨ ਸੀ।

ਸਦਾ ਜੁੱਧ ਸਨ ਧਰੀਅਹਿ ਪਜਾਰੰ।
ਪਾਤਿਸ਼ਾਹੁ ਆਦਿਕ ਮਹਿਪਾਲਾ।
ਤੁਮ ਕੋ ਸਕਲ ਭਰੈਂਗੇ ਹਾਲਾ ॥੩੧॥
ਸਭਾ ਮਲੇਛਨਿ ਛਿੱਪ੍ਰ ਉਠਾਵਹਿਂ।
ਲੂਟ ਕੂਟ ਗਨ ਤੁਰਕ ਖਪਾਵਹਿਂ।
ਪਿਤਾ ਮਾਤ ਅਸਿਧੁਜ ਅਸਿ ਕਾਲੀ[1]।

[1] 'ਜਿਸ ਦੇ ਝੰਡੇ ਤੇ ਤਲਵਾਰ ਹੈ (ਭਾਵ ਅਕਾਲ ਪੁਰਖ) ਪਿਤਾ ਹੈ ਤੇ ਮਾਤਾ ਤਲਵਾਰ ਰੂਪ ਕਾਲੀ ਹੈ।

ਪੰਥ ਸਹਾਇਕ ਨਿਤ ਰਖਵਾਲੀ ॥੩੨॥
ਤੁਰਕਨਿ ਸਨ ਰਣ ਇਹ ਉਪਦੇਸ਼ੂ।
ਦੇਤਿ ਤਿਨੈ ਉਤਸਾਹ ਵਿਸ਼ੇਸ਼ੂ।
ਪ੍ਰਥਮ ਸੈਂਕਰੇ ਸਿੰਘ ਭਏ ਹੈਂ।
ਅਬੈ ਹਜ਼ਾਰਹੁਂ ਸਿੰਘ ਥਏ ਹੈਂ ॥੩੩॥
ਸੋ ਚਢਿ ਕਰਿ ਆਯੁਧ ਕਰ ਧਰਿ ਕੈ।
ਸੈਲ ਦੇਸ਼ ਲੂਟਤਿ ਨਿਤ ਬਰਿ ਕੈ।
ਹਮ ਬਹੁ ਛਿਮਾ ਕਰਤਿ ਹੀ ਰਹੇ।
ਮਿਟਤਿ ਨਹੀਂ ਕਿਮ, ਜਬਿ ਉਰ ਲਹੇ ॥੩੪॥
ਦਿੱਲੀ ਬਿਖੈ ਆਨਿ ਹਮ ਕਹਜੋ।
ਤੁਮ ਢਿਗ ਸੁਧਿ ਪਠਿ ਕੈ ਸਭਿ ਲਹਜੋ।
ਦ੍ਵੈ ਉਮਰਾਵ ਗਏ ਚਢਿ ਜਬੈ।
ਦਸ ਹਜ਼ਾਰ ਲਸ਼ਕਰ ਲੇ ਸਬੈ ॥੩੫॥
ਪਠਿ ਉਪਰਾਲੋ ਕੀਨ ਹਮਾਰਾ।
ਮਚਜੋ ਜੁੱਧ ਦਾਰੁਨ ਤਿਸ ਬਾਰਾ।
ਪੈਂਡ ਖਾਨ ਅਰੁ ਸਤਿਗੁਰ ਸੰਗ।
ਭਯੋ ਜੰਗ ਦ੍ਵੈ ਹਤੇ ਖਤੰਗ ॥੩੬॥
ਨਿਫਲ ਖਾਨ ਕੇ ਸਰ ਦ੍ਵੈ ਗਏ।
ਗੁਰ ਇਕ ਮਚਜੋ ਹਯ ਉਥਲਏ।
ਸੈਫ ਸੰਗ ਸਿਰ ਕਾਟਿ ਉਤਾਰਾ।
ਦੀਨ ਬੇਗ ਘਾਇਲ ਦੁਖਿ ਭਾਰਾ ॥੩੭॥
ਖਿਦਰਾਬਾਦ ਗ੍ਰਾਮ ਲਗਿ ਆਏ।
ਮਾਰਤਿ ਮਰਤਿ ਪਠਾਨ ਪਲਾਏ।
ਜੇ ਕਰਿ ਲਸ਼ਕਰਿ ਸ਼ਾਹ ਪਲਾਯੋ।
ਸਿੰਘਨਿ ਦਲ ਪੀਛੇ ਤਿਨ ਧਾਯੋ ॥੩੮॥

ਹਮ ਰਾਜਨਿ ਕੀ ਗਿਨਤੀ ਕਹਾਂ।
ਲਰ ਕਰਿ ਸਨਮੁਖ ਠਹਿਰਹਿਂ ਤਹਾਂ।
ਪੀਛੇ ਤੇ ਪੁਨ ਧੂਮ ਉਠਾਈ।
ਲੂਟ ਕੂਟ ਕਰਿ ਮਾਰ ਮਚਾਈ ॥੩੯॥
ਸਕਲ ਸੈਲਪਤਿ ਤਬਹਿ ਬਟੋਰੇ।
ਮੈਂ ਤਬਿ ਕਹ੍ਯੋ ਸੁਨਹੁ ਮਤਿ ਭੋਰੇ !
ਦਲ ਵਧਤੋ ਨਿਤ ਸਿੰਘਨਿ ਕੇਰਾ।
ਜਿਨਹੁ ਇਰਾਦਾ ਧਰ੍ਯੋ ਬਡੇਰਾ ॥੪੦॥
ਰਾਜ ਲੇਨਿ ਕੀ ਉਰ ਮਹਿਂ ਇੱਛਾ।
ਕ੍ਯੋਂ ਬੈਠੇ, ਤੁਮ ਕਰਤਿ ਨ ਪਿੱਛਾ[1]।

[1]ਕਿਉਂ ਬੈਠੇ ਹੋ, ਉਸਦਾ (ਪੂਰੀ ਤਰ੍ਹਾਂ) ਕਿਉਂ ਪਿੱਛਾ ਨਹੀਂ ਕਰਦੇ।

ਇੱਤ੍ਯਾਦਿਕ ਸਮੁਝਾਇ ਹਕਾਰੇ।
ਮਿਲੇ ਸਭਿਨਿ ਕੇ ਦਲ ਬਡ ਭਾਰੇ ॥੪੧॥
ਬਾਈ ਧਾਰਨਿ ਕੀ ਠਕੁਰਾਈ[1]।

[1]ਬਾਈ ਧਾਰਾਂ ਦੇ ਰਾਜੇ।

ਕੀਨ ਇਕੱਤ੍ਰ ਚਮੂੰ ਸਮੁਦਾਈ।
ਆਨਿ ਅਨੰਦਪੁਰਿ ਰਣ ਬਡ ਕਰ੍ਯੋ।
ਬੀਰ ਕੇਸਰੀ ਚੰਦ ਸੁ ਮਰ੍ਯੋ ॥੪੨॥
ਘਾਇਲ ਸੁਭਟਨਿ ਗਿਨਤੀ ਨਾਂਹਿ।
ਮਰੇ ਹਜ਼ਾਰਹੁ ਰਣ ਕੇ ਮਾਂਹਿ।
ਬਡੀ ਮੁਹਿੰਮ ਗਿਰੇਸ਼ੁਨਿ ਰਹੀ।
ਨਹੀਂ ਪਰਾਜੈ ਸਤਿਗੁਰ ਲਹੀ[1] ॥੪੩॥

[1]ਸਤਿਗੁਰਾਂ ਹਾਰ ਨਾ ਖਾਧੀ।

ਲਰੇ ਕਿਤਿਕ ਦਿਨ ਖਰਚ੍ਯੋ ਦਰਬਾ।
ਬਹੁ ਬਿਧਿ ਹਾਰਿ ਪਰੇ ਜਬਿ ਸਰਬਾ।
ਆਨ ਧੇਨੁ ਕੀ ਦੀਨ ਨਿਕਾਰਾ।
ਨਿਕਸ੍ਯੋ ਗੁਰੂ ਬਜਾਇ ਨਗਾਰਾ ॥੪੪॥
ਜੰਗ ਬਿਸਾਲ ਡਾਲਿ ਤਤਕਾਲਾ।
ਚਹੁੰਦਿਸ਼ਿ ਘੇਰ ਲੀਨਿ ਮਿਲਿ ਜਾਲਾ।
ਲਿਖ੍ਯੋ ਆਪ ਕੋ ਪਹੁੰਚ੍ਯੋ ਜਬੈ।
ਸੀਰੰਦ[1] ਕੋ ਸੂਬਾ ਚਢਿ ਤਬੈ ॥੪੫॥

[1]ਸਰਹਿੰਦ।

ਮਿਲੀ ਆਨਿ ਕਰਿ ਸੈਨ ਮਹਾਂਨੀ।
ਲਰ੍ਯੋ ਸਭਿਨਿ ਸਨ ਬਨਿ ਧਨੁਪਾਨੀ।
ਸਨੇ ਸਨੇ ਸਤੱਦ੍ਰਵ ਕੇ ਪਾਰ।

ਗਮਨਜੋਂ ਜਾਇ ਥਿਰਜੋ ਤਿਸ ਬਾਰ
॥ ੪੬ ॥
ਕੇਤਿਕ ਦਿਵਸ ਬਿਤਾਵਨ ਕਰੇ।
ਸਕਲ ਗਏ ਦਲ ਨਿਜ ਨਿਜ ਘਰੇ।
ਪੁਨ ਔਚਕ ਚੜ੍ਹਿ ਕਰਿ ਤਤਕਾਲਾ।
ਹੁਤੋ ਗ੍ਰਾਮ ਕਲਮੋਟ ਬਿਸਾਲਾ ॥ ੪੭ ॥
ਲੂਟ ਕੂਟ ਕਰਿ ਸਕਲ ਉਜਾਰੀ।
ਕੇਤਿਕ ਮਾਨਵ ਦੀਨਸਿ ਮਾਰੀ।
ਆਨਿ ਅਨੰਦਪੁਰਿ ਮਹਿਂ ਤਬਿ ਬਰਜੋ।
ਊਧਮ ਅਧਿਕ ਉਠਾਵਨਿ ਕਰਜੋ ॥ ੪੮ ॥
ਦ੍ਵੈ ਉਮਰਾਵ ਪੰਥ ਮਹਿਂ ਆਵਤਿ।
ਲਰਜੋ ਤਿਨਹੁ ਸੋਂ ਬੈਰ ਬਧਾਵਤਿ।
ਏਕ ਪਠਜੋ ਗੁਰ ਸੋਂ ਮਿਲਿ ਗਯੋ।
ਸੈਦਬੇਗ ਤਿਨ ਢਿਗ ਥਿਤ ਭਯੋ ॥ ੪੯ ॥
ਬਹੁਰ ਸਵਾ ਲਖ ਸੈਨਾ ਸੰਗ।
ਦਿਵਸ ਅਲਪ ਭੇ ਮਾਚਜੋ ਜੰਗ।
ਸਭਿ ਰਾਜੇ ਮਿਲਿ ਕੈ ਤਿਸਕਾਲ।
ਹੋਨਿ ਲਗਜੋ ਸੰਗ੍ਰਾਮ ਬਿਸਾਲ ॥ ੫੦ ॥
ਗੁਰੂ ਆਪ ਰਣ ਮਹਿਂ ਤਬਿ ਆਯੋ।
ਸੈਦਖਾਨ ਦੇਖਤਿ ਬਿਕੁਲਾਯੋ।
ਸ਼ਸਤ੍ਰ ਛੋਰਿ ਪਾਇਨਿ ਪਰ ਪਰਯੋ।
ਨਿਕਸਿ ਗਯੋ ਕਿਹ ਨਹੀਂ ਨਿਹਰਜੋ
॥ ੫੧ ॥
ਹਮਹੁ ਜੰਗ ਕਰਿ ਲੂਟ ਮਚਾਈ।
ਹਨਜੋਂ ਖਾਨ ਰਮਜ਼ਾਨ ਤਹਾਂ ਹੀ।
ਲਸ਼ਕਰ ਹਟਿ ਆਯੋ ਪੁਨ ਉਰੇ।
ਹੁਇ ਬਟਪਾਰ ਸਿੰਘ ਤਬਿ ਪਰੇ ॥ ੫੨ ॥
ਨਾਸ਼ ਹਜ਼ਾਰਹੁ ਕੋ ਕਰਿ ਦੀਨਿ।
ਸ੍ਰੀ ਗੋਬਿੰਦ ਸਿੰਘ ਇਮ ਬਲ ਪੀਨ।
ਹਮ ਹੁਇ ਦੁਖੀ ਪੁਕਾਰੂ ਆਏ।
ਹਤਹੁ, ਗਹਹੁ, ਦਲ ਪਠਿ ਸਮੁਦਾਏ'
॥ ੫੩ ॥

## ੬. [ਪਹਾੜੀਆਂ ਨੇ ਸੂਬਿਆਂ ਅੱਗੇ ਮਿੰਨਤਾਂ ਕਰਨੀਆਂ]

ਪ<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>2

ਦੋਹਰਾ:

ਭੀਮਚੰਦ ਕਰ ਬੰਦਿ ਕੈ ਭਨਜੋ ਸਕਲ ਅਹਿਵਾਲ।
'ਤੁਮ ਮਾਲਿਕ ਹਮਰੇ ਸਦਾ ਕਰਹੁ ਆਪ ਪ੍ਰਤਿਪਾਲ ॥੧॥

ਚੌਪਈ:

ਸ਼੍ਰੀ ਨਾਨਕ ਗਾਦੀ ਪੁਰ ਬੈਸਾ।
ਹੁਕਮ ਚਲਾਵੈ ਸੁਰਪਤਿ ਜੈਸਾ।
ਅਬਿ ਤਿਸ ਤੇ ਕੀਜੈ ਰਖਵਾਰੀ।
ਨਤੁ ਦੈ ਹੈ ਗਿਰ ਦੂਨ ਉਜਾਰੀ ॥੨॥
ਰਾਜ ਅਕਾਰਥ ਹਮਰੋ ਕਰਜੋ।
ਲੂਟ ਕੂਟ ਬਿਨ ਦੁਤਿਯ ਨ ਧਰਜੋ[1]। [1]ਦੂਜਾ ਕੰਮ ਨਹੀਂ ਕਰਦਾ।
ਲਰਿ ਕੈ ਬਹੁਤ ਕਾਲ ਹਮ ਹਾਰੇ।
ਹੁਇ ਲਚਾਰ ਸਭਿ ਇਤਹੁਂ ਪਧਾਰੇ ॥੩॥
ਅਬਿ ਲਸ਼ਕਰ ਜੇ ਪਠਹੁ ਬਡੇਰਾ।
ਤੋਪ ਜੰਬੂਰੇ ਸਾਜ ਘਨੇਰਾ।
ਅਲਪ ਚਮੂੰ ਤੇ ਕਾਜ ਨ ਸਰੈ।
ਤਿਸ ਕੋ ਤ੍ਰਾਸ ਗੁਰੂ ਨਹਿਂ ਧਰੈ ॥੪॥
ਗਹਿ ਲੀਜੈ ਕੈ ਰਣ ਮਹਿਂ ਮਾਰੋ।
ਤੌ ਆਪਨੋ ਸਭਿ ਕਾਜ ਸੁਧਾਰੋ।'
ਸੁਨਿ ਨੁਰੰਗ ਮਨ ਭਯੋ ਹਿਰਾਨਾ।
-ਜਿਸ ਨੇ ਏਵ ਕਰਨ ਕੋ ਠਾਨਾ ॥੫॥
ਸੋ ਥੋਰਨਿ ਤੇ ਕਿਮ ਸਧਿ ਆਵੈ[1]। [1]ਠੀਕ ਹੋਵੇ।
ਮਾਰਨ ਮਰਨ ਜਿਸੈ ਮਨ ਭਾਵੈ।
ਪੈਂਡਖਾਨ ਬਾਨਨਿ ਸੋਂ ਘਾਯੋ।
ਲਰਿ ਕੈ ਖਾਨ ਵਜੀਦ ਪਲਾਯੋ ॥੬॥
ਸੈਦਬੇਗ ਅਰੁ ਸੈਦੇਖਾਨ।
ਬਨੇ ਮੁਰੀਦ ਪੀਰ ਕੋ ਮਾਨਿ।
ਸਵਾ ਲਾਖ ਸੈਨਾ ਭਜਿ ਆਈ।
ਅਧਿਕ ਸਮਾਜ ਲੁਟਾਇ ਬਿਹਾਈ[1] ॥੭॥ [1]ਦੌੜ ਗਈ।
ਅਸ ਨਹਿਂ ਹੋਇ ਫਤੂਰ ਉਠਾਵੈ।
ਦਿੱਲੀ ਲਗਿ ਲਰਿਤੋ ਚਲਿ ਆਵੈ।

ਫਿਰਹਿ ਮੁਲਖ[1] ਹ੍ਵੈ ਤਿਸ ਅਨੁਸਾਰਾ।
ਪਠੇ ਵਕੀਲ ਨ ਆਇ ਹਕਾਰਾ[1] ॥ ੮ ॥

[1]ਮੁਲਕ ਅਸਾਡੇ ਵਲੋਂ ਹਟਕੇ।
[1]ਵਕੀਲ ਭੇਜਿਆ ਸੀ (ਪਰ) ਬੁਲਾਇਆ ਆਇਆ ਨਹੀਂ।

ਪੰਥ[1] ਹਜ਼ਾਰੋਂ ਨਰ ਨਿਤ ਬਨੈਂ।
ਆਯੁਧ ਧਰਿ ਧਰਿ ਰਣ ਮਹਿਂ ਹਨੈ-।
ਕਹਜੋ[1] ਕੋਪ ਕਰਿ ਕੈ ਤਿਸ ਕਾਲਾ।
'ਜੋ ਦਿੱਲੀ ਮਹਿਂ ਚਮੂੰ' ਬਿਸਾਲਾ ॥ ੯ ॥
ਸੋ ਸਭਿ ਰਾਜਨਿ ਕੇ ਸੰਗ ਹੋਇ।
ਕਰਹਿ ਅਨੰਦਪੁਰਿ ਪਰ ਢੋਇ[1]।
ਸੀਰੰਦ ਕੋ ਸੂਬਾ ਦਲ ਜੋਰਿ।
ਸੋਪਿ ਚਢੈ ਸਤਿਗੁਰ ਕੀ ਓਰ ॥ ੧੦ ॥
ਉਤ ਲਵਪੁਰਿ ਦਿਸ਼ ਦਲ ਜਹਿਂ ਕਹਾਂ।
ਜ਼ਬਰਦਸਤ[1] ਲੇ ਕਰਿ ਸੰਗ ਮਹਾਂ।
ਗੁਰ ਕੀ ਦਿਸ਼ਿ ਸਭਿ ਕਰੈਂ ਚੜਾਈ।
ਅਟਕ ਪ੍ਰਯੰਤ ਚਮੂੰ ਸਮੁਦਾਈ' ॥ ੧੧ ॥
ਜਬਿ ਅਵਰੰਗ ਇਮ ਹੁਕਮ ਬਖਾਨਾ।
ਲਿਖੇ ਪੱਤ੍ਰ ਜਹਿਂ ਕਹਿਂ ਬਿਧਿ ਨਾਨਾ।
ਭੀਮਚੰਦ ਕਰਿ ਹਰਖ ਮਹਾਨਾ।
ਖਰੋ ਜੋਰਿ ਕਰ ਕਹਤਿ ਸੁਜਾਨਾ ॥ ੧੨ ॥
'ਜਬਿ ਗਮਨਹਿਗੀ ਚਮੂੰ ਬਿਸਾਲਾ।
ਹਮ ਭਿ ਦੇਸ਼ ਨਰ ਜੋਰਹਿਂ ਜਾਲਾ।
ਏਕ ਬਾਰ ਸਗਰੇ ਬਲ ਕਰਿ ਹੈਂ।
ਗੁਰੂ ਸ਼ੱਤ੍ਰ ਕੋ ਦੇਸ਼ ਨਿਕਰਿ ਹੈਂ ॥ ੧੩ ॥
ਜੇ ਨ ਕਰਤਿ ਰਾਵਰਿ ਉਪਰਾਲਾ।
ਹਮਰੇ ਸਾਥ ਲਰਤਿ ਚਿਰਕਾਲਾ।
ਵਧਤਿ ਨਿਤਾਪ੍ਰਤਿ ਦਲ ਬਡ ਕਰਤਿ।
ਪੁਨ ਇਕ ਦਿਨ ਤੁਮ ਸਨ ਭੀ ਲਰਤਿ ॥ ੧੪ ॥
ਇਸੀ ਹੇਤੁ ਤੇ ਆਪ ਬਿਚਾਰਹੁ।
ਅਹੈ ਅਲਪ ਰਿਪੁ ਗਹਹੁ ਕਿ ਮਾਰਹੁ।'
ਸੁਨਿ ਕਰਿ ਰਿਦੈ ਤਪਹਿ ਚਵਗੱਤਾ।
ਰਾਜ ਮਾਨ ਤੇ ਬਹੁ ਮਦਮੱਤਾ ॥ ੧੫ ॥

[1]ਖਾਲਸਾ ਪੰਥ।
[1]ਨੌਰੰਗ ਨੇ) ਕਿਹਾ।
[1]ਚੜ੍ਹਾਈ।
[1]ਜ਼ਬਰਦਸਤ ਖਾਂ ਤਦੋਂ ਲਾਹੌਰ ਦਾ ਫੌਜਦਾਰ ਸੀ।

ਪੈਂਡਖਾਨ ਕੋ ਮਰਿਬੋ ਸੁਨਜੋਂ।
ਦੀਨ ਬੇਗ ਘਾਇਲ ਤਨ ਭਨਜੋਂ।
-ਪਾਇ ਦੇਸ਼ ਮਹਿਂ ਦੁੰਦ ਬਿਸਾਲਾ।
ਲੋਕ ਹਜ਼ਾਰਨਿ ਕੋ ਕਿਯ ਕਾਲਾ- ॥੧੬॥
ਕੁਪਜੋ ਅਧਿਕ ਆਇਸੁ ਤਬਿ ਦੀਨਿ।
'ਅਬਿ ਚਢਿ ਜਾਉ ਗਿਰੇਂਦ੍ਰ ਪ੍ਰਬੀਨ !
ਲਸ਼ਕਰ ਬਡੋ ਬਟੋਰਨਿ ਕਰੋ।
ਹ੍ਵੈ ਇਕ ਤਾਨ[1] ਗੁਰੂ ਸੰਗ ਲਰੋ ॥੧੭॥
ਸਭਿ ਪਰਬਤ ਕੇ ਰਾਜੇ ਮਿਲੋ।
ਕਰਿ ਕਰਿ ਬਲ ਕੋ ਰਣ ਰਿਪੁ ਭਿਲੋ[1]।
ਸਭਿ ਦਿੱਲੀ ਤੇ ਫੌਜ ਚਢਾਵਹੁ।
ਜਯੋਂ ਜਯੋਂ ਕਰਿ ਗੁਰ ਕੋ ਗਹਿ ਲਯਾਵਹੁ'
॥੧੮॥
ਇਸ ਪ੍ਰਕਾਰ ਹੀ ਪੱਤ੍ਰ ਪਠਾਏ।
ਤੂਰਨ ਗਨ ਕਾਸਦ ਤਬਿ ਧਾਏ।
ਭੀਮ ਚੰਦ ਕੋ ਦੈ ਸਿਰੁਪਾਉ।
ਨਿਜ ਸਮੀਪ ਤੇ ਕੀਨ ਬਿਦਾਉ ॥੧੯॥
ਦਿੱਲੀ ਕੋ ਪ੍ਰਥਮੈ ਚਲਿ ਆਯੋ।
ਆਨੰਦਤਿ ਚਿਤ ਡੇਰਾ ਪਾਯੋ।
ਸੂਬੇ ਸੰਗ ਮਿਲਜੋ ਧਨ ਦੈ ਕੈ।
ਸ਼ਾਹੁ ਮਿਲਨਿ ਬਿਰਤਾਂਤ ਬਤੈ ਕੈ ॥੨੦॥
ਸਕਲ ਹਕੀਕਤਿ ਕਹਿ ਸਮੁਝਾਈ।
'ਹਜ਼ਰਤ ਕੀ ਆਇਸੁ ਇਮ ਆਈ।
-ਗਿਰ ਕੀ ਸੈਨਾ ਅਖਿਲ ਬਟੋਰੇ।
ਭ੍ਰਾਤਾ ਬੰਧੁ ਸਮੂਹ ਨਿਹੋਰੇ[1] ॥੨੧॥
ਸੀਰੰਦ ਕੋ ਸੂਬਾ ਲੈ ਜਾਵੋ।
ਲਵਪੁਰਿ ਕੋ ਨਿਜ ਸੰਗ ਚਢਾਵੋ।
ਇਮ ਸਭਿ ਦੇਸ਼ਨਿ ਕੇ ਦਲ ਚਢੈਂ।
ਤੌ ਅਨੰਦਪੁਰਿ ਤੇ ਗੁਰ ਕਢੈਂ ॥੨੨॥
ਨਤੁ ਥੋਰੋ ਦਲ ਜੇ ਚਢਿ ਜਾਵੈ।
ਮਾਰਤਿ ਲਰਤਿ ਤੁਫੰਗ ਬਜਾਵੈ।
ਦਿਢ ਕਾਇਮ ਆਨੰਦਪੁਰਿ ਰਾਖੈ।

[1]ਇਕ ਤਾਣ ਹੋ ਕੇ ਭਾਵ ਕਿ ਮੁੱਠ ਹੋਕੇ।
[1]ਮਿਲੋ, ਭਾਵ ਸਾਹਮਣਾ ਕਰੋ।
[1]ਬੇਨਤੀ ਕਰੋ ਭਾਵ ਬੁਲਾਓ।

ਅਰਜੋ ਰਹੈ ਸਭਿ ਸੋਂ ਮਨ ਮਾਖੈ[1] ॥੨੩॥
ਸੁਪਨੇ ਮਹਿਂ ਭੀ ਤ੍ਰਾਸ ਨ ਜਿਨ ਕੇ।
ਕੇਹਰਿ ਸਮਤਾ ਪਾਈਅਹਿ ਤਿਨ ਕੇ।
ਥੋਰੇ ਘਨੇ ਸ਼ੱਤ੍ਰੁ ਨਹਿਂ ਗਿਨੈ।
ਸਨਮੁਖ ਪਹੁੰਚਿ, ਕ੍ਰਿਪਾਨਨਿ ਹਨੈ ॥੨੪॥
ਤਿਸੀ ਹੇਤੁ ਤੇ ਲਸ਼ਕਰ ਘਨੇ।
ਪਹੁੰਚ ਲਰੈ, ਪਕਰੈਂ, ਕੈ ਹਨੇਂ-।'
ਸੁਨਿ ਸੂਬੇ ਗਿਰਪਤਿ ਤੇ ਸਬੈ।
ਸਭਿ ਕਾਰਨ ਕੋ ਬੂਝਜੋ ਤਬੈ ॥੨੫॥
'ਕੌਨ ਜਾਤ ਕੇ ਭਟ ਤਿਹ ਪਾਸਾ?
ਜਿਸਤੇ ਅਸ ਤੁਮ ਤ੍ਰਾਸ ਪ੍ਰਕਾਸ਼ਾ।
ਗਿਨਤੀ ਬਿਖੈ ਚਮੂੰ ਕਹੁ ਕੇਤੀ?
ਲਰਹਿ ਨਿਕਸਿ[1] ਤੁਮ ਭਾਖਹੁ ਤੇਤੀ ॥੨੬॥
ਆਪ ਗੁਰੂ ਕਜਾ ਆਯੁਧ ਧਾਰੈ?
ਕਿਮ ਪ੍ਰਕਾਰ ਕਰਿ ਬਹੁ ਨਰ ਮਾਰੈ?
ਕੈਸੇ ਦੁਰਗ ਮਵਾਸੀ ਪਾਏ।
ਕੌਨ ਦੇਸ਼ ਕੋ ਰਾਜ ਕਮਾਏ? ॥੨੭॥
ਸਭਿ ਸਮਾਜ ਤਿਸ ਕਰਜੋ ਬਤਾਵਹੁ।
ਕਿਮ ਜ਼ੋਰਾਵਰ ਬਹੁ ਠਹਿਰਾਵਹੁ?'
ਸੁਨਿ ਕਰਿ ਭੀਮ ਚੰਦ ਕਰ ਬੰਦਿ।
ਭਾਖਜੋ ਸਕਲ ਪ੍ਰਸੰਗ ਬਿਲੰਦ ॥੨੮॥
'ਪਟਣੇ ਨਗਰ ਜਨਮ ਗੁਰ ਪਾਏ।
ਪੂਰਬ ਤੇ ਪੂਰਬ ਇਤ ਆਏ[1]।
ਅਪਨ ਸਥਾਨ ਜਾਨ ਕਰਿ ਬਾਸੇ।
ਬਾਲਕ ਬਯ ਮਹਿਂ ਬਲ ਨਹਿਂ ਭਾਸੇ ॥੨੯॥
ਸ਼ਾਂਤਿ ਸੁਭਾਵ ਪਿਤਾ ਇਨ ਕੇਰੋ।
ਮਾਨੈਂ ਗੁਰ ਕਰਿ ਸਿੱਖ ਘਨੇਰੋ।
ਤਿਨ ਕੇ ਸਮ ਇਨ ਕੋ ਹਮ ਜਾਨਾ।
ਦੀਨ ਬਸਨ ਆਨੰਦਪੁਰਿ ਥਾਨਾ ॥੩੦॥

[1]ਮਨ ਵਿਚ ਗੁੱਸਾ ਕਰਕੇ।

[1](ਕਿੰਨੀ ਕੁ ਮੈਦਾਨ ਵਿਚ) ਨਿਕਲਕੇ ਲੜਨ ਵਾਲੀ ਹੈ।

[1]ਪਹਿਲਾਂ ਪੂਰਬ ਦਿਸ਼ਾ ਤੋਂ ਇਧਰ ਆਏ ਸੇ।

ਸੰਗਤਿ ਆਇ ਪੁੰਜ ਹੀ ਜਾਤੀ[1]।
ਅਨਿਕ ਅਕੋਰਨ ਕੋ ਅਰਪਾਤੀ।
ਕੇਤਿਕ ਸੰਮਤਿ ਸਮਾਂ ਬਿਤਾਯੋ।
ਤਰੁਨਾਪਨ ਜਬ ਤਨ ਮਹਿਂ ਆਯੋ ॥੩੧॥
ਹਮ ਸੋਂ ਕਰਨ ਸ਼ੱਤ੍ਰਤਾ ਲਾਗਜੋ।
ਆਯੁਧ ਵਿੱਦਜਾ ਮਹਿਂ ਅਨੁਰਾਗਜੋ।
ਏਕ ਬਾਰ ਹਮ ਤਬੈ ਨਿਕਾਸਾ।
ਆਨ ਕਰਜੋ ਜਮਨਾ ਤਟ ਬਾਸਾ ॥੩੨॥
ਤਹਿਂ ਭੀ ਦੁੰਦ ਮਚਾਯੋ ਐਸੇ।
ਦਾਰੁਣ ਯੁੱਧ ਮਚਜੋ ਤਬਿ ਤੈਸੇ।
ਫਤੇਸ਼ਾਹ ਸੋਂ ਕਰੀ ਲਰਾਈ।
ਗ੍ਰਾਮ ਦਾਮਲੇ ਖਾਨ ਖਪਾਈ[1] ॥੩੩॥

ਪੁਨ ਕੇਤਿਕ ਸੰਮਤਿ ਮਹਿਂ ਆਯੋ।
ਆਨੰਦਪੁਰਿ ਕੋ ਆਨਿ ਬਸਾਯੋ।
ਕਰਨ ਲਗਜੋ ਦੇਵੀ ਕੀ ਪੂਜਾ।
ਤਜਜੋ ਸਰਬ ਕੀ ਕਾਰਜ ਦੂਜਾ ॥੩੪॥
ਬਿਦਤ ਕਰੀ ਜਗਦੰਬਾ ਜਬੈ।
ਬਡ ਉਤਪਾਤ ਰਚਜੋ ਇਕ ਤਬੈ।
ਖੰਡੇ ਕੀ ਪਾਹੁਲ ਕੋ ਦੇਤਿ।
ਮਾਨਵ ਮਿਲਿ ਮਿਲਿ ਬ੍ਰਿੰਦ ਸੁ ਲੇਤਿ ॥੩੫॥
ਕਹੈ -ਖਾਲਸਾ ਮੈਂ ਇਹ ਕੀਨਾ।
ਨਜਾਰੋ ਹਿੰਦੁ ਤੁਰਕ ਤੇ ਚੀਨਾ-।
ਸ਼ਸਤ੍ਰ ਹਾਥ ਤਿਨ ਕੇ ਗਹਿਵਾਵੈ।
ਮਾਰਨ ਮਰਨ ਉਪਦੇਸ਼ ਦ੍ਰਿੜਾਵੈ ॥੩੬॥
ਕਹੈ -ਤੁਰਕ ਸੋਂ ਬੈਰ ਕਰੀਜੈ।
ਦਿੱਲੀ ਆਇ ਦੇਸ਼ ਸਭਿ ਲੀਜੈ-।
ਦਿਜ ਖੱਤ੍ਰੀ ਅਰੁ ਬੈਸ਼ ਸ਼ੂਦ੍ਰ ਗਨ।
ਇਕ ਥਲ ਸਭਿਨਿ ਅਚਾਵਤਿ ਹੈ ਭਨਿ ॥੩੭॥
ਪੂਰਬਲੀ ਮਿਰਜਾਦ ਤਿਆਗੀ।
ਸਿਰ ਪਰ ਕੇਸ਼, ਕਾਛ ਅਨੁਰਾਗੀ।

[1]ਬਹੁਤੀਆਂ ਜਾਤੀਆਂ ਦੀ।

[1]ਕਰਨਾਲ ਜ਼ਿਲੇ ਦੇ) ਦਾਮਲੇ ਪਿੰਡ ਦੇ ਪਠਾਣ ਜੋ ਭੰਗਾਣੀ ਜੁੱਧ ਵੇਲੇ ਨਿਮਕਹਰਾਮ ਹੋਏ ਸਨ।

ਏਕ ਬਾਰ ਹਮ ਕੋ ਬੁਲਵਾਏ।
ਕੇਤਿਕ ਗਿਰਪਤਿ ਦਰਸ਼ਨ ਪਾਏ ॥੩੮॥
ਕਹ੍ਯੋ -ਖਾਲਸਾ ਤੁਮ ਹੁਇ ਜਾਵੋ।
ਦੇਸ਼ ਬਿਦੇਸ਼ ਰਾਜ ਸਭਿ ਪਾਵੋ।
ਚਵਗੱਤੇ ਆਦਿਕ ਮਹਿਪਾਲਾ।
ਸਗਰੇ ਦੇਹਿਂ ਤੁਮਹਿਂ ਕਹੁ ਹਾਲਾ ॥੩੯॥
ਅਵਰੰਗ ਸੰਗ ਜੰਗ ਕੋ ਕਰੀਅਹਿ।
ਛੱਤ੍ਰ ਆਪਣੇ ਸਿਰ ਪਰ ਧਰੀਅਹਿ।
ਦਿੱਲੀਨਾਥ ਹਤ੍ਯੋ ਪਿਤ ਮੇਰਾ।
ਸੋ ਬਲਿ ਕਰਿ ਲੈਹੌਂ ਬਡ ਬੈਰਾ- ॥੪੦॥
ਇਤਿਕ ਇਰਾਦਾ ਸਤਿਗੁਰ ਕਰ੍ਯੋ।
ਸ਼ਾਹੁ ਨਾਮ ਤੇ ਮਨ ਬਹੁ ਡਰ੍ਯੋ।
ਹਮ ਤੋ ਸੁਨਤਿ ਸਦਨ ਉਠਿ ਗਏ।
ਪੀਛੇ ਚਾਰ ਬਰਨ ਸਿਖ ਭਏ ॥੪੧॥
ਸੋ ਚਾਹਤਿ ਹੈ ਬੈਰ ਬਧਾਯੋ।
ਲਰਹਿ ਤੁਮਾਰੇ ਸੰਗ ਰਿਸਾਯੋ।
ਯਾਂ ਤੇ ਆਪ ਜਾਨੀਅਹਿ ਨੀਕੇ।
ਇਸ ਬਿਧਿ ਕੇ ਹੈਂ ਸੁਭਟ ਤਿਸੀ ਕੇ ॥੪੨॥
ਮਾਰਨ ਮਰਨਿ ਜਹਾਂ ਕਹਿਂ ਕਰੈਂ।
ਥੋਰ ਬਹੁਤ ਕੀ ਕਾਨ ਨ ਧਰੈਂ।
ਦਿਨ ਪ੍ਰਤਿ ਵਧਤਿ ਜਾਤਿ ਤਿਹ ਪੰਥਾ।
ਮੈਂ ਸਮੁਝਾਇ ਕਹੀ ਸਭਿ ਸੰਥਾ ॥੪੩॥
ਹਮ ਸੋਂ ਬੈਰ ਥੋਰ ਹੀ ਅਹੈ।
ਸੋ ਵਿਰੋਧ ਦਿੱਲੀ ਸਨ ਕਹੈ।
ਨਿਤ ਪ੍ਰਤਿ ਦੇਸ਼ ਫਤੂਰ ਉਠਾਵੈ।
ਲੂਟਹਿ ਕੂਟਹਿ ਬਸਨ ਨ ਪਾਵੈ ॥੪੪॥
-ਸ਼ਾਹੁ ਸਾਥ ਕ੍ਯੋਂ ਕਰਹੁ ਨ ਜੰਗ-।
ਯਾਂ ਤੇ ਬੈਰ ਪਰ੍ਯੋ ਹਮ ਸੰਗ।
ਨਿਸ ਦਿਨ ਟਿਕਨ ਦੇਤਿ ਕਿਸ ਨਾਂਹੀ।
ਖੇਤੀ ਹ੍ਵੈ ਨ ਖੇਤ ਕੇ ਮਾਂਹੀ ॥੪੫॥

ਅਬਿ ਸਹਾਇਤਾ ਕਰਹੁ ਹਮਾਰੀ।
ਚਲਿ ਆਏ ਸਭਿ ਸ਼ਰਨਿ ਤੁਮਾਰੀ।
ਗੜ ਅਨੰਦ ਕੋ ਦੇਹੁ ਛੁਟਾਈ।
ਸੰਕਟ ਸਗਰੋ ਤਬਿ ਮਿਟਿ ਜਾਈ' ॥੪੬॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿਥੇ ਖਸ਼ਟਮ ਰੁਤੇ 'ਭੀਮ ਚੰਦ ਬਾਕ' ਪ੍ਰਸੰਗ ਬਰਨਨੰ ਨਾਮ ਖਸ਼ਟਮੋ ਅੰਸੂ ॥੬॥

## ੭. [ਪਹਾੜੀਆਂ ਤੇ ਸੂਬਿਆਂ ਦੀ ਤਜਾਰੀ]

੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੮

ਦੋਹਰਾ:

†ਨਹੀਂ ਰਾਜ ਕਿਸ ਦੇਸ਼ ਕੋ, ਦੁਰਗ ਬਿਸਾਲ ਨ ਕੋਇ।

†ਪਿਛਲੀ ਗੱਲ ਹੀ ਜਾਰੀ ਹੈ।

ਚਮੂੰ ਸਿੰਘ ਕਬਿ ਬਹੁਤ ਹ੍ਵੈ[1], ਕਬਿ ਘਰ ਗਮਨੈਂ ਸੋਇ ॥੧॥

[1]ਕਦੇ ਬਹੁਤੀ (ਕੱਠੀ) ਹੋ ਜਾਂਦੀ ਹੈ।

ਚੌਪਈ:

ਆਪ ਗੁਰੂ ਧਨ ਵਿੱਦਜਾ ਪੰਡਿਤ।
ਗਜ਼ਬ ਗੁਜ਼ਾਰੇ ਬਾਨਨਿ ਛੰਡਤਿ[1]।
ਪੈਂਡਖਾਨ ਸੇ ਜਿਨਹਿਂ ਖਪਾਏ।
ਤੀਰ ਅਨੂਪਮ ਬ੍ਰਿੰਦ ਚਲਾਏ ॥੨॥

[1]ਤੀਰ ਚਲਾਉਣ ਵਿਚ ਗਜ਼ਬ ਕਰਦਾ ਹੈ ਭਾਵ ਨਿਪੁੰਨ ਹੈ।

ਸ਼੍ਰੀ ਨਾਨਕ ਗਾਦੀ ਪਰ ਥਿਰਜੋ।
ਸਤਿਗੁਰ ਰਾਮਦਾਸ ਬਿਦਤਯੋ†।
ਤਿਨ ਕੋ ਸੁਤ ਸ਼੍ਰੀ ਅਰਜਨ ਹੋਵਾ।
ਮਤਿ ਸੰਤਨ ਕੋ ਸੁਨਿ ਕਰਿ ਜੋਵਾ[1] ॥੩॥

†ਪਾ:-ਰਾਮਦਾਸ ਸੋਢੀ ਅਵਤਰਜੋ।

[1](ਉਸਦਾ) ਮਤਾ ਸੰਤਾਂ ਵਾਲਾ ਸੀ (ਅਸਾਂ) ਪਤਾ ਲਾਕੇ ਸੁਣਿਆ ਹੈ। [ਕਰਿ ਜੋਵਾ=ਢੂੰਡ ਕਰਕੇ, ਪਤਾ ਲਾਕੇ]।

ਸ਼੍ਰੀ ਗੁਰ ਹਰ ਗੋਬਿੰਦ ਤਿਨ ਨੰਦਾ।
ਭਯੋ ਪ੍ਰਥਮ ਸੋ ਬੀਰ ਬਿਲੰਦਾ।
ਹਜ਼ਰਤਿ ਸ਼ਾਹਜਹਾਂ ਕੇ ਸੰਗ।
ਹਤਿ ਉਮਰਾਵ ਕਰੇ ਵਡ ਜੰਗ ॥੪॥
ਤਿਸ ਕੌ ਪੌਤ੍ਰ ਬਿਲੰਦ ਬਹਾਦੁਰ।
ਪਿਤਾ ਸੰਤ ਸ਼੍ਰੀ ਤੇਗ ਬਹਾਦਰ।
ਤਿਨਹੁ ਜ਼ਿਮੀਂ ਤਹਿਂ ਮੋਲ ਸੁ ਲੀਨੀ।
ਆਨੰਦ ਪੁਰਾ ਬਸਾਵਨ ਕੀਨੀ ॥੫॥
ਇਹ ਸਭਿ ਭੇਵ ਆਪ ਸੋਂ ਕਹਜੋ।
ਕਰਹੁ ਕਾਜ ਜੈਸੇ ਚਿਤ ਚਹਜੋ।'
ਭੀਮ ਚੰਦ ਤੇ ਸੁਨਜੋਂ ਬ੍ਰਿਤਾਂਤ।
ਜਾਨਜੋਂ ਸੂਬੇ ਤਬਿ ਭਲਿ ਭਾਂਤ ॥੬॥
ਕਹਜੋ 'ਨ੍ਰਿਪਤਿ ! ਲੇ ਕਰਿ ਦਲ ਜਾਵਹੁ।
ਚਹੁੰ ਦਿਸ਼ਿ ਘੇਰਹੁ ਜੰਗ ਮਚਾਵਹੁ।
ਦੋਨੋ ਸੂਬੇ ਹੁਇ ਤੁਮ ਸਾਥ।
ਲਾਖਹੁਂ ਸੈਨ ਤੁਫੰਗੈਂ ਹਾਥ' ॥੭॥

ਇਮ ਕਹਿ ਪੱਤ੍ਰ ਲਿਖੇ ਤਤਕਾਲ।
ਪੁਰਿ ਸਿਰੰਦ ਲਵਪੁਰ ਕੋ ਚਾਲੇ।
'ਸਗਰੀ ਚਮੂੰ ਲੇਹੁ ਨਿਜ ਸੰਗ।
ਕਰਹੁ ਅਨੰਦਪੁਰਿ ਗੁਰ ਸੋਂ ਜੰਗ ॥੮॥
ਮਿਲਹਿ ਤ ਮੇਲ ਲੇਹੁ ਸਨਮਾਨਹੁ।
ਹਜ਼ਰਤਿ ਕੇ ਸਮੀਪ ਗੁਰ ਆਨਹੁਂ।
ਨਤੁ ਗਿਰਪਤਿਨਿ ਸਾਥ ਲਿਹੁ ਸਾਰੇ।
ਲਰਹਿ ਅਰਹਿਰਣ ਮਹਿਂ ਲਿਹੁ ਮਾਰੇ' ॥੯॥
ਜਹਿਂ ਜਹਿਂ ਧਾਵਨ ਕਰੇ ਪਠਾਵਨਿ[1]। [1]ਹਲਕਾਰੇ ਭੇਜੇ।
'ਚਢਹੁ ਨ ਬਿਲਮਹੁ ਅਪਨੇ ਥਾਵਨਿ[1]।' [1]ਅਪਨੇ ਥਾਵਾਂ ਤੋਂ ਚੜ੍ਹੋ ਦੇਰ ਨਾਂ ਲਾਓ।
ਇੱਤਜਾਦਿਕ ਸੁਨਿ ਕਰਿ ਹਰਖਾਯੋ।
ਭੀਮ ਚੰਦ ਹੁਇ ਤਜਾਰ ਅਲਾਯੋ ॥੧੦॥
'ਨਿਤਪ੍ਰਤਿ ਸੁਧਿ ਸੁਨਿ ਕਰਿ ਸਹਿਸਾਇ।
ਕਰਤਿ ਰਹੋ[1] ਸਭ ਰੀਤਿ ਸਹਾਇ।' [1]ਕਰਦੇ ਰਹਿਣਾ।
ਕਰਿ ਸਲਾਮ ਘਿਘਿਆਇ ਘਨੇਰਾ।
ਸੂਬੇ ਤੇ ਰੁਖਸਦ[1] ਤਿਹ ਬੇਰਾ ॥੧੧॥ [1]ਵਿਦਾ ਹੋਏ।
ਮਜਲ ਬਡੀ ਕਰਿ ਤੂਰਨ ਧਾਯੋ।
ਦੇਸ਼ ਕਲੂਰ ਆਪਣੇ ਆਯੋ।
ਜਹਿਂ ਕਹਿਂ ਸੈਲਪਤੀ ਸਮੁਦਾਏ।
ਲਿਖੇ ਪੱਤਰ ਪਰਧਾਨ ਪਠਾਏ ॥੧੨॥
ਦਿੱਲੀ ਕੋ ਪ੍ਰਸੰਗ ਸਭਿ ਕਹਜੋ।
ਲਘੁ ਦੀਰਘ ਸਭਿਹਿਨਿ ਮਨ ਲਹਜੋ।
ਭਏ ਤਜਾਰ ਨਿਜ ਨਿਜ ਦਲ ਜੋਰੇ।
ਜਿਸ ਜਿਸ ਮਹਿਂ ਜੇਤਿਕ ਧਰ ਜ਼ੋਰੇ[1] ॥੧੩॥ [1]ਬਲ ਰੱਖਦੇ ਸੀ।
ਇੰਦ੍ਰ ਪ੍ਰਸਤ[1] ਮਹਿਂ ਸੰਗਤਿ ਜੋਈ। [1]ਦਿੱਲੀ।
ਸੁਨਿ ਪ੍ਰਸੰਗ ਸਭਿ ਲਸ਼ਕਰ ਢੋਈ।
[1]ਮਿਲਿ ਕਰਿ ਦੂਰਿ ਲਿਖਿ ਕਰਿ ਅਰਦਾਸ[2]। [1]ਕੱਠੇ ਹੋਣ ਦਾ। [2]ਛਿਪਕੇ ਅਰਦਾਸ ਲਿਖ ਘੱਲੀ।
ਸੁਧਿ ਹਿਤ ਪਠੀ ਗੁਰੂ ਕੇ ਪਾਸ ॥੧੪॥
'ਹੇ ਪ੍ਰਭੁ ! ਤੁਮ ਸੰਮ੍ਰਥ ਸਭਿ ਭਾਂਤੀ।

ਸਭਿਨਿ ਰਿਦੇ ਕੀ ਜਾਨਹੁ ਬਾਤੀ।
ਵਹਿਰ ਬ੍ਰਿਤੰਤ ਕਜੋਂ ਨ ਤੁਮ ਜਾਨਹੁ।
ਘਟਿ ਘਟਿ ਕੇ ਮਾਲਿਕ ਪਹਿਚਾਨਹੁ ॥੧੫॥
ਤੁਮ ਸੇਵਾ ਅਰੁ ਅਪਨਿ ਭਲੇ ਹਿਤ।
ਪਾਤੀ ਲਿਖੀ ਸੁਨੀ ਜਿਮ ਭੀ ਇਤ।
ਰਾਜਨਿ ਤੁਮ ਪਰ ਕਰੀ ਪੁਕਾਰਾ।
-ਹਮ ਪਰ ਗੁਰੂ ਬਲੀ ਪਰਿ ਭਾਰਾ[1]- ॥੧੬॥
[1]ਭਾਰੀ ਬਲੀ ਪਿਆ ਹੈ।

ਦੱਖਣ ਦਿਸ਼ਿ ਅਵਰੰਗੁ ਜੁ ਲਿਖ੍ਯੋ[1]। [1]ਦੱਖਣ ਵਲ ਨੁਰੰਗੇ ਨੂੰ ਜੋ (ਸੂਬੇ ਨੇ) ਲਿਖ੍ਯਾ ਸੀ।
ਤਿਨ ਬ੍ਰਿਤਾਂਤ ਪਠਿ ਕਰਿ ਸਭਿ ਲਖ੍ਯੋ[1]। [1]ਔਰੰਗੇ ਨੇ ਪੜ੍ਹ ਕਰਕੇ ਜਾਣ ਲਿਆ ਸਾਰਾ ਹਾਲ।
ਦੁਇ ਸੂਬੇ ਪਰ ਹੁਕਮ ਪਠਾਯੋ[1]। [1]ਨੁਰੰਗੇ ਨੇ) ਭੇਜਿਆ ਹੈ ਹੁਕਮ।
ਸੋ ਚਲਿ ਕਰਿ ਦਿੱਲੀ ਪੁਰਿ ਆਯੋ[1] ॥੧੭॥ [1]ਉਹ (ਦੂਤ) ਚੱਲਕੇ ਦਿੱਲੀ ਆ ਗਿਆ ਹੈ।

ਇਨ ਸੂਬੇ ਲਖਿ ਹਜ਼ਰਤ ਆਸ਼ੇ।
ਦੋਨਹੁਂ ਪਰ ਸੋ ਹੁਕਮ ਪ੍ਰਕਾਸ਼ੇ।
ਲਵਪੁਰਿ ਅਰੁ ਸਿਰ੍ਹੰਦ ਬਡ ਲਸ਼ਕਰ।
ਲਰਿਬੇ ਹੇਤੁ ਆਇ ਹੈਂ ਤੁਮ ਪਰ ॥੧੮॥
ਰਣ ਕੇ ਛੁਧਤਿ ਤੁਰਕ ਗਨ ਆਵੈਂ।
ਹਯ ਗਜ ਸਾਥ ਚੌਂਪ ਤੇ ਧਾਵੈਂ।
ਮਿਜਮਾਨੀ ਬਹੁ ਇਨ ਕੇ ਹੇਤ[1]। [1]ਇਨ੍ਹਾਂ ਦੀ ਪ੍ਰਾਹੁਣਚਾਰੀ ਵਾਸਤੇ ਭਾਵ ਲੜਨ ਵਾਸਤੇ।
ਕਰੀਅਹਿ ਤਜਾਰੀ ਬਨਹੁ ਸੁਚੇਤ ॥੧੯॥
ਸਿਪਰ ਪਾਤਰਾਂ[1] ਆਗੇ ਕਰਿ ਕਰਿ। [1]ਢਾਲਾਂ ਰੂਪੀ ਪੱਤਲਾਂ।
ਕੜਛੇ ਪੁੰਜ ਖੜਗ ਕਰ ਧਰਿ ਧਰਿ।
ਗੁਲਕਾਂ ਸੱਕਰਪਾਰੇ ਬ੍ਰਿੰਦ।
ਕਰਹਿ ਪਰੋਸਨਿ ਸ਼ੁਭਤ ਬਿਲੰਦ ॥੨੦॥
ਚੱਕ੍ਰ ਜਲੇਬ, ਸੁਹਾਰੀ[1] ਖਪਰੇ[2]। [1]ਸਾਦੀ ਪੂਰੀ [ਸੰਸ:, ਸੁਘਹਾਰਾ, ਹਿੰਦੀ, ਸੁਹਾਰੀ]। [2]ਚੌੜੀ ਮੁਖੀ ਵਾਲੇ ਤੀਰ।
ਬੂੰਦੀ ਅਣੀ ਤੀਰ ਗਨ ਅਪਰੇ[1]। [1]ਹੋਰ ਸਾਰੇ ਤੀਰਾਂ ਦੀਆਂ ਅਣੀਆਂ ਬੂੰਦੀ ਹੋਵੇ।
ਤੋਪ ਜੰਬੂਰ ਜੰਜੈਲਨਿ ਗੋਰੇ।
ਮੋਦਕ ਦੇਹੁ ਚਹਤਿ ਨਹਿਂ ਥੋਰੇ[1] ॥੨੧॥ [1]ਜਿੰਨੇ) ਚਾਹੁੰਣ, ਥੋੜੇ ਨਾ (ਦੇਣੇ)।
ਪ੍ਰੋਸਨ ਹਾਰ ਬੀਰ ਗਨਧੀਰ।

ਕਰਹੁ ਇੱਕਤ੍ਰ ਪ੍ਰਭੂ ਇਨ ਭੀਰੁ[1]।' — [1]ਇਨ੍ਹਾਂ ਕਾਇਰਾਂ ਲਈ।
ਇਮ ਲਿਖਿ ਧਾਵਨ[1] ਹਾਥ ਪਠਾਈ। — [1]ਹਲਕਾਰੇ ਦੇ।
ਤੂਰਨ ਹੀ ਆਨੰਦਪੁਰਿ ਆਈ ॥੨੨॥
'ਦਿੱਲੀ ਸੰਗਤਿ ਬੰਦਤਿ ਸਬੈ।'
ਇਮ ਕਹਿ ਅੱਗ੍ਰ ਧਰੀ ਗੁਰ ਤਬੈ।
ਕਰ ਮਹਿਂ ਲੇ ਉਠਾਇ ਕਰਿ ਬਾਚੀ।
ਦਈ ਸੁਨਾਇ ਸਭਿਨਿ ਕੋ ਸਾਚੀ ॥੨੩॥
'ਗੁਰ ਸੰਗਤ ਕੋ ਧੰਨ' ਬਖਾਨਾ।
'ਸੁਨਹੁ ਖਾਲਸਾ ! ਕਾਜ ਮਹਾਨਾ।
ਹੁਇ ਹੈ ਅਬਿ ਘਮੰਡ ਬਲਵੰਡਾ।
ਸੰਘਰ ਕਰੋ ਬਿਲੰਦ ਪ੍ਰਚੰਡਾ ॥੨੪॥
ਇਸ ਕੇ ਸਮ ਕੁਛ ਨਾਂਹਿਨ ਆਛੀ।
ਲੋਕ ਪ੍ਰਲੋਕ ਸੁਖਦ ਬਡ ਬਾਛੀ।
ਦੀਨ ਮਜਬ ਕੋ ਜੁੱਧ[1] ਬਿਸਾਲਾ। — [1]ਧਰਮ ਦਾ ਯੁੱਧ।
ਪ੍ਰਾਪਤਿ ਬਡਿਭਾਗੀ ਇਸ ਕਾਲਾ ॥੨੫॥
ਨ੍ਰਿਭੈ ਜੰਗ ਮਹਿਂ ਖੜਗ ਪ੍ਰਹਾਰੋ।
ਸਨਮੁਖ ਥਿਰੋ ਸ਼ੱਤ੍ਰੂ ਗਨ ਮਾਰੋ।
ਮਹਾਂ ਸੁਜਸੁ ਕੋ ਪ੍ਰਾਪਤਿ ਹੋਵਹੁ।
ਲੇਨਿ ਪਰਮਪਦ[†] ਕੋ ਮਗ ਜੋਵਹੁ ॥੨੬॥ — [†]ਪਰਮ ਪਦ ਦੀ ਕਠਨ ਪ੍ਰਾਪਤੀ ਦਾ ਵੇਰਵਾ ਅੱਗੇ ਦੱਸਦੇ ਹਨ।

ਸੰਮਤਿ ਘਨੇ ਤਪਹਿ[1] ਤਪ ਭਾਰੇ। — [1]ਤਪਦਾ ਰਹੇ।
ਬਰਖਾ ਸੀਤ ਰੁ ਉਸ਼ਨ ਸਹਾਰੇ।
ਸੰਕਟ ਅਨਿਕ ਭਾਂਤਿ ਕੇ ਝਾਲੇ।
ਸਭਿ ਜਗ ਸੁਖ ਤੇ ਬਨਹਿ ਨਿਰਾਲੇ ॥੨੭॥
ਤਿਨ ਕੋ ਭੀ ਦੁਰਲਭ ਪਦ ਜੋਇ।
ਕਰਹਿ ਜਤਨ ਜੋਗੀ ਚਹਿ ਸੋਇ।
ਰਣ ਮਹਿਂ ਮ੍ਰਿੱਤੁ ਹੋਇ ਸੋ ਪਾਵਹੁ।
ਏਕ ਪਲਕ ਮਹਿਂ ਤਹਾਂ ਸਿਧਾਵਹੁ ॥੨੮॥
ਜੋ ਅਬਿ ਲਰਹਿ ਮਰਹਿ ਸਹਿਕਾਮੀ।
ਸੋ ਤੂਰਨ ਹੁਇ ਸੁਰਪੁਰਿਗਾਮੀ[1]। — [1]ਸੁਰਗ ਪਹੁੰਚੇਗਾ।

ਤਹਿਂ ਕੇ ਸੁਖ ਭੋਗੈ ਚਿਤ ਚਹੈ।
ਆਦਿ ਅਪਸਰਾਂ ਜੇਤਿਕ ਅਹੈਂ ॥੨੯॥
ਪੁਨ ਅਵਨੀ ਪਰ ਹ੍ਵੈ ਹੈ ਰਾਜੇ।
ਸਭਿ ਸੁਖ ਭੋਗੈ ਵਧਹਿ ਸਮਾਜੇ।
ਮੇਰੀ ਸਿੱਖੀ ਬਹੁਰ ਕਮਾਇ।
ਮਿਲਹਿ ਆਨਿ ਮੁਝ ਆਨੰਦ ਪਾਇ ॥੩੦॥
ਜੋ ਨਿਸ਼ਕਾਮੀ ਜੰਗ ਮਝਾਰਾ।
ਮਾਰਹਿ ਮਰਹਿ ਗਹਹਿ ਹੱਥਜਾਰਾ?
ਸੋ ਮਮ ਸੰਗ ਸਦਾ ਹੀ ਰਹੈ।
ਪਦ ਜੋਗਿਨਿ ਜੋ ਦੁਰਲਭ ਅਹੈ[1] ॥੩੧॥

[1]ਜੋ ਪਦਵੀ ਜੋਗੀਆਂ ਨੂੰ ਭੀ ਦੁਰਲਭ ਹੈ ਅਰਥਾਤ ਮੇਰੇ ਨਾਲ ਰਹਿਣ ਦੀ ਪਦਵੀ।

ਆਗੇ ਲਾਖਹੁਂ ਛੱਤ੍ਰੀ ਭਏ।
ਰਣ ਮਹਿਂ ਮਰੇ ਸੁਰਗ ਸਭਿ ਗਏ।
ਛਪੀ ਨਹੀਂ ਇਹ ਜਗ ਮਹਿਂ ਕਥਾ।
ਜੋਧੇ ਕੋ ਸੁਖ ਪ੍ਰਾਪਤਿ ਜਥਾ ॥੩੨॥
ਪੁਨ ਮੈਂ ਤੁਮਰੇ ਸੰਗ ਸਹਾਈ।
ਲੋਕ ਪ੍ਰਲੋਕ ਬਿਖੈ ਜਹਿਂ ਜਾਈ[1]।'

[1]ਜਿੱਥੇ ਜਾਓਗੇ।

ਇੱਤਯਾਦਿਕ ਉਪਦੇਸ਼ਤਿ ਸ੍ਵਾਮੀ।
ਭਯੋ ਖਾਲਸਾ ਸੰਘਰਕਾਮੀ[1] ॥੩੩॥

[1]ਜਗ ਦੀ ਇੱਛਾ ਵਾਲਾ।

ਦੀਪਮਾਲ ਕੋ ਆਯੋ ਮੇਲਾ।
ਸੰਗਤਿ ਜਿਤ ਕਿਤ ਭਈ ਸਕੇਲਾ।
ਚਹੁੰਦਿਸ਼ਿ ਤੇ ਦਰਸ਼ਨ ਹਿਤ ਧਾਏ।
ਵਸਤੁ ਅਕੋਰ ਦਰਬ ਗਨ ਲਜਾਏ ॥੩੪॥
ਆਨੰਦਪੁਰਿ ਕੇ ਚਹੁੰ ਦਿਸ਼ਿ ਡੇਰੇ।
ਸਿੱਖ ਸੰਗਤਿ ਕੀ ਭੀਰ ਘਨੇਰੇ।
ਤੁੰਗ ਦਮਦਮੇ ਪਰ ਗੁਰ ਥਿਰੇ।
ਆਇ ਸਰਬ ਨੇ ਦਰਸ਼ਨ ਕਰੇ ॥੩੫॥
ਚਾਮੁਰ ਚਾਰ ਚਲਾਚਲ ਹੋਵਤਿ।
ਬਾਰ ਬਾਰ ਢੁਰਤੋ ਸਭਿ ਜੋਵਤਿ।
ਮੁਖ ਮੰਡਲ ਪਰ ਕੁੰਡਲ ਡੋਲ।
ਸੁੰਦਰ ਦ੍ਰਿਗ ਜੁਗ ਉਪਮ ਅਤੋਲ ॥੩੬॥

ਕ੍ਰਿਪਾ ਦ੍ਰਿਸ਼ਟਿ ਸੰਗਤਿ ਕੋ ਹੇਰਤਿ।
ਬੈਠ ਖਰੇ ਸਭਿਨਿ ਦਿਸ਼ਿ ਪ੍ਰੇਰਤਿ।
ਕਰਤਿ ਖਰੋ ਅਰਦਾਸ ਅਗਾਰੀ।
ਕੋਸ਼ਪ ਕਰਤਿ ਅਕੋਰ ਸੰਭਾਰੀ ॥੩੭॥
ਸਭਿ ਸੰਗਤਿ ਮਹਿਂ ਹੁਕਮ ਬਖਾਨਾ।
'ਜੋ ਹੱਥਜਾਰ ਧਰੈ ਨਿਜ ਪਾਨਾ।
ਗੁਰ ਕੀ ਸੇਵਾ ਹਿਤ ਸੋ ਰਹੈ[1]। [1]ਸੇਵਾ ਲਈ (ਏਥੇ ਹੀ) ਰਹਿ ਜਾਵੇ।
ਮਿਲਹਿ ਚਾਕਰੀ ਜੇ ਧਨ ਚਹੈ ॥੩੮॥
ਰਣ ਤੁਰਕਨਿ ਸਨ ਪਰੈ ਹਮਾਰਾ।
ਜੋਧਾ ਰਹੈਂ ਲੇਹਿਂ ਹੱਥਜਾਰਾ।'
ਸੁਨਿ ਕਰਿ ਜਿਨ ਰਹਿਬੋ ਚਿਤ ਧਰੇ।
ਤਿਨ ਕੇ ਚਿਹਰੇ ਲੇਖਨਿ ਕਰੇ[1] ॥੩੯॥ [1]ਹੁਲੀਏ ਅਰਥਾਤ ਨਾਮ ਪਤੇ ਲਿਖ ਲਏ।
ਜਿਨ ਕੇ ਢਿਗ ਆਯੁਧ ਤਬਿ ਨਾਂਹੀ।
ਬਖਸ਼ੇ ਦਰਬਾਰਹੁਂ ਕਰ ਤਾਂਹੀ।
ਤੀਰ ਤੀਰ ਜੇ ਦੇਸ਼ ਬਿਸਾਲੇ।
ਮਾਝੇ ਆਦਿ ਸਿੰਘ ਜਹਿਂ ਜਾਲੇ ॥੪੦॥
ਹੁਕਮ ਗੁਰੂ ਕੋ ਸਭਿ ਪਰ ਗਯੋ।
ਸੁਨਿ ਸੁਨਿ ਆਇ ਮੇਲ ਗਨ ਕਯੋ।
ਰਹੇ ਹਜ਼ੂਰ ਬਿਖੈ ਬਹੁ ਸਿੰਘ।
ਸ਼ਸਤ੍ਰਨਿ ਸਹਿਤ ਸ਼ੱਤ੍ਰ ਮ੍ਰਿਗ ਸਿੰਘ[1] ॥੪੧॥ [1]ਸ਼ੱਤ੍ਰ ਰੂਪੀ ਮਿਰਗਾਂ ਉਤੇ ਸ਼ੇਰ ਵਤ।
ਸੰਗਤਿ ਅਪਰ ਲਿਏ ਸਿਰੁਪਾਇ।
ਗਮਨੇ ਘਰ ਰਜਾਇ ਗੁਰ ਪਾਇ।
ਪੁਰਿ ਅਨੰਦ ਮਹਿਂ ਬੀਰ ਬਿਸਾਲੇ।
ਭਈ ਭੀਰ ਜਿਤ ਕਿਤ ਥਿਤ ਜਾਲੇ ॥੪੨॥
ਗੁਲਕਾਂ ਅਨਿਕ ਘਰੈਂ ਸੁਨਿਆਰੇ।
ਬ੍ਰਿੰਦ ਬਰੂਦ ਹੋਤਿ ਹੈਂ ਤਜਾਰੇ।
ਤੋਮਰ ਸੇਲੇ ਸਾਂਗ ਘਰੰਤੇ।
ਬਾਨ ਬਨਾਇ ਬਨਾਇ ਧਰੰਤੇ ॥੪੩॥
ਧਨੁਖ ਕਠੋਰ ਸਮੂਹ ਤਮਾਚੇ।
ਲੇ ਲੇ ਬਖਸ਼ਤਿ ਸ਼੍ਰੀ ਗੁਰ ਸਾਚੇ।

ਦਿਨ ਪ੍ਰਤਿ ਤਜਾਰੀ ਸੰਘਰ ਕੇਰੀ।
ਕਲਗ਼ੀਧਰ ਇਮ ਕਰਤਿ ਘਨੇਰੀ
॥੪੪॥
ਚਾਕਰ ਅਪਰ ਹਿੰਦੁ ਕੈ ਤੁਰਕਾ।
ਆਵਤਿ ਰਹਤਿ ਸੁਨਤਿ ਜਸ ਗੁਰ ਕਾ।
ਰਾਖਹਿਂ ਤਿਸੈ ਲਿਖੈਂ ਦਰਮਾਹਾ[1]। [1]ਤਨਖਾਹ।
ਇਮ ਬਹੁ ਭੀਰ ਅਨੰਦਪੁਰਿ ਮਾਂਹਾ
॥੪੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਜੰਗਾ ਤਿਆਰੀ' ਪ੍ਰਸੰਗ ਬਰਨਨੰ ਨਾਮ ਸਪਤਮੋ ਅੰਸੂ ॥੭॥

## ੮. [ਪਹਾੜੀਆਂ ਤੇ ਸੂਬਿਆਂ ਦੀ ਚੜ੍ਹਾਈ]

੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੯

ਦੋਹਰਾ:

ਭੀਮ ਚੰਦ ਸੈਲੇਂਦ੍ਰ ਕੁਪਿ, ਗਿਰਪਤਿ ਲਏ ਹਕਾਰਿ।
ਪੂਰਬ ਆਇ ਹੰਡੂਰੀਆਂ, ਨਿਜ ਸੈਨਾ ਕਰਿ ਤਯਾਰ ॥੧॥

ਚੌਪਈ:

ਚਢ੍ਯੋ ਘਮੰਡ ਚੰਦ ਤਹਿਂ ਆਯੋ।
ਸੋ ਅਨੀਕਨੀ ਅਪਨੀ ਲ੍ਯਾਯੋ।
ਬੀਰ ਸਿੰਘ ਜਸੁਪਾਲੀ ਆਇ।
ਨਾਲੇਗੜੀਏ ਮਿਲਿ ਸਮੁਦਾਇ ॥੨॥
ਕੁੱਲੂ ਅਰੁ ਕੈਂਠਲ ਠਕੁਰਾਈ।
ਮੰਡਸਪਤੀ ਸੈਨ ਚਢਿ ਆਈ।
ਜੰਮੂ ਨੂਰਪੁਰੇ ਤੇ ਧਾਏ।
ਨਗਰ ਹਰੀਪੁਰ ਚਮੂੰ ਬਨਾਏ ॥੩॥
ਚੰਬਿਆਲ ਗਨ ਆਇ ਮਦੂਣੀ।
ਸ਼ਾਹੁ ਅਨੀ ਤੇ ਚੌਂਪ ਸੁ ਦੂਣੀ[1]।

[1]ਪਾਤਸ਼ਾਹੀ ਫੌਜ ਦੇ ਆਉਣ ਦੇ ਕਾਰਨ ਇਨ੍ਹਾਂ ਨੂੰ ਦੂਣਾ ਚਾਉ ਚੜ੍ਹਿਆ ਹੈ।

ਗ੍ਵਾਲੀਏਰ ਸ਼੍ਰੀ ਨਗਰ ਮਝਾਰੇ।
ਚਢਿ ਧਾਈ ਸੈਨਾ ਬਲ ਭਾਰੇ ॥੪॥
ਪੁਰਿ ਬਿਸ਼ਹਿਰ[1] ਕੇ ਸੁਭਟਿ ਭਟੰਤ।

[1]ਜਿਸਨੂੰ ਰਾਮ ਪੁਰ ਬੁਸ਼ਹਿਰ ਕਹਿੰਦੇ ਹਨ।

ਬਿਝੜ ਵਾਲੀਏ ਚੜੇ ਤੁਰੰਤ।
ਚੰਦੇਸ਼ੁਰ ਅਰੁ ਘਨੇ ਦੜੋਲ।
ਮਿਲਿ ਡਢਵਾਲੀ ਬੰਧਿ ਬੰਧਿ ਟੋਲ ॥੫॥
ਗੂਜਰ ਰੰਘੜ ਬ੍ਰਿੰਦ ਗਵਾਰ।
ਮਿਲੀ ਚਮੂੰ ਅਰੁ ਪ੍ਰਜਾ ਪਹਾਰ[1]।

[1]ਪਹਾੜ ਦੀ ਪ੍ਰਜਾ।

ਦੂਰ ਦੂਰ ਲਗਿ ਡੇਰੇ ਡਾਰੇ।
ਗਨ ਸਉਰ ਪੈਦਲ ਬਿਸਤਾਰੇ ॥੬॥
ਉਤ ਦਿੱਲੀ ਤੇ ਲਸ਼ਕਰ ਚਢ੍ਯੋ।
ਲਰਿਬੇ ਹਿਤ ਉਤਸਾਹ ਜਿ ਬਧ੍ਯੋ।
ਦੁੰਦਭਿ ਪੁੰਜ ਬਜਤਿ ਜਿਸ ਮਹੀਆ।
ਬਰਣ ਬਰਣ ਕੀ ਧੁਜ[1] ਕਰ ਗਹੀਆ ॥੭॥

[1]ਝੰਡੇ।

ਮਜਲ ਕਰਤਿ ਮਗ ਉਲੰਘਤਿ ਧਾਏ।

ਪੁਰਿ ਸਿਰੰਦ ਮੈਂ ਸਭਿ ਦਲ ਆਏ।
ਡੇਰਾ ਕਰੑਯੋ ਹੇਤ ਬਿਸਰਾਮੂ।
ਤਹਾਂ ਵਜੀਦਖਾਨ ਕੇ ਧਾਮੂ ॥ ੮ ॥
ਸਭਿ ਸੋਂ ਮਿਲੑਯੋ ਸੇਵ ਨਿਬਹਾਈ।
ਆਪ ਚਢਨ ਤਯਾਰੀ ਕਰਿਵਾਈ।
ਬ੍ਰਿੰਦ ਬਰੂਦ ਸੁ ਗੁਲਕਾਂ ਦੀਨਿ।
ਤੋਪ ਜੰਬੂਰਨ ਤਯਾਰੀ ਕੀਨਿ ॥ ੯ ॥
ਘਨੀ ਤੁਰੰਗਨਿ ਚਮੂੰ ਕਰਾਲਾ।
ਪੈਦਲ ਬ੍ਰਿੰਦ ਤਯਾਰ ਤਤਕਾਲਾ।
ਜਗ ਸਮਾਜ ਕਰੑਯੋ ਬਡ ਭਾਰੀ।
ਮਿਲੑਯੋ ਤਮਾਮ ਜੁ ਲਸ਼ਕਰ ਤਯਾਰੀ[1] ॥ ੧੦ ॥

[1]ਤਿਆਰ ਹੋਕੇ।

ਹੋਤਿ ਪ੍ਰਾਤ ਕੇ ਬਜੇ ਨਗਾਰੇ।
ਸੁਨਿ ਤੁਰੰਗ ਪਰ ਜ਼ੀਨਨਿ ਡਾਰੇ।
ਤਹਿਂ ਸੰਗਤਿ ਗੁਰ ਕੀ ਸੁਨਿ ਬਾਤ।
ਲਿਖੀ ਪੱਤ੍ਰਿਕਾ ਸਕਲ ਬ੍ਰਿਤਾਂਤ ॥ ੧੧ ॥
'ਮਹਾਰਾਜ ਰਾਜਨ ਕੇ ਰਾਜਾ !
ਦੰਡਹੁ ਦੁਸ਼ਟ ਗ਼ਰੀਬ ਨਿਵਾਜਾ !
ਭੀਮ ਚੰਦ ਮੂਰਖ ਕਹਿਲੂਰੀ।
ਫਿਰੑਯੋ ਪੁਕਾਰ ਕਰਤਿ ਇਛ ਪੂਰੀ[1] ॥ ੧੨ ॥

[1]ਇੱਛਾ ਪੂਰੀ ਕਰਨ ਲਈ ਪਾਤਸ਼ਾਹ ਪਾਸ ਪੁਕਾਰ ਕਰਦਾ ਫਿਰਿਆ।

ਦੱਖਣ ਗਮਨੑਯੋ ਸ਼ਾਹੁ ਸਮੀਪ।
ਲਿਏ ਲਰਨ ਕੌ ਬ੍ਰਿੰਦ ਮਹੀਪ।
ਅਵਰੰਗ ਰਿਸੑਯੋ ਪਠੑਯੋ ਬਡ ਲਸ਼ਕਰ।
ਦਿੱਲੀ ਤੇ ਧਾਏ ਚਿਤ ਰਿਸ ਧਰਿ ॥ ੧੩ ॥
ਅਬਿ ਸਿਰ੍ਹੰਦ ਮਹਿਂ ਘਾਲੑਯੋ ਡੇਰਾ।
ਇਤ ਤੇ ਲੀਨ ਬਟੋਰ ਬਡੇਰਾ।
ਤੋਪ, ਰਹਿਕਲੇ, ਪੁੰਜ ਧਮਾਕੇ[1]।
ਚਲਤਿ ਜਮੂਰੇ ਧਰਾ ਧਮਾਕੇ ॥ ੧੪ ॥
ਆਪ ਵਜੀਦਖਾਨ† ਕਰਿ ਤਯਾਰੀ।
ਰਾਵਰਿ ਸੰਗ ਜੰਗ ਚਹਿ ਭਾਰੀ।
ਪਹੁੰਚੇ ਹੀ ਸਮਝਹੁ ਨਿਜ ਪਾਸ।

[1]ਧਰਤੀ ਧਮਕਦੀ ਹੈ।

†ਠੀਕ ਨਾਮ ਵਜ਼ੀਰਖਾਨ ਹੈ।

ਆਪ ਭਿ ਕਰਿ ਲਿਹੁ ਲਰਨਿ ਪ੍ਰਯਾਸ ॥੧੫॥
ਇਤ ਤੁਰਕਾਨੇ ਕੋ ਸਭਿ ਜ਼ੋਰ।
ਲਖਹੁ ਪ੍ਰਭੂ ਆਯਹੁ ਤੁਮ ਓਰ।'
ਇੱਤਜਾਦਿਕ ਲਿਖਿ ਸੰਗਤਿ ਅਰਜ਼ੀ।
ਕਰੀ ਪਠਾਵਨ ਢਿਗ ਸਤਿਗੁਰ ਜੀ ॥੧੬॥
ਸਰੇ ਦਿਵਾਨ[1] ਪਢੀ, ਸੁਨਿ ਕਰਿ ਕੈ।
'ਤੁਰਕ ਸੈਨ ਉਮਡੀ ਇਤਿ ਚਰਿ ਕੈ।'
ਸੁਨਿ ਕਲ਼ਗੀਧਰ ਕ੍ਰੋਧ ਬਿਸਾਲੇ।
ਸਭਿ ਮਹਿਂ ਕਹੀ ਗਿਰਾ ਇਸ ਢਾਲੇ ॥੧੭॥
'ਮੈਂ ਤੁਰਕਾਨਾ ਸਕਲ ਖਪਾਵੌਂ।
ਰਾਜ ਤੇਜ ਜਗ ਬਿਖੈ ਉਠਾਵੌਂ।
ਕਰਿ ਕਰਿ ਕੂਰੇ ਮਾਰਨਿ ਕਰੌਂ।
ਓਜ ਬਿਸਾਲ ਸਰਬ ਪਰਹਰੌਂ ॥੧੮॥
ਹਤਹੁ ਖਾਲਸਾ ! ਸ਼ਸਤ੍ਰਨਿ ਗਹਿ ਗਹਿ।
ਹਿੰਦੂ ਤੁਰਕ ਅਪਨਿ ਰਿਪੁ ਲਹਿ ਲਹਿ।'
ਕਰਤਿ ਹੁਤੇ ਪ੍ਰਭੁ ਇਸ ਬਿਧਿ ਬਾਤੀ।
ਇਤਨੇ ਮਹਿਂ ਆਯਹੁ ਕਰ ਪਾਤੀ[1] ॥੧੯॥
'ਲਵਪੁਰਿ ਕੀ ਸੰਗਤਿ ਕਰ ਜੋਰੇ।
ਅਭਿਬੰਦਨ ਕਰਿ ਚਰਨ ਨਿਹੋਰੇ।
ਲਿਖੀ ਪੱਤ੍ਰਿਕਾ ਪਠਿ ਅਹਿਵਾਲ।
ਜਾਨ ਲੀਜੀਐ ਆਪ ਕ੍ਰਿਪਾਲ !' ॥੨੦॥
ਲੇ ਕਰਿ ਹਾਥ ਗਿਰੰਥੀ ਬਾਚੀ।
ਪ੍ਰਥਮੇ ਖੁਸ਼ੀ ਗੁਰੂ ਤੇ ਜਾਚੀ।
'ਲਵਪੁਰਿ ਕੋ ਸੂਬਾ ਬਲਿ ਭਾਰੀ।
ਜ਼ਬਰਦਸਤ ਖਾਂ ਕੀਨਸਿ ਤਜਾਰੀ ॥੨੧॥
ਨਿਕਟ ਦੂਰ ਕੀ ਚਮੂੰ ਬਟੋਰੀ।
ਆਯੋ ਚਹਤਿ ਆਪ ਕੀ ਓਰੀ।
ਛੋਟੀ ਵਡੀ ਤੋਪ ਸੰਗ ਲੀਨਿ।

[1]ਦੀਵਾਨ ਦੇ ਵਿੱਚ।

[1]ਹੱਥ ਵਿਚ ਚਿੱਠੀ ਲਈ (ਹਲਕਾਰਾ) ਆਯਾ।

ਕੂਚ ਆਜ ਪੁਰਿ ਤੇ[1] ਕਰਿ ਦੀਨਿ' ॥੨੨॥

[1]ਹਰਨਾਂ ਦੇ ਔਣ ਤੇ।

ਸੁਨੀ ਸਭਾ ਮਹਿਂ ਹਰਖੇ ਸਿੰਘ।
ਮ੍ਰਿਗਨ ਆਦਮਨ ਤੇ ਜਿਮ ਸਿੰਘ।
ਸ਼੍ਰੀ ਗੋਬਿੰਦ ਸਿੰਘ ਬਹ ਤਕਰਾਈ।
ਦਏ ਸ਼ਸਤ੍ਰ ਸੁਭਟਨਿ ਸਮੁਦਾਈ ॥੨੩॥
ਰਿਦੋ ਬੀਰ ਰਸ ਸਭਿ ਕੇ ਜਾਗਾ।
ਕਹੈਂ ਪਰਸਪਰ 'ਹਮ ਬਡਭਾਗਾ।
ਜੀਤਹਿਂ ਸ਼ੱਤ੍ਰਨਿ ਸੁਖ ਜਸ ਪਾਵਹਿਂ।
ਖੁਸ਼ੀ ਕਰਹਿ ਪ੍ਰਭੁ ਜਯੋਂ ਹਮ ਭਾਵਹਿਂ[1] ॥੨੪॥

[1]ਜਿਵੇਂ ਪ੍ਰਭੁ (ਗੁਰੂ ਜੀ) ਨੂੰ ਚੰਗੀ ਲੱਗੇ (ਤਿਵੇਂ ਉਹਨਾਂ ਨੂੰ) ਅਸੀਂ ਖੁਸ਼ੀ ਕਰਾਂਗੇ। ਅੰਨ੍ਵੈ-ਜਯੋਂ ਪ੍ਰਭੁ ਭਾਵੈ (ਤਯੋਂ) ਖੁਸ਼ੀ ਕਰਹਿਂ ਹਮ।

ਜੇ ਗੁਰ ਹਿਤ ਅਬਿ ਤਜਹਿਂ ਸਰੀਰ।
ਮਾਰਨ ਮਰਨ ਧਰਹਿਂ ਰਣ ਬੀਰ।
ਸਤਿਗੁਰ ਹੋਇਂ ਪ੍ਰਲੋਕ ਸਹਾਇ।
ਥਿਰਹਿਂ[1] ਊਚ ਪਦਵੀ ਕੋ ਪਾਇ' ॥੨੫॥

[1]ਅਸੀਂ) ਟਿਕਾਂਗੇ।

ਕੇਚਿਤ ਕਰਿ ਉਰ ਹਰਖ ਮਹਾਨੇ।
ਕੀਨੇ ਅਪਨ ਕੇਸਰੀ ਬਾਨੇ।
ਕਿਨਹੁੰ ਤਿਲੌਨਾ ਅਰੁਨ ਸਰੀਰ[1]।

[1]ਕਿਸੇ ਨੇ (ਤਿਲੌਨਾ=) ਸੁਰਮਈ ਤੇ ਕਿਸੇ ਨੇ ਲਾਲ (ਪੁਸ਼ਾਕਾ ਸਰੀਰ ਤੇ) ਪਹਿਰਿਆ। (ਅ) ਕਿਸੇ ਨੇ ਲਾਲ ਵੱਟਣਾ ਸਰੀਰ ਤੇ (ਮਲਿਆ)। [ਤਿਲੌਨਾ=ਮਿੱਠੇ ਤੇਲ ਤੇ ਲਾਲ ਚੰਦਨ, ਛਾਣ ਬੂਰਾ ਆਦਿ ਪਦਾਰਥਾਂ ਤੋਂ ਬਣਦਾ ਹੈ]।

ਜੁਝਨਿ ਜੰਗ[1] ਧਰੇ ਤਨ ਚੀਰ ॥੨੬॥

[1]ਜੰਗ ਵਿਚ ਸ਼ਹੀਦ ਹੋ ਜਾਣ ਲਈ।

'ਚਾਰ ਦਿਵਸ ਕਜਾ ਜਗਮਹਿਂ ਜੀਵਨ।
ਕਯੋਂ ਨ ਲੇਹਿਂ ਪਦ ਆਨੰਦ ਥੀਵਨ।
ਪਿਖਹੁ ਮਹਾਭਾਰਥ ਕੇ ਰਾਜੇ।
ਬਾਂਛਤਿ ਸੁਰਗ ਲਰੇ ਕੁਲ ਲਾਜੇ[1] ॥੨੭॥

[1]ਆਪਣੀ ਕੁਲ ਦੀ ਲਾਜ ਤੇ ਸੁਰਗ ਦੀ ਇੱਛਾ ਕਰਕੇ ਲੜੇ।

ਨਿਰਸੰਸੈ ਸੁਰਲੋਕ ਸਿਧਾਰੇ।
ਜਨਮ ਮਰਨ ਕੇ ਕਸ਼ਟ ਨਿਵਾਰੇ।
ਕਹਾਂ ਜਗਤਿ ਸੁਖ ਦ੍ਵੈ ਦਿਨ ਕੇਰਾ।
ਨਿਸ਼ਚੈ ਮਰਨਿ ਅੰਤ ਕੀ ਬੇਰਾ ॥੨੮॥
[1]ਪਰਿ ਕਰਿ ਮੰਚ ਪ੍ਰਾਣ ਕੋ ਤਜਾਗਨ।

[1]ਮੰਜੇ ਤੇ ਪੈਕੇ (ਭਾਵ ਬੀਮਾਰ ਪੈਕੇ) ਸ਼ਸਤ੍ਰ ਧਾਰੀ ਦਾ ਮਰਨਾ ਉਸ ਦੇ ਬਡੇ ਭਾਗ ਨਹੀਂ ਹਨ।

ਆਯੁਧ ਧਾਰੀ ਤਿਹ ਬਡ ਭਾਗ ਨ੍ਹੈ।
ਰੁਕਹਿ ਕੰਠ ਕਫ ਤੇ ਦੁਖ ਪਾਵੈ[1]।
ਤਜੈ ਮੂਤ੍ਰ ਮਲ ਨਹੀਂ ਨਹਾਵੈ ॥੨੯॥
ਬਜਾਧ ਬਿਬਿਧ ਬਿਧਿ ਤਨ ਉਪਜਾਇ[1]।
ਬਰਖਨ, ਮਾਸਨ ਦਿਨ ਦੁਖ ਪਾਇ[1]।
ਅਤਿ ਸੰਕਟ ਤੇ ਛੁਟਹਿਂ ਪ੍ਰਾਨ।
ਨਿਸ਼ਚੈ ਬਨੈ ਦੇਹਿ ਕੀ ਹਾਨ[1] ॥੩੦॥
ਯਾਂ ਤੇ ਜੰਗ ਬੀਰਤਾ ਕਰਿ ਕੈ।
ਦੇਹ ਛਿਨਕ ਮਹਿਂ ਪ੍ਰਾਨ ਨਿਕਰਿ ਕੈ।
ਅਟਲ ਅਨੰਦ ਬਿਲੰਦੈ ਪਾਇ।
ਸ਼੍ਰੀ ਸਤਿਗੁਰ ਕੇ ਚਰਨ ਸਮਾਇ ॥੩੧॥
ਮੁਕਤਿ ਲੇਹਿ ਜੋਧਾ ਨਿਸ਼ਕਾਮੀ।
ਬਾਂਛਤਿ ਸੁਖ ਪ੍ਰਾਪਤਿ ਸਹਿਕਾਮੀ[1]।
ਇਹ ਤੌ ਸਦਾਬਰਤ ਗੁਰ ਲਾਯੋ।
ਲਰੇ ਜੰਗ, ਤਿਨ ਨਿਸ਼ਚੈ ਪਾਯੋ ॥੩੨॥
ਬਡੇ ਭਾਗ ਤੇ ਨਰ ਤਨ ਹੋਵਾ।
ਤਿਨ ਤੇ ਅਧਿਕ ਪ੍ਰਭੂ ਗੁਰ ਜੋਵਾ।
ਪੁਨ ਅਧਿਕਾਇ ਸੁ ਅੰਮ੍ਰਿਤ ਲੀਨਾ।
ਗੁਰਬਾਣੀ ਮਹਿਂ ਨਿਜ ਮਨ ਭੀਨਾ ॥੩੩॥
ਅਸ ਪਦ ਪਾਇ ਖੋਇ ਨਹਿਂ ਦੈ ਹੈ।
ਕਜੋਂ ਨ ਸਫਲ ਗੁਰ ਢਿਗ ਕਰਿ ਲੈ ਹੈਂ।
ਦਸ ਦਿਨ ਅਪਰ ਜੀਏ ਕਜਾ ਹੋਇ।
ਐਸੋ ਲਾਭ ਤਜੈ ਨਹਿਂ ਕੋਇ' ॥੩੪॥
ਇਸ ਪ੍ਰਕਾਰ ਆਪਸ ਕੇ ਮਾਂਹਿ।
ਕਹੈਂ ਖਾਲਸਾ, ਸੁਨਹਿਂ ਉਮਾਹਿ।
ਸ਼ਸਤ੍ਰਨਿ ਕੀ ਤਜਾਰੀ ਸਭਿ ਕਰੈਂ।
ਕਰਨਿ ਖੜਗ ਖਰ ਸਾਨੈਂ ਧਰੈਂ[1] ॥੩੫॥
ਤੀਛਨ ਬਾਢ[1] ਲਾਇ ਕਰਿ ਰਾਖੇ।
ਰਿਪੁ ਕੇ ਅੰਗ ਹਤਨਿ ਅਭਿਲਾਖੇ।
ਤੋੜੇ ਆਦਿਕ ਤਜਾਰ ਤੁਫੰਗ।

[1]ਕੰਠ ਦੇ ਰੁਕਣ ਤੇ ਕਫ (ਖਾਂਸੀ ਆਦਿ) ਨਾਲ ਦੁਖ ਪਾਕੇ।

[1]ਤਨ ਵਿਚ ਨਾਨਾ ਤਰ੍ਹਾਂ ਦੀਆਂ ਬੀਮਾਰੀਆਂ ਦੇ ਉਪਜਣ ਨਾਲ।

[1]ਦਿਨਾਂ, ਮਹੀਨਿਆਂ, ਅਥਵਾ ਵਰਿਹਾਂ ਤਕ ਦੁਖ ਪਾਕੇ।

[1]ਅੰਤ ਇਕ ਦਿਨ) ਮਰਨਾ ਨਿਸ਼ਚੇ ਹੈ।

[1]ਕਾਮਨਾ ਵਾਲੇ ਨੂੰ।

[1]ਤਿੱਖੇ ਕਰਨ ਹਿਤ ਸਾਣ ਤੇ ਖੜਗਾਂ ਲਾਉਂਦੇ ਹਨ।

[1]ਧਾਰ।

ਤੀਰਨ ਖਰ ਤੇ ਭਰਹਿਂ ਨਿਖੰਗ ॥੩੬॥
ਖਰ ਤੋਮਰ ਕੀ ਅਨੀ ਕਰੰਤੇ[1]। [1]ਤੋਮਰਾਂ ਦੀਆਂ ਅਣੀਆਂ ਤਿੱਖੀਆਂ ਕਰਦੇ ਹਨ।
ਸੇਲੇ ਭਾਲੇ ਚੱਕ੍ਰ ਧਰੰਤੇ[1]। [1]ਧਾਰਨ ਕਰਦੇ ਹਨ।
ਬਿਛੂਏ, ਪੇਸ਼ਕਬਜ਼, ਜਮਧਰ ਧਰਿ।
ਅਲਪ ਤਮਾਂਚੇ ਤਜਿਬੇ ਭਰਿ[1] ਭਰਿ ॥੩੭॥ [1]ਭਰ ਭਰਕੇ ਚਲਾਉਂਦੇ ਹਨ ਛੋਟੇ ਤਮਾਂਚੇ (ਪਸਤੌਲ)।
ਸੁੰਦਰ ਸਿਪਰਨਿ ਧਰੈਂ ਬਨਾਇ।
ਗਮਨੈਂ ਬਾਹਰ ਸ਼ਸਤ੍ਰ ਲਗਾਇ।
ਐਂਚਹਿਂ ਚਾਂਪ ਕਠੋਰ ਸੁ ਜ਼ੋਰ[1]। [1]ਜ਼ੋਰ ਨਾਲ।
ਤਜਾਗਹਿਂ ਤੀਰ ਨਿਸ਼ਾਨੇ ਜੋਰਿ[1] ॥੩੮॥ [1]ਜੋੜਕੇ।
ਸਤਿਗੁਰ ਅੰਨ ਕਿਤਿਕ ਮੰਗਵਾਇ।
ਨਿਜ ਦੁਰਗਨਿ ਮਹਿਂ ਰਖਿ ਸਮੁਦਾਇ।
ਤੇਲ ਘ੍ਰਿੱਤ ਆਦਿਕ ਲੇ ਧਰੈਂ।
ਬਾਂਛਤਿ ਵਸਤੁ ਬਟੋਰਨਿ ਕਰੈਂ ॥੩੯॥
ਬਹੁ ਬਿਜੀਆ ਆਛੀ ਮੰਗਵਾਇ।
ਰਾਖੇ ਵਹਿਰ ਕੁੱਪ ਬੰਧਵਾਇ।
ਤਥਾ ਅਫੀਮ ਖਰਚ ਕੋ ਜਾਨੇ।
ਕੀਨ ਅਨਾਵਨ ਸੁਭਟਨਿ ਖਾਨੇ[1] ॥੪੦॥ [1]ਸੂਰਮਿਆਂ ਦੇ ਖਾਣ ਲਈ।
ਇਸ ਤੇ ਆਦਿ ਜਿਤਿਕ ਰਣ ਤਜਾਰੀ।
ਸ਼੍ਰੀ ਕਲਗੀਧਰ ਧਰਤਿ ਸੁਧਾਰੀ।
ਲਗਹਿ ਦਿਵਾਨ ਖਾਲਸੇ ਕੇਰਾ।
ਲਰਨ ਹੇਤੁ ਢਿਗ ਪ੍ਰਾਪਤਿ ਹੇਰਾ[1] ॥੪੧॥ [1]ਪਾਸ ਪ੍ਰਾਪਤ ਹੋਇਆ ਦੇਖਿਆ (ਖਾਲਸਾ)।
ਉਪਦੇਸ਼ਤਿ[1] ਰਣ ਮਹਿਮਾ ਕਹਿ ਕਹਿ। [1]ਗੁਰੂ ਜੀ) ਉਪਦੇਸ਼ਦੇ ਹਨ।
'ਲਯੋ ਸੁਜਸੁ ਪਾਵਨ ਕੋ ਮਹਿ ਮਹਿਂ[1]। [1]ਧਰਤੀ ਵਿਚ।
ਹਿੰਦੂ ਤੁਰਕ ਸ਼ੱਤ੍ਰ ਨਿਜ ਲਹਿ ਲਹਿ[1]। [1]ਜਾਣ ਜਾਣਕੇ।
ਕਰਹੁ ਬਿਨਾਸ਼ ਆਯੁਧਨਿ ਗਹਿ ਗਹਿ ॥੪੨॥
ਨ੍ਰਿਭੈ ਹੋਇ ਧੀਰਜ ਬਹੁ ਧਰਿ ਧਰਿ।
ਉਰ ਉਤਸਾਹੁ ਆਪਨੇ ਕਰਿ ਕਰਿ।
ਅਪਨਿ ਅਪਨਿ ਮੁਰਚਨਿ ਪਰ ਥਿਰਿ ਥਿਰਿ।
ਨਿਕਟ ਬਿਲੋਕਹੁ ਮਾਰਹੁ ਫਿਰਿ ਫਿਰਿ

॥ ੪੩ ॥
ਹੇਲਾ ਝਾਲ ਅਰਿਨਿ ਸੋਂ ਅਰਿ ਅਰਿ[1]। [1]ਵੈਰੀਆਂ ਨਾਲ ਅੜ ਅੜ ਕੇ।
ਪਿਖਹਿਂ ਤੁਮਹਿਂ ਭਾਗਹਿਂਗੇ ਡਰਿ ਡਰਿ।
ਘਣੀ ਮਾਰ ਕਰੀਯਹਿ ਰਣ ਲਰਿ ਲਰਿ।
ਜਿਸ ਤੇ ਭੈ ਧਰਿ ਕੰਪੈਂ ਥਰ ਥਰ' ॥ ੪੪ ॥
ਇਸ ਪ੍ਰਕਾਰ ਲਰਿਬੇ ਹੁਇ ਤਯਾਰ।
ਕਰਹਿਂ ਪ੍ਰਤੀਖਨ 'ਮੰਡਹਿਂ ਰਾਰ।'
[1]ਧੰਨ ਖਾਲਸਾ ਸਤਿਗੁਰ ਸਾਚਾ[2]। [1]ਕਵੀ ਜੀ ਕਹਿੰਦੇ ਹਨ:- [2]ਖਾਲਸਾ ਤੇ ਸਚੇ ਸਤਿਗੁਰੂ ਜੀ ਧੰਨ ਹਨ।
ਰਸ ਉਤਸਾਹ[1] ਬਿਖੈ ਚਿਤ ਰਾਚਾ ॥ ੪੫ ॥ [1]ਭਾਵ ਬੀਰ ਰਸ ਤੋਂ ਹੈ ਕਿਉਂਕਿ ਬੀਰ ਰਸ ਦਾ ਸਥਾਈ ਭਾਵ 'ਉਤਸਾਹ' ਹੈ।
ਆਪ ਅਲਪ ਸ਼ੱਤ੍ਰੂ ਸਮੁਦਾਈ।
ਸਭਿ ਜਗ ਕੇ ਭਟ ਕੀਨਿ ਚਢਾਈ।
ਤਊ ਅਨੰਦਤਿ, ਨਹਿਂ ਦੁਚਿਤਾਈ।
ਸਾਵਧਾਨ ਭੇ ਹੋਤਿ ਲਰਾਈ[1]' ॥ ੪੬ ॥ [1]ਲੜਾਈ ਲਈ ਸਾਵਧਾਨ ਹੁੰਦੇ ਹਨ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਜੰਗ ਤਿਆਰੀ' ਪ੍ਰਸੰਗ ਬਰਨਨੰ ਨਾਮ ਅਸ਼ਟਮੋ ਅੰਸੂ ॥ ੮ ॥

## ੯. [ਜੰਗ ਅਰੰਭ]

੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੦

ਦੋਹਰਾ:

ਪੁਰਿ ਸਿਰੰਦ ਤੇ ਚਢਿ ਚਲ੍ਯੋ, ਲਸ਼ਕਰ ਬਡੋ ਬਟੋਰਿ।
ਖਾਨ ਵਜੀਦਾ ਕ੍ਰੋਧ ਕੈ, ਗਮਨਿ ਅਨੰਦਪੁਰਿ ਓਰ ॥੧॥

ਚੌਪਈ:

ਸੰਗ ਚਾਰ ਸੈ ਅਰੁ ਪੰਚਾਸ[1]।
ਬਜੇ ਨਗਾਰੇ ਧੁਨਿ ਬਡ ਤਾਸ।
ਇਤਨੇ ਹੀ ਨਿਸ਼ਾਨ ਫਹਿਰਾਇ।
ਨਿਜ ਨਿਜ ਮਿਸਲਨਿ ਅੱਗ੍ਰ ਚਲਾਇ ॥੨॥

[1]੪੫੦ (ਨਗਾਰੇ)।

ਪੈਦਲ ਚਲਤਿ ਤੁਫ਼ੰਗ ਸੰਭਾਰੇ।
ਤਜਾਰ ਤੁਰੰਗਮ ਪਰ ਅਸਵਾਰੇ।
ਤੋਪੈਂ ਚਲੀ ਅਨੇਕ ਪ੍ਰਕਾਰੀ।
ਉਮਡ੍ਯੋ ਦਲ ਜਲ ਸਮ ਬਹੁ ਬਾਰੀ[1] ॥੩॥

[1]ਸਮੁੰਦ੍ਰ ਦੇ ਜਲ ਵਾਂਙ।

ਦੁੰਦਭਿ ਬਜਹਿਂ, ਪਟਹਿ, ਸ਼ਰਨਾਈ।
ਰਣਸਿੰਘੇ ਬਾਜਹਿਂ ਸਮੁਦਾਈ।
ਮਹਾਂ ਕੁਲਾਹਲ ਚਾਲਤਿ ਹੋਵਾ।
ਉਡੀ ਧੂਲ ਨਹਿਂ ਸੂਰਜ ਜੋਵਾ ॥੪॥
ਕੈ ਘਨ ਘਟਾ ਬਿਥਰਿ ਕਰਿ ਚਾਲੀ।
ਸ਼ਸਤ੍ਰ ਦਮੰਕਤਿ[†]ਛਟਾ ਬਿਸਾਲੀ।
ਬਡੋ ਰੌਰ ਭਾ ਮਾਰਗ ਮਾਂਹੀ।
ਕਹੀ ਬਾਤ ਸੁਨਿਯਤਿ ਕੁਛ ਨਾਂਹੀ ॥੫॥

[†]ਪਾ:-ਸ਼ਸਤਰ ਦਮਕਤ।

ਕੈ ਜਲ ਉਮਡ੍ਯੋ ਬਡੋ ਸਮੁੱਦ੍ਰ।
ਬੰਧੇ ਟੋਲ ਤਰੰਗ ਅਛੁੱਦ੍ਰ[1][†]।
ਗਨ ਦੇਸ਼ਨਿ ਕੇ ਆਯੁਧ ਧਾਰੀ।
ਕਹੇ ਸ਼ਾਹ ਉਮਡੇ ਇਕ ਵਾਰੀ ॥੬॥

[1]ਫੌਜ ਦੇ ਟੋਲੇ ਬੰਨ੍ਹੇ ਹੋਏ ਇਕ ਵੱਡੇ ਤਰੰਗ ਹਨ। [ਅ+ਕੁਸ਼ਦ੍ਰ=ਨਾ ਛੋਟੇ]। [†]ਪਾ:-ਅਰਛਿੱਦ੍ਰ। ਆਛੰਦ੍ਰ।

ਜਥਾ ਇੰਦ੍ਰ ਕੀ ਆਗਜਾ ਪਾਇ।
ਨਭ ਮਹਿਂ ਚਲੇ ਮੇਘ ਸਮੁਦਾਇ।
ਕਰਤੇ ਮਜ਼ਲ ਸਿਵਰ ਕੋ ਪਾਵੈਂ।
ਹਿਤ ਅਰਾਮ ਕੇ ਨਿਸਾ ਬਿਤਾਵੈਂ ॥੭॥

ਰੋਪਰ ਉਲੰਘਿ ਸਿਰੰਦੀ ਲਸ਼ਕਰ।
ਉਤਰਜੋ ਸਿਵਰ ਅੱਗ੍ਰ ਕੁਛ ਹ੍ਵੈ ਕਰਿ।
ਜ਼ਬਰਦਸਤ ਖਾਂ ਲਵਪੁਰਿ ਤਜਾਗਾ।
ਗਮਨਜੋਂ ਲਰਨ ਜੰਗ ਅਨੁਰਾਗਾ ॥੮॥
ਪੈਦਲ ਗਨ ਤੁਰੰਗਨਿ ਕੀ ਸੈਨਾ।
ਚਲੇ ਸ਼ੀਘ੍ਰ ਛਾਈ ਰਜ ਗੈਨਾ[1]।
ਤੋਪੈਂ ਤੁਪਕ ਅਨੇਕ ਪ੍ਰਕਾਰੇ।
ਲੇ ਕਰਿ ਚਢ੍ਯੋ ਕਟਕ ਭਟ ਭਾਰੇ ॥੯॥
ਚਾਰ ਸੈਂਕਰੇ ਅਰੁ ਪੰਚਾਸਾ।
ਦੁੰਦਭਿ ਬਾਜੇ ਸ਼ਬਦ ਪ੍ਰਕਾਸ਼ਾ।
ਢੋਲ ਪਟਹਿ ਤੁਰਰੀ ਕਰਨਾਈ।
ਬਾਜਿ ਉਠੇ ਬਾਦਿਤ[1] ਸਮੁਦਾਈ ॥੧੦॥
ਇਤਨੇ ਹੀ ਨਿਸ਼ਾਨ ਪ੍ਰਸਥਾਨੇ।
ਛੋਰੇ ਪਟ ਛੂਟਤਿ ਫਹਿਰਾਨੇ।
ਲਸ਼ਕਰ ਕੇ ਆਗੂ ਹੁਇ ਚਾਲੇ।
ਕਰਤਿ ਕੂਚ ਉਠਿ ਰੌਰ ਬਿਸਾਲੇ ॥੧੧॥
ਮਾਰਗ ਉਲੰਘਿ ਜਥਾ ਕ੍ਰਮ ਸਾਰਾ।
ਡੇਰਾ ਨਦੀ ਕਿਨਾਰੇ ਡਾਰਾ।
ਨੌ ਸੈ ਦੁੰਦਭਿ ਦੁਇ ਦਲ ਕੇਰੇ।
ਨੌ ਸੈ ਝੰਡੇ ਝੁਲਹਿਂ ਅਗੇਰੇ ॥੧੨॥
ਆਨੰਦਪੁਰਿ ਕੇ ਦ੍ਵੈ ਦਿਸ਼ਿ ਆਏ[1]।
ਦੂਰ ਦੂਰ ਸੇ ਪਰਹਿਂ ਦਿਸਾਏ।
ਦਿਸ਼ਾ ਤੀਸਰੀ ਸੈਲਨਿ ਸੈਨਾ।
ਭੀਮ ਚੰਦ ਅਵਿਲੋਕੇ ਨੈਨਾ ॥੧੩॥
ਸਭਿ ਰਾਜਨ ਕੋ ਭਲੇ ਸੰਭਾਰਿ।
ਚਢਿਬੇ ਹਿਤ ਤਬਿ ਲੀਨ ਹਕਾਰਿ।
ਗਜ ਬਾਜੀਨ ਅਰੋਹਨਿ ਭਏ।
ਇਕ ਥਲ ਮੇਲ ਸਭਿਨਿ ਹੂੰ ਕਏ ॥੧੪॥
ਤੁਰਕਨਿ ਚਮੂੰ ਉਡੀਕਤਿ ਰਹੇ।
ਜਬਿ ਆਗਮਨ ਦੁਹਨ ਕੋ ਲਹੇ।
ਤਤਛਿਨ ਕਰਿ ਤਜਾਰੀ ਚਢਿ ਆਏ।
ਗਿਰ ਗਨ ਪਤੀ ਮੇਲ ਕਰਿ ਧਾਏ ॥੧੫॥

[1]ਅਕਾਸ਼ ਵਿਚ ਧੂੜ ਛਾਈ।

[1]ਵਾਜੇ।

[1]ਇਕ ਪਾਸੇ ਵਲੋਂ ਲਾਹੌਰ ਦਾ ਸੂਬਾ ਦੂਜੀ ਵਲੋਂ ਵਜੀਦਾ।

ਇਨ ਕੇ ਦੁੰਦਭਿ ਬਜੇ ਨਿਰਾਲੇ।
ਨਿਕਸੇ ਪਰਬਤ ਲੈ ਦਲ ਜਾਲੇ।
ਜ਼ਬਰਦਸਤ ਖਾਂ ਉਤਰਜੋ ਪਾਰ।
ਸਭਿ ਲਸ਼ਕਰ ਤਰਿ[1] ਸਲਿਤਾ ਬਾਰ ॥੧੬॥

[1]ਤਰਕੇ।

ਦੋਨੋ ਸੂਬੇ ਮਿਲਿ ਇਕ ਥਾਇਂ।
ਕਰੀ ਸੁਚੇਤ ਚਮੂੰ ਸਮੁਦਾਇ।
ਸਭਿ ਬਿਧਿ ਕੀ ਮਸਲਤਿ ਗਿਨ ਕਰਿ ਕੈ।
ਗਮਨੇ ਮਗ ਗਜ ਬਾਜੀ ਚਰਿ ਕੈ ॥੧੭॥

ਕਬਿੱਤ:

[1]ਕਵੀ ਜੀ ਨੇ ਇਸ ਕਬਿੱਤ ਵਿਚ ਸਮੁੰਦ੍ਰ ਦਾ ਰੂਪਕ ਬੱਧਾ ਹੈ:- [†]ਪਾ:-ਲਾਘਤ=ਉਲਾਂਘ।

[1]ਦੁੰਦਭਿ ਸ਼ਬਦ ਭੀਮ, ਘਾਲਤਿ[†] ਕਦੀਮ ਸੀਮ,
ਤੁਪਕ ਪਠੀ, ਅਸੀਮ ਮੀਨ ਤਨ ਛੁੱਦ੍ਰ ਕੋ[1†]।

[1]ਨਗਾਰੇ (ਜੋ ਵੱਜ ਰਹੇ ਹਨ ਸੋ ਸਮੁੰਦ੍ਰ ਦਾ) ਭਜਾਨਕ ਸ਼ਬਦ ਹੋ ਰਿਹਾ ਹੈ। (ਕਵਾਇਦ ਕਰਦਿਆਂ ਕਵਾਇਦ ਦੇ ਕਾਇਦਿਆਂ ਵਿਚ ਬੱਧੇ ਸਿਪਾਹੀ ਜੋ) ਕਦਮ ਧਰਦੇ ਹਨ (ਸੋਈ ਸਮੁੰਦ੍ਰ ਦੀ ਹਦ ਬੰਦੀ) ਹੈ, ਬੰਦੂਕਾਂ (ਮਾਨੋਂ) ਮੱਛੀਆਂ ਹਨ। ਯਮ ਰੂਪ ਤਲਵਾਰਾਂ ਮਾਨੋਂ ਛੋਟੀਆਂ ਮੱਛੀਆਂ ਦੇ ਸਰੀਰ ਹਨ। [ਕਦੀਮ=ਅ਼ਰਬੀ ਪਦ ਕ਼ਦਮ ਨੂੰ ਕਵੀ ਜੀ ਨੇ ਕਦੀਮ ਲਿਖਿਆ ਹੈ। ਪਠੀ=ਮੱਛੀ। (ਸੰਸ:, ਪਾਠੀਨ)। ਅਸੀਮ=ਯਮ ਰੂਪ ਤਲਵਾਰ (ਸੰਸ:, ਅਸੀ=ਤਲਵਾਰ। ਮ=ਯਮ)। (ਅ) ਪਠੀ ਅਸੀਮ=ਜੋ ਬੇਹੱਦ ਬੰਦੂਕਾਂ ਘੱਲੀਆਂ ਹਨ]। [†]ਸ਼ੁਧ ਪਾਠ ਐਉਂ ਚਾਹੀਏ:-ਤੁਪਕ ਪਠੀਨ ਅਸੀ ਮੀਨ ਤਨ ਛੁੱਦ੍ਰ ਕੋ। ਅਰਥ:-ਬੰਦੂਕਾਂ ਮੱਛੀਆਂ ਹਨ, ਤਲਵਾਰਾਂ ਨਿੱਕੀਆਂ ਮੱਛੀਆਂ ਦੇ ਸਰੀਰ ਹਨ।

ਤੋਪੈਂ ਮਹਾਂ ਨੱਕ੍ਰ ਤੁੰਡ ਪਸਰੇ ਅਬੱਕ੍ਰ ਜਿਨ,
ਸਿਪਰੈਂ ਕਮਠ ਬੇਗ ਧਾਵਤਿ ਅਮੁੱਦ੍ਰ ਕੋ[1]।

[1]ਵੱਡੀਆਂ ਤੋਪਾਂ ਜਿਨ੍ਹਾਂ ਦੇ ਮੂੰਹ ਸਿੱਧੇ ਪਸਰ ਰਹੇ ਹਨ (ਮਾਨੋਂ) ਮਗਰਮੱਛ ਹਨ, ਢਾਲਾਂ (ਮਨੋਂ) ਕੱਛੂਕੁੰਮੇ ਹਨ ਜੋ ਰੋਕ ਤੋਂ ਬਿਨਾਂ ਕਾਹਲੇ ਦੌੜਦੇ ਹਨ। [ਨੱਕ੍ਰ=ਮਗਰਮੱਛ। ਅਬੱਕ੍ਰ=ਸਿੱਧੇ। (ਸੰਸ:, ਅ=ਨਹੀਂ। ਵੱਕ੍ਰ=ਟੇਢੇ)। ਸਿਪਰ=ਢਾਲ। ਕਮਠ=ਕੱਛੂ। ਅਮੁਦ੍ਰ=ਜੋ ਨਾ ਰੁਕੇ (ਸੰਸ:, ਆ=ਨਹੀਂ। ਮੁੱਦ੍ਰ=ਰੋਕ)]।

ਸੁਧੁਜਾ ਮਤੰਗ ਤੁੰਗ ਸੈਲ ਹੈਂ ਸਪੰਖ ਰੰਗ,
ਤੋਮਰ ਭੁਜੰਗ ਹੈਂ, ਤੁਰੰਗ ਜੰਤੁ ਰੁੱਦ੍ਰ ਕੋ[1]।

[1]ਰੰਗਦਾਰ ਝੰਡੀਆਂ ਵਾਲੇ ਹਾਥੀ (ਮਾਨੋਂ) ਖੰਭਾਂ ਵਾਲੇ ਉਚੇ ਪਹਾੜ ਹਨ, ਤੋਮਰ (ਮਾਨੋਂ) ਸੱਪ ਹਨ, ਘੋੜੇ (ਮਾਨੋਂ ਸਮੁੰਦ੍ਰ ਦੇ) ਭਜਾਨਕ ਜੰਤੂ ਹਨ। [ਰੁਦ੍ਰ=ਭਜਾਨਕ। ਜੰਤੁ=ਜੰਤੂ, ਜੀਵ]।

ਗੁਰੂ ਕੋਪ ਤਵਾ ਪੈ ਪਰਨਿ ਧਾਏ ਜੋਰ ਕਰਿ
ਚਲਜੋ ਦਲ ਆਇ ਕੈਧੋਂ ਜਲ ਹੈ ਸਮੁੱਦ੍ਰ ਕੋ[1] ॥੧੮॥

[1]ਗੁਰੂ ਕੇ ਕ੍ਰੋਧ ਰੂਪੀ ਤਵੇ ਉਤੇ ਪੈਣ ਲਈ ਜ਼ੋਰ ਲਾਕੇ ਮਾਨੋਂ ਦਲ ਭੱਜਾ ਜਾ ਰਿਹਾ ਹੈ ਕਿ ਕਿਤੇ ਸਮੁੰਦਰ ਦਾ ਜਲ ਹੈ। [ਤਵਾ=ਲੋਹੇ ਦਾ ਚੱਕ੍ਰਾਕਾਰ ਟੁਕੜਾ ਜੋ ਅੱਗ ਤੇ ਧਰੀਦਾ ਹੈ। ਇਸ਼ਾਰਾ ਹੈ ਉਸ ਤਵੇ ਵਲ ਜਿਸ ਦੀ ਬਾਬਤ ਖਿਆਲ ਹੈ ਕਿ ਸੱਤ ਸਮੁੰਦ੍ਰ ਕੱਠੇ ਹੋਕੇ ਇਕ ਗੜਾੜ ਵਿਚ ਪੈਣ ਤੇ ਉਸ ਗੜਾੜ ਹੇਠ ਇਕ ਤਵਾ ਹੋਵੇ ਤੇ ਉਸ ਤਵੇ ਪਰ ਇਹ ਪਾਣੀ

ਇਕ ਬੂੰਦ ਵਾਂਞੂ ਪੈਕੈ ਸੜ ਜਾਵੇ। ਭਾਵੇਹ ਕਿ ਸਮੁੰਦ੍ਰ ਸਮਾਨ ਦਲ ਗੁਰੂ-ਕੋਪ ਰੂਪੀ ਤੱਤੇ ਤਵੇ ਤੇ ਬੂੰਦ ਵਾਂਞੂ ਸੜੇਗਾ। ਇਸ ਤਵੇ ਦਾ ਅਲੰਕਾਰ ਭਾਈ ਗੁਰਦਾਸ ਜੀ ਨੇ ਵਾਰ ੨੫ ਪੌ: ੧੫ ਵਿਚ ਵਰਤਿਆ ਹੈ]।

[1]ਦੀਰਘ ਦਮਾਮੇ ਧੁਨਿ ਹੋਤਿ ਹੈ ਗੰਭੀਰ ਤਾ ਮੈਂ
ਘੋਖ ਹੈ ਬਿਸਾਲ ਜਾਮੇ ਚਲ੍ਯੋ ਦਲ ਆਵਈ।

[1]ਹੁਣ ਕਵੀ ਜੀ ਬੱਦਲ ਦਾ ਰੂਪਕ ਬੰਨ੍ਹਦੇ ਹਨ। ਅਰਥ ਦੂਸਰੀ ਤੁਕ ਤੋਂ ਐਉਂ ਚੱਲੇਗਾ:-ਅਥਵਾ ਪਾਤਸ਼ਾਹ ਦੇ ਹੁਕਮ ਨੇ ਪੌਣ ਬਣਕੇ ਘਨਘੋਰ ਘਟਾਂ (ਰੂਪੀ ਦਲਾਂ) ਨੂੰ ਪ੍ਰੇਰਿਆ ਹੈ ਜੋ ਉਸ ਦੇ ਅਗੇ ਅਗੇ ਉਮਡੇ ਆ ਰਹੇ ਹਨ। ਜਿਸ ਵੱਡੇ ਦਲ ਵਿਚ ਵੱਡੇ ਦਮਾਮਿਆਂ ਦੀ ਧੁਨਿ (ਐਉਂ) ਹੋ ਰਹੀ ਹੈ ਕਿ ਮਾਨੋਂ (ਬੱਦਲਾਂ ਦੀ) ਗੰਭੀਰ ਘੋਖ (ਗਰਜ) ਉਠ ਰਹੀ ਹੈ (ਤੇ ਉਹ ਦਲ) ਚੜ੍ਹਿਆ ਆ ਰਿਹਾ ਹੈ। ਤੋਪਾਂ ਦੀ ਆਵਾਜ਼ ਮਾਨੋਂ ਘੜੀ ਮੁੜੀ ਬਿਜਲੀ ਪੈ ਰਹੀ ਹੈ, ਪਲੀਤਿਆਂ ਦੀ ਅੱਗ ਦਾ ਧੁਖਣਾਂ (ਬਿਜਲੀ ਦੀ) ਚਮਕ ਹੈ। ਸੁਹਣਾ ਅਨੰਦਪੁਰ ਮਾਨੋਂ ਉਚਾ ਪਰਬਤ ਹੈ ਜਿਸ ਪਰ (ਦਲ ਰੂਪੀ ਬੱਦਲ) ਗੋਲੇ ਗੋਲੀਆਂ ਰੂਪ ਓਲੇ ਵਰਸਾਏ ਚਾਹੁੰਦਾ ਹੈ।

ਕੈਧੌਂ ਘਨ ਘਟਾ ਬਨਿ ਸ਼ਾਹੁ ਕੋ ਹੁਕਮ ਪੌਨ
ਪ੍ਰੇਰੇ ਕੀਨ ਤਾਂਹੀ ਕੇ ਅਗੇਰੇ ਉਮਡਾਵਈ।
ਤੋਪਨ ਅਵਾਜ ਮਾਨੋ ਗਾਜ ਪਰੈ ਬਾਰ ਬਾਰ,
ਪਾਵਕ ਪਲੀਤੇ ਕੀ ਧੁਖਤਿ ਚਮਕਾਵਈ।
ਸੁੰਦਰ ਅਨੰਦ ਪੁਰਿ ਸੈਲ ਜਯੋਂ ਬਿਲੰਦ ਪਰ
ਗੋਰੀ ਗੋਰੇ ਓਰੇ ਕੋ ਚਹਤਿ ਬਰਖਾਵਈ[1] ॥੧੯॥

[1]ਇਸ ਕਬਿੱਤ ਸਾਰੇ ਦਾ ਅਰਥ ਪਿਛਲੇ ਪੰਨੇ ਦੇ ਅੰਕ ੫ ਵਿਚ ਆ ਚੁੱਕਾ ਹੈ।

ਦੋਹਰਾ:

ਇਤ ਤੇ ਲਸ਼ਕਰ ਉਮਡਿ ਕੈ, ਤੁਰਕਾਨੇ ਕੋ ਆਇ।
ਉਤ ਤੇ ਸਕਲ ਪਹਾਰੀਏ, ਮਿਲਿ ਕੈ ਦਲ ਸਮੁਦਾਇ ॥੨੦॥

ਕਬਿੱਤ:

ਦਲ ਦਿੱਲੀਏਸ਼ ਅਚਲੇਸ਼ ਦੋਊ[1] ਮਿਲਿ ਧਾਏ

[1]ਦਿਲੀਪਤੀ ਤੇ ਪਹਾੜੀਏ ਰਾਜੇ ਦੋਹਾਂ ਦਾ ਦਲ।

ਧੁਰਵਾ ਸੇ[1] ਧੌਂਸਾ ਕੀ ਧੁੰਕਾਰ ਉਠੈ ਘੋਰ ਘੋਰ।

[1]ਬੱਦਲ ਵਰਗੇ।

ਬਾਂਧੇ ਬਡੇ ਠੱਟ ਭੱਟ ਘੱਟ ਕੇ ਸੰਘਟ ਜੁਟ,
ਲੋਹ ਕੀ ਚਮਕ ਛਟਾ ਛਬਿ ਭਾਂਤਿ ਕੋਰਿ[1] ਕੋਰਿ।

[1]ਲੋਹੇ ਦੀ ਚਮਕ ਮਾਨੋਂ ਬਿਜਲੀ ਦੀ ਕ੍ਰੋੜ ਕ੍ਰੋੜ ਭਾਂਤ ਦੀ ਛਬੀ ਹੋ ਰਹੀ ਹੈ।

ਗੋਰੇ ਪਰੈਂ ਓਰੇ[1], ਧੂੰਮ[2] ਅਧਿਕ, ਅੰਧੇਰੋ ਧੂਲ[3],

[1]ਗੋਲੇ ਮਾਨੋਂ ਗੜੇ ਪੈਂਦੇ ਹਨ। [2]ਧੂੰਆਂ। [3]ਧੂੜ।

ਹਲਕੇ ਹਰੌਲ ਹਲਾਹਲੀ ਉਠੈ ਲੋਰਿ ਲੋਰਿ।
ਤੌ ਲੌ ਹੀ ਬਨਾਵ[1] ਸ਼੍ਰੀ ਗੋਬਿੰਦ ਸਿੰਘ ਰਾਉ ਜੌ ਲੌ
ਛੋਡੈ ਨ ਸਮੀਰ ਤੀਰ ਜੇਹ ਮਾਂਹਿ ਜੋਰਿ ਜੋਰਿ† ॥੨੧॥

[1]ਤਦ ਤਕ ਹੀ (ਇਨ੍ਹਾਂ ਸਭਨਾਂ ਦਾ) ਬਨਾਉ ਹੈ।

†ਇਹ ਕਬਿੱਤ ਪਿਛੇ ਆ ਚੁੱਕਾ ਹੈ। ਅਰਥ ਓਥੇ ਸਾਰੇ ਦਾ ਲੱਗਾ ਹੋਯਾ ਹੈ। ਦੇਖੋ ਰਾਸ ੬ ਅੰਸੂ ੧, ਅੰਕ ੧੩, ਪਾਠਾਂ ਦਾ ਫਰਕ ਕੇਵਲ ਇਤਨਾ ਹੈ:-
ਦਲ ਦਿਲੀਏਸ। ਦਲ ਜੇ ਦਲੇਸ਼।
ਅਰਥ ਦੋਹਾਂ ਦਾ ਇਕੋ ਹੈ। ਉਠੈ ਲੋਰਿ ਲੋਰਿ। ਉਠੈ ਠੌਰ ਠੌਰ। 'ਠੌਰ ਠੌਰ' ਦਾ ਅਰਥ ਹੈ 'ਥਾਓਂ ਥਾਈਂ'। 'ਲੋਰਿ ਲੋਰਿ' ਦਾ ਅਰਥ 'ਚਾਹ ਚਾਹ ਕੇ'।

ਰਾਜੇ, ਗਨ ਰਾਣੇ, ਰਾਵ, ਮੀਏਂ ਜੇ ਹਜ਼ਾਰੋਂ ਨਾਵ,
ਧਾਏ ਚਿਤ ਚਾਵ ਕਰਿ, ਹੇਰਿ ਤੁਰਕਾਨ ਕੋ।
ਗੂਜਰ ਸਮੂਹ ਮਹਿਂ ਰੰਘੜ ਹੰਕਾਰ ਭਰੇ,
ਬਾਈਧਾਰ ਜੋਧੇ ਲੀਨਿ ਸੰਗ ਲੇ ਪ੍ਰਜਾਨ ਕੋ।
ਸੱਯਦ, ਪਠਾਨ, ਸ਼ੇਖ, ਮੁਗ਼ਲ ਬਿਸੇਖ ਮਿਲਿ,
ਕਾਬਲੀ ਕੰਧਾਰੀ ਯੇ ਮਲੇਛ ਕਿਰਮਾਨ ਕੌ[1]।

[1]ਕਿਰਮਾਨ ਦੇ ਮਲੇਛ [ਈਰਾਨ ਵਿਚ ਕਿਰਮਾਨ ਨਾਮੇ ਇਕ ਸੂਬਾ ਤੇ ਸ਼ਹਿਰ ਹੈ ਜੋ ਉਸ ਦੇ ਦੱਖਣ ਪੂਰਬ ਨੂੰ ਹੈ, ਇਰਾਕ ਅਜਮ ਵਿਚ ਹਮਦਾਮ ਦੇ ਨੇੜੇ ਇਕ ਕਿਰਮਾਨ ਸ਼ਾਹ ਨਾਮੇ ਬੀ ਸ਼ਹਿਰ ਹੈ]।

ਦਾਉਜ਼ਈ[1] ਆਏ ਪੈ ਰੁਹੇਲੇ ਬੇਗ ਧਾਏ ਦਲ,

[1]ਦਾਊਦਜ਼ਈ।

ਮਿਲਿ ਕੈ ਫਿਰੀਦੀ[1], ਆਨਿ ਤੇਜ ਕੈ ਕਿਕਾਨ ਕੋ[2] ॥੨੨॥

[1]ਅਫ਼੍ਰੀਦੀ। [2]ਘੋੜੇ ਤੇਜ਼ ਕੀਤੇ।

ਦੂਰ ਦੂਰ ਡੇਰੇ ਕਰਿ, ਨੇਰੇ ਹ੍ਵੈ ਨ ਧਾਰਿ ਡਰ,
ਮਾਨੋ ਜਰਾਸੰਧ ਸ਼੍ਰੀ ਗੁਬਿੰਦ ਪਰ ਆਯੋ ਹੈ।
ਚਾਰੋਂ ਓਰ ਜਲ ਸਮ ਫੈਲਯੋ ਦਲ ਸਿੰਧ ਬਡੋ[1]
ਮਾਨਹੁ ਅਨੰਦਪੁਰ ਟਾਪੂ ਦਰਸਾਯੋ ਹੈ।
ਲਰਿਬੇ ਕੌ ਢੁਕੇ ਜਬਿ ਹੇਰੈਂ ਸਭਿ ਸਿੰਘ ਤਬਿ,
ਜ੍ਵਾਲਾਬੌਨਿ ਹਾਥ ਧਰੇ ਚਾਹਤਿ ਚਲਾਯੋ ਹੈ।

[1]ਸਮੁੰਦਰ ਵਰਗਾ ਵੱਡਾ ਦਲ।

ਸ਼ੁਤਰੀ ਨਗਾਰੇ ਪਰ ਮਾਰੇ ਚੋਬ ਨਾਦ ਭਾਰੇ,
ਸੂਬੇ ਦ੍ਵੈ ਨਿਹਾਰੇ, ਗੁਰੂ ਤ੍ਰਾਸ ਨਹਿਂ ਪਾਯੋ ਹੈ[1] ॥੨੩॥

[1]ਗੁਰੂ ਜੀ ਡਰੇ ਨਹੀਂ।

ਸ਼੍ਰੀ ਅਨੰਦਪੁਰਿ ਕੇ ਬਿਲੰਦ ਥਿਰੇ ਦੂਰ ਦੂਰ,
ਬ੍ਰਿੰਦ ਹੋਇ ਖਾਲਸਾ ਅਨੰਦ ਉਤਸਾਹ ਤੇ।
ਸੂਰਨਿ ਕੇ ਲਾਲੀ ਮੁਖ ਅਧਿਕ ਬਹਾਲੀ ਭਈ[1]

[1]ਕਾਇਮ ਹੋਈ ਭਾਵ ਰੌਣਕ ਵਾਲੀ ਹੋਈ ਯਾ ਪ੍ਰਗਟ ਹੋਈ।

ਧੀਰਜ ਬਿਸਾਲੀ ਨਹਿਂ ਹਾਲੀ ਗੁਰ ਪਾਹਿ ਤੇ[1]।

[1]ਗੁਰਾਂ ਦੇ ਪਾਸ ਹੋਣ ਤੇ ਧੀਰਜ ਨਾਂ ਹੱਲੀ।

ਭੀਰੁਨਿ ਕੋ[1] ਭਯੋ ਭਯ, ਛਾਤੀ ਧਰਕਾਤਿ ਬਹੁ,

[1]ਕਾਇਰਾਂ ਨੂੰ।

ਕੰਪ ਰਹ੍ਯੋ ਗਾਤ ਜਾਨੁ ਮ੍ਰਿੱਤੁ ਲੀਨ ਗ੍ਰਾਹ ਤੇ[1]।

[1]ਮਾਨੋਂ ਮੌਤ ਨੇ ਗ੍ਰਾਸ ਲਏ ਹਨ।

ਜੂਝਨਿ ਕੋ ਕੀਯੋ ਨੇਰ, ਚਾਹੈਂ ਭਟ ਭੇਰ ਭੂਰ[1],

[1]ਸਾਰੇ ਭਟ ਭੇੜ=) ਮੁਕਾਬਲਾ ਚਾਹ ਰਹੇ ਹਨ।

ਆਗੇ ਹੁਇ ਗ਼ਰੂਰ ਸੂਰ ਮਾਰਨ ਕੋ ਚਾਹਤੇ ॥੨੪॥
ਥੋਰੇ ਜਿਮ ਕੇਹਰੀ ਤੇ ਤ੍ਰਾਸਮਾਨ ਹੋਇ ਕਰਿ
ਬਨ ਮਿਰਗਾਵਲੀ ਤੇ ਆਏ ਸਮੁਦਾਇ ਹੈਂ।
ਪਕਰ੍ਯੋ ਪਲਾਯੋ ਚਹੈ[1], ਤੈਸੇ ਬਿਧਿ ਭਈ ਆਇ,

[1]ਪਕੜਨਾ ਯਾ (ਸ਼ੇਰ ਨੂੰ) ਭਜਾਯਾ ਚਾਹੁਣ।

ਸੂਬੇ ਦੋਊ ਰਾਜੇ ਸਭਿ ਦੇਖੈਂ ਨਿਜ ਦਾਇ ਹੈ।
ਸ਼੍ਰੀ ਮੁਖ ਹੁਕਮ ਕੀਨ, 'ਤੋਪਚੀ! ਬਿਲੋਕਿ ਨੀਕੇ,
ਜਹਾਂ ਖਰੋ ਟੋਲ ਤਹਾਂ ਗੋਰੇ ਕੋ ਪੁਜਾਇ ਹੈ।
ਸਮੁਖ ਥਿਰਨ ਨਹੀਂ ਦੇਹੁ ਰਿਪੁ ਪੁੰਜ ਹੂੰ ਕੋ,
ਕਰੋ ਇਨ ਤ੍ਰਾਸ ਆਸ ਪਾਸ ਹੋਇ ਜਾਇ ਹੈਂ[1]' ॥੨੫॥

[1]ਇਨ੍ਹਾਂ ਨੂੰ ਡਰ ਦਿਓ ਇਹ ਆਸੇ ਪਾਸੇ (ਪਰੇ) ਹੋ ਜਾਣਗੇ।

ਆਗਜਾ ਸੁਨਿ ਪ੍ਰਭੂ ਕੀ ਸੁ ਤੋਪ ਹੁਤੀ ਤਜਾਰ ਤਬਿ
ਸ਼ਿਸਤ ਕੋ ਬਾਂਧਿ ਬਾਂਧਿ ਅਗਨਿ ਲਗਾਇ ਕਰਿ।

ਤੂਰਨ ਪਲੀਤਾ ਉਠਜੋ ਗਾਜ ਸਮ ਨਾਦ ਭਯੋ
ਗੋਰਾ ਚਲਜੋ ਸ਼ੂੰਕਤਿ ਸਬੇਗ ਤਹਿਂ ਜਾਇ ਕਰਿ।
ਦੇਖੈਂ ਦੁਹੂੰ ਓਰ ਕੇ ਅਨੇਕ ਸੂਰਬੀਰ ਭਾਰੀ,
ਲਗਜੋ ਆਇ ਦੂਰ ਤੇ ਦਿਯੋ ਹੈ ਉਥਲਾਇ ਕਰਿ।
ਤ੍ਰਾਸ ਉਪਜਾਇ ਕਰਿ ਇਤੇ ਉਤ ਧਾਇ ਕਰਿ,
ਬੋਲਜੋ ਹੈ[1] ਰਿਸਾਇ ਕਰਿ 'ਮਾਰਹੁ ਚਲਾਇ ਕਰਿ[2]' ॥੨੬॥

[1]ਸੂਬਾ) ਬੋਲਿਆ। [2]ਤੋਪ) ਚਲਾਕੇ ਮਾਰੋ।

ਸੂਬਨਿ ਤੇ ਸੁਨਿ ਕੈ ਅਗਾਊ ਧਾਇ ਜਾਇ ਪਰੇ
ਜਹਾਂ ਬੰਧਿ ਮੋਰਚੇ ਥਿਰਜੋ ਹੈ ਬੀਚ ਖਾਲਸਾ[1]।

[1]ਅੱਗੇ ਨੂੰ ਵਧਕੇ ਜਾ ਪਏ ਜਿੱਧਰ ਮੋਰਚੇ ਬੱਝ ਰਹੇ ਸਨ, ਵਿਚ ਖਾਲਸਾ ਖੜਾ ਸੀ।

ਤੁਪਕਨ[1] ਤਜਾਰ ਹੁਤੀ, ਏਕ ਬਾਰ ਛੋਰੀ ਮਿਲਿ,

[1]ਸਿੰਘਾਂ ਦੀਆਂ ਬੰਦੂਕਾਂ।

ਤੜਾਭੜ ਨਾਦ ਭਯੋ ਤਜਾਗ ਦੀਨ ਆਲਸਾ[1]।

[1]ਭਾਵ ਛੇਤੀ ਛੇਤੀ ਚਲਾਈਆਂ।

ਸਿੰਘ ਥਿਰੇ ਓਟ ਲੈ[1], ਮਲੇਛ ਲੱਛ ਢੁਕੇ ਨੇਰ,

[1]ਅੰਕ ੨੯ ਵਿਚ ਓਟ ਦਾ ਪਤਾ ਦਿੱਤਾ ਹੈ।

ਜਾਨੈ ਮਨ ਸਾਰੇ ਗੁਰੂ ਹੋਇ ਅਬਿ ਕਾਲਸਾ।
ਸਮੁਖ ਮਦਾਨ ਬੀਚ ਹਾਨ ਭਏ ਪ੍ਰਾਨ ਤਜਿ,
ਲਾਗਿ ਲਾਗਿ ਗੋਰੀਆਂ ਗਿਰੇ ਹੈਂ ਤਰੁ ਡਾਲਸਾ[1] ॥੨੭॥

[1]ਲਗ ਲਗ ਕੇ ਗੋਲੀਆਂ ਬ੍ਰਿਛ ਦੇ ਟਾਹਣਿਆਂ ਸਮ ਡਿੱਗੇ।

ਸ੍ਵੈਯਾ:
ਪੁੰਜ ਤੁਰੰਗ ਨਚਾਇ ਧਵਾਇ ਕੈ
ਮਾਰਤਿ ਹੈਂ[1] ਢਿਗ ਹ੍ਵੈ ਕਰਿ ਗੋਰੀ।

[1]ਤੁਰਕ) ਮਾਰਦੇ ਹਨ।

ਤੀਰ ਸੜਾਸੜ ਛੂਟਤਿ ਹੈਂ ਇਮ
ਆਵਤਿ ਜਾਤਿ ਦੁਊਨ ਕੀ ਓਰੀ[1]।

[1]ਦੋਹਾਂ ਪਾਸਿਆਂ ਵਲੋਂ (ਤੀਰ) ਆਉਂਦੇ ਤੇ ਜਾਂਦੇ ਹਨ।

ਹੋਵਨਿ ਲਾਗ ਬਡੋ ਤਬਿ ਸੰਘਰ[1]

[1]ਜੰਗ।

ਤੂਰਨ ਤਜਾਗ ਤੁਫੰਗਨਿ ਛੋਰੀ।

ਛੂਟਤਿ ਹੀ ਤਤਕਾਲ ਲਗੇ ਅਰਿ
ਬੀਰਨ ਕੋ ਉਰ ਕੈ ਸਿਰ ਫੋਰੀ[1] ॥੨੮॥

[1]ਵੈਰੀ ਸੂਰਮਿਆਂ ਦਾ ਕਲੇਜਾ ਯਾ ਸਿਰ ਫੋੜਦੀਆਂ ਹਨ (ਗੋਲੀਆਂ)।

ਦੋਹਰਾ:
ਸਿੰਘ ਬੈਠਿ ਕਰਿ ਮੋਰਚੇ, ਓਟਾ ਰਚਯੋ ਬਨਾਇ।
ਬਿਨਾ ਓਟ ਸ਼ੱਤ੍ਰ[1] ਹਤੈਂ, ਗਿਰਹਿਂ ਦੜਾਦੜ ਜਾਇ ॥੨੯॥

[1]ਬਿਨ ਓਟੇ ਸ਼ੱਤ੍ਰੂਆਂ ਨੂੰ।

ਸੋਰਠਾ:
ਲਾਖਹੁੰ ਓਰੜ ਆਇ, ਮਿਲੇ ਮਲੇਛ ਪ੍ਰਹਾਰਤੇ।
ਨਿਫਲ ਵਾਰ ਸਭਿ ਜਾਇਂ, ਗੁਰ ਰੱਛਜਾ ਤੇ ਲਗਤਿ ਨਹਿ ॥੩੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਜੰਗ ਪ੍ਰਸੰਗ' ਬਰਨਨੰ ਨਾਮ ਨਵਮੋ ਅੰਸੂ ॥੯॥

## ੧੦. [ਜੰਗ ਜਾਰੀ]

੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੧

ਦੋਹਰਾ:

ਛਿਰਯੋ ਜੰਗ ਭਟ ਭੇਰ ਭਾ, ਉਡੀ ਧੂਲ† ਅਸਮਾਨ। †ਪਾ:-ਧੂਮ।
ਦੁਤਿਯ ਧੂਮ ਬਾਰੂਦ ਕੋ, ਰਵਿ ਪ੍ਰਕਾਸ਼ ਭਾ ਹਾਨ[1] ॥੧॥
[1]ਦੂਜੇ ਬਰੂਦ ਦੇ ਧੂੰਏ ਕਰਕੇ ਸੂਰਜ ਦਾ ਪ੍ਰਕਾਸ਼ ਨਾਸ਼ ਹੋ ਗਿਆ।

ਰਸਾਵਲ ਛੰਦ:

ਭਯੋ ਅੰਧਕਾਰੰ। ਦਿਖੈ ਧੂੰਮ ਧਾਰੰ[1]। [1]ਧੂਆਂ ਧਾਰ ਹੀ ਦਿਖਾਈ ਦਿੰਦਾ ਹੈ।
ਮਹਾਂ ਧੂਮ[1] ਪਾਈ। 'ਹਲਾਹੱਲ' ਗਾਈ ॥੨॥
[1]ਰੌਲਾ।
ਛੁਟੈਂ ਬਾਨ ਗੋਰੀ। ਦੁਹੂੰ ਓਰ ਜੋਰੀ[1]।
[1]ਜੋੜਕੇ। (ਅ) ਜ਼ੋਰ ਨਾਲ।
ਘਨੇ ਘਾਵ ਲਾਗੇ। ਲਹੂ ਚੀਰ ਪਾਗੇ[1] ॥੩॥ [1]ਰੰਗੇ ਗਏ।
ਫਿਰੇ ਛੂਛ ਘੋਰੇ। ਜ਼ਰੀ ਜ਼ੀਨ ਬੋਰੇ[1]। [1]ਜਿਨ੍ਹਾਂ ਦੀਆਂ ਕਾਠੀਆਂ ਜ਼ਰੀ ਨਾਲ ਮੜ੍ਹੀਆਂ ਸਨ।
ਮਿਲੈਂ ਹੇਲ ਘਾਲੈਂ। ਪੁਕਾਰੈਂ ਬਿਸਾਲੈ ॥੪॥
ਡੰਡੈ ਮੋੜਿ ਤੋੜੇ। ਰਿਪੂ ਤੁੰਡ ਫੋੜੇ[1]†। [1]ਵੈਰੀਆਂ ਦੇ ਮੂੰਹ ਭਨ ਦਿੱਤੇ। †ਪਾ:-ਤੋੜੇ।
ਚਲੇ ਬਾਜ ਘੋੜੇ। ਨਹੀਂ ਜਾਇਂ ਮੋੜੇ ॥੫॥
ਕਿਉ ਪਾਇ ਗੇੜੇ। ਢੁਕੇ ਜਾਇ ਨੇੜੇ[1]। [1]ਕਈ ਗੇੜੇ ਪਾਕੇ ਸੂਰਮੇ ਨੇੜੇ ਜਾ ਢੁਕਦੇ ਹਨ।
ਲਗੇ ਅੱਗ੍ਰ ਗੋਰੀ। ਗਿਰੇ ਮੂੰਡ ਫੋਰੀ ॥੬॥
ਪਿਖੈਂ ਔਰ ਤ੍ਰਾਸੈਂ। ਨਹੀਂ ਜਾਇਂ ਪਾਸੈਂ।
ਕਹੂੰ ਬੀਰ ਗਾਜੇ। ਨਹੀਂ ਪਾਇ ਭਾਜੇ[1] ॥੭॥ [1]ਭੱਜਣਾ ਨਹੀਂ ਪਾਉਂਦੇ।
ਰੁਪੇ ਸਿੰਘ ਬੈਸੇ। ਛੁਧਾ ਸਿੰਘ ਜੈਸੇ।
ਸੰਭਾਰੈਂ ਤੁਫੰਗੈਂ। ਮਹਾਂ ਕ੍ਰੋਧ ਸੰਗੈ ॥੮॥
ਪਿਖੈਂ ਜਾਂਹਿ ਨੇਰੈ[1]। ਤਕੈਂ ਤਾਂਹਿ ਗੇਰੈਂ। [1]ਜਿਸ ਨੂੰ ਨੇੜੇ ਆਯਾ ਤੱਕਦੇ ਹਨ (ਸਿੰਘ)।
ਮਹਾਂ ਜੰਗ ਮਾਚਾ। ਰਜੰ ਸ਼੍ਰੋਣ ਰਾਚਾ ॥੯॥
ਭੂਮੀ ਗੀਧ ਆਈ। ਪਿਖਯੋ ਮਾਸ ਖਾਈ।
ਮਰੇ ਸੂਰ ਘੋਰੇ। ਪਰੇ ਪੇਟ ਫੋਰੇ ॥੧੦॥
ਕਿਸੂ ਟਾਂਗ ਟੂਟੀ। ਤੁਫੰਗਾਨਿ ਛੂਟੀ।
ਚਮੂੰ ਦੌਨ ਜੁਟੀ। ਪਰੀ ਮਾਰ ਕੂਟੀ[1] ॥੧੧॥ [1]ਮਾਰ ਕੁੱਟ ਪਈ।

ਜਬੈ ਹੇਲ ਡਾਰਾ। ਬਕੈਂ 'ਮਾਰ ਮਾਰਾ।'
ਮਲੇਛੰ ਸੁ ਲੱਛੈਂ[1]। ਭਏ ਸੋ ਪ੍ਰਤੱਛੈਂ[2] ॥੧੨॥ — [1]ਲੱਖਾਂ ਹੀ। [2]ਪ੍ਰਤੱਖ ਹੋਏ।
ਪ੍ਰਭੂ ਜੀ ਨਿਹਾਰੇ[1]। ਸੋ ਜੋਧਾ ਪ੍ਰਚਾਰੇ[2]। — [1]ਨੇ ਡਿੱਠਾ। [2]ਜੋਧਿਆਂ ਨੂੰ ਵੰਗਾਰਿਆ।
[1]ਉਦੇ ਸਿੰਘ ਆਦੰ। ਦਯਾ ਸਿੰਘ ਨਾਦੰ ॥੧੩॥ — [1]ਉਦੇ ਸਿੰਘ ਦਇਆ ਸਿੰਘ ਆਦਿਕਾਂ ਨੂੰ (ਤੁਰੀ ਦੀ) ਅਵਾਜ਼ ਦਿੱਤੀ (ਇਉਂ ਇਨ੍ਹਾਂ ਨੂੰ ਕੋਲ) ਸੱਦਿਆ। [ਨਾਦੰ ਤੋਂ ਮੁਰਾਦ ਹੈ ਜੰਗ ਵਿਚ ਦੂਰ ਅਪਨੀ ਸੈਨਾ ਦੇ ਯੋਧਿਆਂ ਨੂੰ ਤੁਰੀ ਆਦਿਕ ਦੇ ਸੰਕੇਤਕ ਬਜਾਉ ਨਾਲ ਅਪਣਾ ਮਤਲਬ ਸਮਝਾ ਦੇਣਾ]।
ਇਨੈ ਕੋ ਬੁਲਾਏ[੬]। ਥਿਰੇ[†] ਊਚ ਥਾਏ। — [†]ਇਥੇ ਕਵੀ ਜੀ ਗੁਰੂ ਜੀ ਦਾ ਉਚੇ ਟਿਕਾਣੇ ਖਲੋਕੇ ਜੰਗ ਨੂੰ ਦੇਖਣਾ ਜਿਸ ਵਿਚ ਬੰਦੂਕਾਂ, ਜੰਬੂਰੇ, ਜੰਜੈਲਾਂ ਚਲ ਰਹੇ ਸਨ ਦਾ ਵੇਰਵਾ ਦੱਸਕੇ ਤੇ ਅਗਲੀਆਂ ਸਤਰਾਂ ਵਿਚ ਗੁਰੂ ਜੀ ਦਾ ਉਨ੍ਹਾਂ ਦੋਹਾਂ ਪ੍ਰਤੀ ਹੁਕਮ ਦੇਣਾ ਵਰਣਨ ਕਰਦੇ ਹਨ।
ਪਿਖੈਂ ਜੰਗ ਮਾਚਾ। ਤੁਫੰਗੈਂ ਤਮਾਚਾ ॥੧੪॥
ਜੰਬੂਰਾਨ ਮਾਰੈਂ। ਜੰਜੈਲਾਂ ਪ੍ਰਹਾਰੈਂ[*]।
ਕਹਜੋ 'ਸ਼ੀਘ੍ਰ ਜਾਓ। ਮਲੇਛੈਂ ਹਟਾਓ ॥੧੫॥
ਭਰੇ ਛੋਭ ਆਏ। ਗਿਨੇ ਜੋ[1] ਨ ਜਾਏ। — [1]ਭਾਵ ਦੁਸ਼ਮਨ।
ਇਤੈ ਸਿੰਘ ਥੋਰੇ। ਰਿਪੂ ਪੁੰਜ ਘੋਰੇ[1] ॥੧੬॥ — [1]ਬਹੁਤੇ ਤੇ ਭਯਾਨਕ।
ਤੁਮਾਰੇ ਪਿਛਾਰੀ। ਸ਼ਹੀਦਾਨ ਭਾਰੀ।
ਬਡੋ ਆਇ ਹੱਲਾ। ਨਹੀ ਜਾਇ ਝੱਲਾ ॥੧੭॥
ਉਭੈ[1] ਅੱਗ੍ਰ ਜਾਵੋ। ਲਰਾਈ ਮਚਾਵੋ।' — [1]ਦੋਵੇਂ।
ਸੁਨੇ ਬਾਕ ਐਸੇ। ਬਲੰ ਪਾਇ ਜੈਸੇ ॥੧੮॥
ਨਮੋ ਠਾਨਿ ਚਾਲੇ। ਮਹਾਂ ਸ਼ੱਤ੍ਰੁ ਜਾਲੇ।
ਲਰੇ ਅੱਗ੍ਰ ਹੋਏ। ਸਭੈ ਬੀਰ ਢੋਏ ॥੧੯॥
ਤਹਾਂ ਦ੍ਵੈ ਭੁਜੰਗੀ[1]। ਗਹੇ ਹੈ ਨਿਸੰਗੀ। — [1]ਭਾਈ ਦਯਾ ਸਿੰਘ ਜੀ ਤੇ ਭਾਈ ਉਦੈ ਸਿੰਘ ਜੀ।
ਧਰੇ ਚਾਂਪ ਬਾਨਾ। ਕਰੇ ਓਜ ਤਾਨਾ ॥੨੦॥
ਮਲੇਛਾਨਿ ਮਾਰੈਂ। ਪਗੰ ਅੱਗ੍ਰਡਾਰੈਂ[1]। — [1]ਪੈਰ ਅਗੇ ਵਧਾਉਂਦੇ ਹਨ।

ਪਹੂਚੈ ਸੁ ਜਾਈ। ਪ੍ਰਚੰਡੈ ਲਰਾਈ ॥੨੧॥

ਪਾਧੜੀ ਛੰਦ:

ਥਿਰ ਜ਼ਬਰਦਸਤ ਅਰੁ ਖਾਂ ਵਜੀਦ।
ਰਣ ਪਿਖਹਿਂ ਚਮੂੰ ਆਪਨ ਰਸੀਦ[1]।
ਗਨ ਸੈਲਪਤੀ ਤਿਨ ਕੇ ਨਜੀਕ।
ਦਲ ਦੋਇ ਮਿਲੇ ਰਣ ਹੋਤਿ ਨੀਕ ॥੨੨॥

[1]ਪਹੁੰਚੀ ਹੋਈ।

ਸ਼ਸਤ੍ਰਨ ਪ੍ਰਹਾਰ ਬਕ 'ਮਾਰ ਮਾਰ।'
ਕਸਿ ਕਸਿ ਤੁਫੰਗ ਗਨ ਡਾਰਿ ਡਾਰਿ।
ਕਰਿ ਰਵਾਂ ਦਸਤ ਤਕਿ ਦੇਤਿ ਛੋਰਿ।
ਤਬਿ ਪਰੇ ਤੁਰਕ ਕਰਿ ਹੇਲ ਜ਼ੋਰ ॥੨੩॥
ਉਤ ਉਦੈ ਸਿੰਘ ਤਿਨ ਸਮੁਖ ਆਇ।
ਕਰਿ ਅਧਿਕ ਕ੍ਰੋਧ ਸਰ ਗਨ ਚਲਾਇ।
ਪਿਖਿ ਤੁਰਕ ਹੇਲ ਭਾ ਰੇਲ ਪੇਲ।
ਬਿਚ ਮਿਲੇ ਸਿੰਘ ਨਹਿਂ ਭੇ ਪਿਛੇਲ[1] ॥੨੪॥

[1]ਪਿਛੇ ਨਹੀਂ ਹਟੇ।

ਬਲ ਪਰਜੋ ਖਾਲਸੇ ਪਰ ਬਿਸਾਲ।
ਆਏ ਸ਼ਹੀਦ[1] ਗੁਰ ਹੁਕਮ ਨਾਲ।
ਕੁਛ ਬਹੀ ਬਾਯੁ ਪਿਖਿਯੰਤਿ ਨਾਂਹਿ।
ਇਕ ਬਾਰ ਮਾਰ[1] ਤੁਰਕਾਨਿ ਮਾਂਹਿ ॥੨੫॥

[1]ਭਾਵ ਗੁਪਤ ਸੰਸਾਰ ਦੇ ਜੋਧੇ।

[1]ਮਾਰ (ਮਚੀ)।

ਗਨ ਕਰਾਚੋਲ ਚਾਲੇ ਕਰਾਲ।
ਲਿਪਿ ਲਹੂ ਸੰਗ ਭੇ ਰੰਗ ਲਾਲ।
ਇਤ ਸਿੰਘ ਹਜ਼ਾਰਹੁੰ ਪਰ ਬਿਲੰਦ।
ਰਿਪੁ ਤੁਰਕ ਪਰੇ, ਲਾਖਹੁੰ ਨਿਕੰਦ[1] ॥੨੬॥

[1]ਕੱਟ ਦਿੱਤੇ।

ਤਬਿ ਧਰੀ ਮਾਰਿ ਇਕਸਾਰ ਬੀਰ।
ਕਤਲਾਮ ਸ਼ਹੀਦਨ ਕੀਨਿ ਬੀਰ।
ਨਹਿਂ ਦਿਖਤਿ ਕੋਇ ਮਾਰੰਤਿ ਜੋਇ।
ਗਿਰ ਪਰਤਿ ਭੂਮ ਪਰ ਪ੍ਰਾਨ ਖੋਇ ॥੨੭॥
ਨਹਿਂ ਗਏ ਸਿੰਘ ਤਹਿਂ ਲੌ ਸੁ ਧਾਇ।

ਜਹਿਂ ਅੱਗ੍ਰ ਸ਼ਹੀਦਨ ਮਾਰ ਪਾਇ।
ਕਟਿ ਗਿਰੇ ਤੁਰਕ ਰਣ ਮਹਿਂ ਹਜ਼ਾਰ।
ਕਰਿ ਰਹੇ ਓਜ ਹੱਥਜਾਰ ਮਾਰਿ ॥੨੮॥
ਗਿਰਤੇ ਮਰੰਤਿ ਦੇਖੰਤਿ ਬੀਰ।
-ਕਿਮ ਲਗੇ ਘਾਇ- ਨਹਿਂ ਲਖਤਿ ਧੀਰ।
ਅਟਕੈ ਨ ਕੋਇ ਘੋਰਾ ਨ ਸੂਰ।
ਕਟ ਗਿਰੇ ਪਿਖਤਿ ਮਿਲਿਯੰਤਿ ਧੂਰ ॥੨੯॥
ਜਬਿ ਭਈ ਸ਼ਹੀਦਨਿ ਕੀ ਰਸੀਦ[1]। [1]ਪਹੁੰਚ, ਭਾਵ ਜਦੋਂ ਸ਼ਹੀਦ ਆ ਪਹੁੰਚੇ।
ਬਿਸਮਾਇ ਰਹ੍ਯੋ ਤਬਿ ਖਾਂ ਵਜੀਦ।
ਕੁਛ ਜ਼ਬਰਦਸਤ ਨਹਿਂ ਕਹਿ ਸਕੰਤਿ।
'ਮਰਿ ਗਏ ਸ਼ੀਘ੍ਰ ਹਮ ਢਿਗ ਤਕੰਤਿ[1] ॥੩੦॥ [1]ਸਾਡੇ ਕੋਲ ਦੇਖਦਿਆਂ।
ਦਲ ਤੁਰਕ ਮਹਿਦ ਘਾਲ੍ਯੋ ਸੁ ਹੇਲ।
ਸਭਿ ਰਹੇ ਤਹਾਂ ਨਹਿਂ ਹਟਿ ਪਿਛੇਲ।
ਚਮਕੰਤਿ ਖੜਗ ਢਲਕੰਤਿ ਢਾਲ।
ਕਟਯੰਤਿ ਬੀਰ ਪਗਯੰਤਿ ਲਾਲ[1] ॥੩੧॥ [1]ਕਟੇ ਹੋਏ ਸੂਰਮੇ ਲਾਲ ਲਹੂ ਵਿਚ ਰਪ ਗਏ।
ਕੁਛ ਸਿੰਘ ਅਲਪ ਹੀ ਲਖਹਿ ਜਾਹਿਂ[1]। [1]ਜਿਥੇ ਸਿੰਘ ਥੋੜੇ ਹੀ ਦਿਸਦੇ ਹਨ।
-ਕਿਨ ਮਾਰ ਗੇਰ? ਦਿਖਿਯੰਤਿ ਨਾਂਹਿ-।
ਅਚਰਜ ਬਿਸਾਲ ਉਰ ਹੋਤਿ ਹੇਰਿ[1]। [1]ਦੇਖਕੇ।
ਗਿਰ ਪਰੇ ਬੀਰ ਖੇਤਹਿਂ ਬਡੇਰ' ॥੩੨॥
ਇਮ ਕਹਹਿਂ ਪਰਸਪਰ ਬਹੁ ਲਰਾਹਿਂ[1]। [1]ਲੜਨ ਲਗੇ।
ਜੁਰਿ ਗਏ ਸੁਭਟ ਮਿਟਤੇ ਸੁ ਨਾਂਹਿ।
ਕਟਿ ਕਟਿ ਪਰੰਤਿ ਚਾਲਹਿ ਕ੍ਰਿਪਾਨ।
ਬਹੁ ਪਰੀ ਲੋਥ ਭੈਰਵ ਸਥਾਨ ॥੩੩॥
ਗਨ ਰੁੰਡ ਮੁੰਡ ਕਹਿਂ ਤੁੰਡ ਖੰਡ[1]। [1]ਕਿਤੇ ਮੂੰਹ ਕੱਟੇ ਗਏ।
ਤਨ ਖੰਡ ਖੰਡ ਭੜਥੂ ਪ੍ਰਚੰਡ।
ਕਟਿ ਗਏ ਹਾਥ ਅਰੁ ਪਾਉਂ ਬ੍ਰਿੰਦ।
ਕੇਤਿਕ ਚੁਚਾਤਿ ਸ਼੍ਰੋਣਤਿ ਬਿਲੰਦ[1] ॥੩੪॥ [1]ਬਹੁਤ ਲਹੂ ਚੋਂਦਾ ਹੈ।
ਬਡ ਉਠ੍ਯੋ ਧੂਮ ਛੂਟੈਂ ਤੁਫੰਗ।
ਗੁਲਕਾਂ ਸੜਾਕ ਗੇਰੈਂ ਤੁਰੰਗ।

| | |
|---|---|
| ਕੋ ਆਇ ਚੀਂਕਤੀ ਚੁਭਤਿ ਅੰਗ[1]। | [1]ਚੀਕਦੀਆਂ (ਗੋਲੀਆਂ) ਆਕੇ ਅੰਗਾਂ ਵਿਚ ਚੁੱਭ ਜਾਂਦੀਆਂ ਹਨ। |
| ਨਹਿਂ ਬਚਹਿ ਪ੍ਰਾਣ ਹੁਇ ਪਰਤਿ ਭੰਗ ॥ ੩੫ ॥ | |
| ਬਹੁ ਫਿਰੀ ਜੋਗਨੀ ਸ਼੍ਰੋਨਪਾਨ। | |
| ਲੇਤੀ ਡਕਾਰ ਮੁਖ ਕਰਤਿ ਗਾਨ। | |
| ਗਨ ਭੂਤ ਪ੍ਰੇਤ ਨਾਚੰਤਿ ਆਇ। | |
| ਭੈਰੋਂ ਕੁਰੂਪ ਅਪਨੋ ਦਿਖਾਇ ॥ ੩੬ ॥ | |
| ਚਾਂਵਡ ਚਿਕਾਰ[1], ਕੂਕੈਂ ਸ਼੍ਰਿੰਗਾਲਿ। | [1]ਇੱਲਾਂ ਚੀਕਦੀਆਂ ਹਨ। |
| ਉਡਿ ਕਾਕ ਕੰਕ ਨਭ ਫਿਰਤਿ ਜਾਲ। | |
| ਬਲ ਕਰਹਿਂ ਤੁਰਕ ਮਿਲਿ ਕੈ ਬਿਲੰਦ। | |
| ਥਲ ਮੋਰਚਾਨਿ ਕੋ[1] ਲੇਂ ਨਿਕੰਦ ॥ ੩੭ ॥ | [1]ਸਿੰਘਾਂ ਦੇ) ਮੋਰਚਿਆਂ ਦੀ ਥਾਂ ਨੂੰ। |
| 'ਦੀਜੈ ਹਲਾਇ, ਥਿਰ ਸਿੰਘ ਥੋਰ। | |
| ਕਰਿ ਕਰਾਚੋਲ ਕੀ ਮਾਰ ਘੋਰ। | |
| ਕੋ ਰਹੈ ਅਟਕ ਲਸ਼ਕਰ ਬਿਸਾਲ। | |
| ਸਮਰੱਥ ਜੀਤਬੇ ਜਗਤ ਜਾਲ ॥ ੩੮ ॥ | |
| ਅਵਰੰਗ ਮਹਾਂ ਸ਼ਾਹਾਨਸ਼ਾਹ। | |
| ਤਿਹ ਸੰਗ ਅਰਨ ਅਰਿ ਓਜ ਕਾਹ[1]?' | [1]ਅੜਨੇ ਦਾ ਬਲ ਕਿਸ ਵੈਰੀ ਵਿਚ ਹੈ। |
| ਇਮ ਕਹਿ ਰਿਸਾਇ ਬਡ ਹੇਲ ਡਾਰਿ। | |
| ਕਟ ਗਿਰਤਿ ਮਰਤਿ ਅਸਿ ਮਾਰਿ ਮਾਰਿ ॥ ੩੯ ॥ | |
| ਫੂਟਹਿਂ ਪ੍ਰਚੰਡ ਬਹੁ ਮੁੰਡ ਤੁੰਡ। | |
| ਤਨ ਖੰਡ ਖੰਡ ਹ੍ਵੈ ਕਰਿ ਬਿਹੰਡ[1]। | [1]ਕੱਟੇ ਜਾਕੇ, ਮਾਰੇ ਜਾਕੇ। |
| ਗਨ ਫਿਰੀ ਪਰੀ[1] ਅਸਮਾਨ ਆਇ। | [1]ਪਰੀਆਂ। |
| ਭਟ ਬਰਤਿ[1] ਘਿਰਤ[2] ਚਿਤ ਚਾਇ ਚਾਇ ॥ ੪੦ ॥ | [1]ਵਰਦੀਆਂ ਹਨ। [2]ਘੇਰਕੇ। |
| ਭਾ ਤੁਮਲ[1] ਜੁੱਧ ਦੋਊ ਦਿਸਾਨ। | [1]ਭਾਰੀ। |
| ਚਮਕੰਤਿ ਭਿਗੇ ਸ਼੍ਰੋਣਤ ਕ੍ਰਿਪਾਨ। | |
| ਅਸਵਾਰ ਕਿ ਪੈਦਲ ਸੋ ਪਹੂਚ। | |
| ਕਟਿਗੇ ਬਿਸਾਲ ਭਟ ਨੀਚ ਊਚ ॥ ੪੧ ॥ | |
| ਕਹਿਂ ਲਗਿ ਬਖਾਨ ਜਸੋਂ ਮਚਤਿ ਰਾਰ। | |
| ਜਹਿਂ ਕਹਿਂ ਬਿਥਾਰ ਲੋਥਨ ਸੁਮਾਰ[1]। | [1]ਲੋਥਾਂ ਦੇ ਜ਼ਖਮੀਆਂ ਦਾ। |

ਇਕ ਜਾਮ ਲੋਹ ਸੋਂ ਲੋਹ ਬਾਜਿ।
ਹਟਿ ਪਰੇ ਤੁਰਕ ਤਜਿ ਲਾਜ ਸਾਜ ॥ ੪੨ ॥
ਬਿਸਮਤਿ ਬਿਸਾਲ ਅਵਲੋਕਿ ਜੰਗ।
ਅਬਿ ਅਲਪ ਕਾਲ ਦਲ ਇਤਿਕ ਭੰਗ।'
ਕੇਚਿਤ ਕਹੰਤਿ 'ਹਮ ਰਹੈਂ ਹਾਰ[1]।
ਗੁਰ ਕਰਾਮਾਤ ਸਾਹਿਬ ਉਦਾਰ' ॥ ੪੩ ॥
ਕੇਚਿਤ ਕਹੰਤਿ 'ਬਹੁ ਓਟ ਲੀਨਿ।
ਥਿਰ ਮੋਰਚਾਨ ਹੁਇ ਮਾਰ ਕੀਨਿ।
ਹਮ ਮਰੇ ਬਹੁਤ ਤਿਨ ਕੇ ਨ ਲਾਗ।
ਸਮ ਥੋ ਸਥਾਨ ਥਿਰ ਲਗਤਿ ਆਗ[1]' ॥ ੪੪ ॥
ਸੂਬੇ ਦੁਊਨ ਬਿਸਮਾਇ ਚੀਤ।
ਇਹ ਪ੍ਰਥਮ ਜੰਗ ਪਾਈ ਨ ਜੀਤ[1]।
ਸਭਿ ਦਲ ਹਟਾਇ ਜੀਵੰਤਿ ਜੋਇ[1]।
ਥਿਰ ਭਏ ਸਕਲ ਹੀ ਦੂਰ ਹੋਇ ॥ ੪੫ ॥
ਮਿਲਿ ਸੈਲਪਤਨਿ ਸੋਂ ਮੰਤ੍ਰ ਕੀਨ।
'ਕਿਮ ਭਯੋ ਜੰਗ ਭਟ ਪ੍ਰਾਨ ਹੀਨ?
ਕਿਮ ਰਹੇ ਲਰਤਿ ਕਰਿ ਦਾਵ ਘਾਵ।
ਸੋ ਬਿਧਿ ਬਚਾਉ ਜਿਮ ਜੀਤ ਪਾਵ ॥ ੪੬ ॥
ਜਿਮ ਲਰੈਂ ਆਜ ਤਿਮ ਲਰੈਂ ਰੋਜ।
ਸਭਿ ਜਾਹਿ ਫੌਜ ਕੋ ਮਿਟਹਿ ਖੋਜ[1]।
ਨਹਿਂ ਸਿੰਘ ਮਰਜੋ ਰਣ ਦਿਖਹਿ ਕੋਇ।
ਤੁਰਕਨਿ ਬਿਨਾਸ਼ ਪਿਖਿ ਤ੍ਰਾਸ ਹੋਇ' ॥ ੪੭ ॥
ਤਬਿ ਭੀਮਚੰਦ ਕਰ ਬੰਦਿ ਭਾਖ।
'ਥਿਤਿ ਮੋਰਚਾਨ ਲੇ ਓਟ ਰਾਖਿ।
ਤੁਮਰੇ ਮਦਾਨ ਰਹਿਂ ਲਰਤਿ ਬੀਰ।
ਬਹੁ ਪਰੀ ਮਾਰ ਕਿਮ ਧਰਹਿਂ ਧੀਰ ॥ ੪੮ ॥
ਤੁਮ ਸੁਮਤਿਵੰਤਿ ਇਮ ਲਰਹੁ ਨਾਂਹਿ।

[1]ਸਾਡੀ ਹਾਰ ਹੋਸੀ।

[1]ਸਾਡਾ) ਸਥਾਨ ਸੀ ਪੱਧਰਾ (ਅੱਗੇ) ਖੜੋਤੇ ਨੂੰ ਆ ਲਗਦੀ ਸੀ।

[1]ਇਸ ਪਹਿਲੇ ਜੰਗ (ਹੱਲੇ) ਵਿਚ ਜਿੱਤ ਨਾਂ ਪਾਈ।

[1]ਸਾਰਾ ਦਲ ਜੋ ਜੀਉਂਦਾ ਸੀ।

[1]ਸਾਰੀ ਫੌਜ ਦਾ ਖੇਜ ਹੀ ਮਿਟ ਜਾਏਗਾ।

ਹੋਵਤਿ ਪ੍ਰਭਾਤਿ ਰਣ ਜੀਤਿ ਚਾਹਿ।
ਤੋਪੈਂ ਸੰਬੂਹ ਸਭਿ ਆਇ ਜਾਇਂ[1]।
ਰਚਿ ਮੋਰਚਾਨ ਆਛੇ ਟਿਕਾਇ ॥੪੯॥
ਇਕਸਾਰ ਮਾਰ ਗੋਰਾਨਿ ਦੇਹੁ।
ਸਭਿ ਸੁਭਟ ਦੂਰ ਹੀ ਰਾਖਿ ਲੇਹੁ।
ਹਤਿ ਤੋਪ ਪੁੰਜ ਲਿਹੁ ਜੀਤ ਪਾਇ।
ਮਮ ਬੁੱਧਿ ਆਇ ਇਸ ਰੀਤਿ ਦਾਇ ॥੫੦॥

[1]ਆ ਜਾਵਣ।

ਬਡ ਰਾਠ ਸੁਭਟ[1] ਸਤਿਗੁਰ ਬਟੋਰਿ।
ਬਟਪਾਰ ਅਧਿਕ, ਕੈ ਬ੍ਰਿੰਦ ਚੋਰ।
ਬਿਨ ਖੜਗ ਸੇਲ ਨਹਿਂ ਕਰਤਿ ਬਾਤ।
ਇਕ ਬਾਰ ਹੇਲਤੇ ਕਟਕ ਜਾਤਿ[1'] ॥੫੧॥

[1]ਬੜੇ ਬੜੇ ਰਾਠ ਸੂਰਮੇ।

[1']ਫੌਜਾਂ ਦੇ ਉਤੇ ਇਕੋ ਵਾਰੀ ਹੱਲਾ ਕਰਕੇ ਜਾਂ ਪੈਂਦੇ ਹਨ। (ਅ) ਸ਼ੁਧ ਪਾਠ 'ਕਟਤਿ' ਜਾਪਦਾ ਹੈ। ਇਕੋ ਵਾਰੀ ਹੱਲਾ ਕਰਕੇ ਜਾ ਪੈਂਦੇ ਤੇ ਕੱਟਦੇ ਜਾਂਦੇ ਹਨ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਦਸਮੋ ਅੰਸੂ ॥੧੦॥

## ੧੧. [ਦੂਸਰੇ ਦਿਨ ਦਾ ਜੰਗ]

੧੦<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੧੨

ਦੋਹਰਾ:

ਸੁਨਿ ਸੂਬੇ ਦੋਊ ਹਟੇ, ਲਸ਼ਕਰ ਕੀ ਸੁਧਿ ਲੀਨਿ।
ਭਏ ਸੁਮਾਰ ਸ਼ੁਮਾਰ ਬਿਨ, ਨੌ ਸੈ ਪ੍ਰਾਨ ਬਿਹੀਨ[1] ॥੧॥

[1]ਬੇਸ਼ੁਮਾਰ ਜ਼ਖਮੀ ਹੋਏ ਤੇ ਨੌਂ ਸੈ ਮਰੇ।

ਭੁਯੰਗ ਪ੍ਰਯਾਤ ਛੰਦ:

ਪੁਨੰ ਖਾਨ ਪਾਨੰ ਕਿਯੋ ਜਾਇ ਡੇਰੇ।
ਟਿਕੇ ਬੀਰ ਧੀਰੰ ਲਰੇ ਜੋ ਘਨੇਰੇ।
ਥਿਰੇ ਸਿੰਘ ਗਾਢੇ ਲਰੈਂ ਮੋਰਚਾ ਮੈਂ।
ਗੁਰੂ ਤੀਰ ਕੇਤੇ ਨਮੋ ਕੈ ਪਗਾ ਮੈਂ[1] ॥੨॥

[1]ਚਰਨਾਂ ਵਿਚ ਨਮੋ ਕਰਕੇ।

'ਬਡੀ ਮਾਰ ਹੋਈ ਮਹਾਰਾਜ ਜਾਨੋ।
ਤੁਫੰਗੈਂ ਹਤੀ ਦੇਖਿ ਸ਼ੱਤ੍ਰੂ ਮਦਾਨੋ।
ਦੜਾਦਾੜ ਗੇਰੇ ਫਲੰ ਪੱਕ੍ਵ ਜੈਸੇ[1]।
ਮਹਾਂ ਬੁੱਧਿ ਅੰਧੇ ਹਤੇ ਸ਼ੀਘ੍ਰ ਤੈਸੇ ॥੩॥

[1]ਪੱਕੇ ਫਲਾਂ ਵਾਂਗ।

ਉਦੇ ਸਿੰਘ ਸੰਗੀ ਦਇਆ ਸਿੰਘ ਦੋਊ।
ਪਹੂਚੇ ਜਬੈ ਹੇਲ ਕੋ ਓਜ ਜੋਊ।
ਗਿਰੇ ਬ੍ਰਿੰਦ ਘੋਰਾ ਮਰੇ ਬੀਰ ਮਾਨੀ।
ਮਰੇ ਪੁੰਜ ਕੈਸੇ, ਨਹੀਂ ਜਾਇ ਜਾਨੀ'
॥੪॥
ਪ੍ਰਭੂ ਫੇਰ ਬੋਲੇ 'ਲਰੋ ਰਾਖਿ ਦਾਊ।
ਥਿਰੋ ਮੋਰਚਾ ਮੈ ਨ ਹੂਜੋ ਅਗਾਊ।
ਕਰੈ ਨੇਰ ਸ਼ੱਤ੍ਰੂ ਤਬੈ ਤਾਕ ਮਾਰਹੁ।
ਸਵਾਧਾਨ ਬੈਠਹੁ ਨਹੀਂ ਏਵ ਹਾਰਹੁ[1]'
॥੫॥

[1]ਏਸ ਤਰ੍ਹਾਂ ਹਾਰੋਗੇ ਨਹੀਂ।

ਦਿਯੋ ਸਾਲ ਪੱਤ੍ਰੰ ਲਗੇ ਘਾਵ ਜਾਂਹੀ।
ਘਸਾਵੈਂ ਲਗਾਵੈਂ ਬਚਾਵੈਂ ਸੁ ਤਾਂਹੀ।
ਕੁਊ ਚਾਰ ਜਾਮੰ, ਕੁਊ ਆਠ ਜਾਮੰ।
ਮਿਲੈ ਘਾਵ ਦੇਹੰ ਸੁ ਪਾਵੈਂ ਅਰਾਮੰ ॥੬॥
ਮਰੇ ਸਿੰਘ ਕੇਤੇ ਗਏ ਦੇਵ ਲੋਕੰ।
ਸੁਖੰ ਪਾਇ ਸਾਰੇ ਮਿਟੀ ਸਰਬ ਸ਼ੋਕੰ।
ਕਿਯੋ ਖਾਨ ਪਾਨੰ ਭਏ ਸਾਵਧਾਨੰ।
ਥਿਰੇ ਮੋਰਚਾ ਮੈਂ ਮਹਾਂ ਓਜਵਾਨੰ ॥੭॥

ਰਹੇ ਜਾਗ ਆਧੇ ਪਰੇ ਆਧ ਸੋਏ।
ਤੁਫੰਗੈਂ ਚਲਾਵੈਂ ਜਿ ਢੂਕੈ ਨ ਕੋਏ[1]।
ਬਿਤੀ ਰਾਤਿ ਐਸੇ ਭਈ ਪ੍ਰਾਤਿ ਫੇਰੰ।
ਬਜੇ ਬ੍ਰਿੰਦ ਬਾਜੇ ਸੁ ਨਾਦੰ ਉਚੇਰੰ ॥੮॥
ਨਗਾਰੇ ਬਜੇ ਢੋਲ ਬਾਜੇ ਸ਼ਨਾਈ[1]।
ਗੁਰੂ ਪੌਰ ਮੈਂ ਨੌਬਤੰ ਸੋ ਬਜਾਈ।
ਬਜੇ ਸੰਖ ਭੇਰੀ ਇਕੰ ਬਾਰ ਨਾਦੰ।
ਸਭੈ ਸ੍ਰੂਯ ਕੈ ਜਾਂਹਿ ਤੇ ਆਹਿਲਾਦੰ[1] ॥੯॥

[1]ਕਿ ਕੋਈ ਨੇੜੇ ਨਾ ਆ ਢੁਕੇ।
[1]ਸ਼ਹਨਾਈ।
[1]ਜਿਨ੍ਹਾਂ ਨੂੰ ਸੁਣਕੇ ਸਭ ਨੂੰ ਆਨੰਦ ਹੁੰਦਾ ਹੈ।

ਨਿਸ਼ਾਨੀ ਛੰਦ:
ਗੁਰੂ ਹੁਕਮ ਤੇ ਬਜ ਉਠਜੋ, ਰਣਜੀਤ ਨਗਾਰਾ।
'ਹੁਯ ਤਜਾਰੀ ਹੁਇ ਸੈਨ ਕੋ,' ਪ੍ਰਭੁ ਬਾਕ ਉਚਾਰਾ।
'ਸਜਹਿਂ ਸ਼ਸਤ੍ਰ ਗਹਿ ਤੁਪਕ ਕੋ, ਚਢਿ ਕੇ ਹਮ ਸੰਗਾ।
ਚਲਹਿਂ ਵਹਿਰ ਹਿਤ ਜੰਗ ਕੇ, ਕਰਿ ਹੈਂ ਰਿਪੁ ਭੰਗਾ ॥੧੦॥
ਸੁਨਤਿ ਪ੍ਰਭੂ ਤੇ ਖਾਲਸਾ, ਕੀਨਸਿ ਤਬਿ ਤਜਾਰੀ।
ਜ਼ੀਨ ਤੁਰੰਗਨ ਡਾਲ ਕਰਿ, ਉਤਸਾਹਤਿ ਭਾਰੀ।
ਕਸੀ ਕਮਰ ਅਸਿ ਪਾਇ ਗਰਿ, ਸਜਿ ਸਿਪਰ ਪਿਛਾਰੀ।
ਤੋਮਰ ਸੇਲਾ ਸਾਂਗ ਖਰ, ਕਿਨ ਬਰਛੀ ਧਾਰੀ ॥੧੧॥
ਕਿਨਹੁੰ ਧਨੁਖ ਤਰਕਸ਼ ਕਸਜੋ, ਕਿਹ ਲੀਨ ਤੁਫੰਗੈ।
ਆਯੁਧ ਸਗਰੇ ਧਾਰਿ ਕਰਿ, ਤਜਾਰੀ ਪ੍ਰਭੁ ਸੰਗੈ।
ਸ਼੍ਰੀ ਸਤਿਗੁਰ ਰਣ ਬਸਤ੍ਰ ਕੋ, ਪਹਿਰੇ ਪਰਚਾਰੂ[1]।

[1]ਵਿਸ਼ੇਸ਼ ਸੁੰਦਰ।

ਅੰਗ ਨਿਖੰਗ ਸ ਖੜਗ ਧਰਿ, ਧਨੁ ਨਿਠੁਰ ਉਦਾਰੁ ॥੧੨॥
ਹੁਇ ਕਰਿ ਤਯਾਰ ਤੁਰੰਗ ਪਰ, ਆਰੋਹਨ ਕੀਨੋ।
ਤਬਿ ਦੁੰਦਭਿ ਰਣਜੀਤ ਪਰ, ਦੁਇ ਚੋਬਨ ਦੀਨੋ।
ਗਰਜਯੋ ਧੁਨਿ ਗੰਭੀਰ ਤੇ, ਬਹੁ ਦੂਰ ਸੁਨਾਈ।
ਉਤਸਾਹਤਿ ਹੁਇ ਖਾਲਸਾ, ਚਢਿ ਕੈ ਸਮੁਦਾਈ ॥੧੩॥
ਭਏ ਪਿਛਾਰੀ ਗੁਰੂ ਕੇ, ਤਜਿ ਦੁਰਗ ਜੁ ਦ੍ਵਾਰਾ।
ਵਹਿਰ ਗਏ ਹਿਤ ਲਰਨ ਕੇ, ਬਡ ਮੰਡਿ ਅਖਾਰਾ।
ਜਬਰਾ[1] ਤੁਰਕ ਵਜੀਦ ਦ੍ਵੈ, ਦੇਖਤਿ ਭਏ ਸੈਨਾ।
ਦੂਰਬੀਨ ਅਨਵਾਇ ਕੈ, ਆਗੇ ਧਰਿ ਨੈਨਾ ॥੧੪॥
ਭੀਮਚੰਦ ਬੈਠਯੋ ਨਿਕਟ, ਬੂਝਨ ਕੋ ਕੀਨਾ।
'ਚਢੀ ਤੁਰੰਗਨ ਪਰ ਚਮੂੰ, ਨਿਕਸੀ ਬਲ ਪੀਨਾ।
ਦੁਰਗ ਪੌਰ ਤੇ ਵਹਿਰ ਕੋ, ਉਮਡਤਿ ਇਤ ਆਵੈ।
ਇਨ ਮਹਿਂ ਗੁਰ ਹੈ ਕੈ ਨਹੀ, ਸਭਿ ਮੋਹਿ ਦਿਸਾਵੈਂ[1]' ॥੧੫॥
ਭੀਮ ਚੰਦ ਦੁਰਬੀਨ ਤੇ, ਦੇਖਯੋ ਬਚ ਭਾਖੇ।
'ਪਿਖਹੁ ਖਾਨ ਜੀ! ਅੱਗ੍ਰ ਸਭਿ, ਰਣ ਕੋ ਅਭਿਲਾਖੇ[1]।
ਕੰਚਨ ਜ਼ੀਨ ਤੁਰੰਗ ਪਰ, ਜ਼ਾਹਰ ਝਮਕਾਵੈ।
ਜਰੇ ਜਵਾਹਰ ਜਗਮਗਤਿ, ਜੋ ਫਾਂਧਤਿ ਆਵੈ ॥੧੬॥

[1]ਜ਼ਬਰਦਸਤ ਖਾਂ।

[1]ਜੋ ਸਾਰੇ ਮੈਨੂੰ ਦਿੱਸਦੇ ਹਨ ਇਨ੍ਹਾਂ ਵਿਚ ਗੁਰੂ ਹੈ ਕਿ ਨਹੀਂ?

[1]ਰਣ ਭੂਮੀ ਚਾਹੁਣ ਵਾਲੇ ਸਭ ਤੋਂ ਅੱਗੇ।

ਨੀਲਾ ਬਰਣ ਛਬੀਲ ਹਯ[1], ਤਿਸ ਪਰ ਅਸਵਾਰੁ।
ਮੋਢੇ ਸਬਜ਼ ਕਮਾਨ ਹੈ, ਗਰ ਖੜਗ ਉਦਾਰੁ।
ਜਿਗਾ ਸੀਸ ਪਰ ਦਮਕਤੀ, ਲਾਗੇ ਗਨ† ਹੀਰੇ।
ਊਚੀ ਕਲਗ਼ੀ ਝੂਲਤੀ, ਜਿਹ ਸ਼ੋਭਤਿ ਹੀਰੇ ॥੧੭॥

[1]ਨੀਲੇ ਰੰਗ ਦਾ ਛਬੀਲਾ ਘੋੜਾ।
†ਪਾ:-ਨਗ।

ਸੋ ਗੁਬਿੰਦ ਸਿੰਘ ਸਤਿਗੁਰੂ, ਹਿਤ ਲਰਨ ਅਰੂੜਾ।
ਕਰੇ ਖੇਤ ਅਬਿ ਭਟਨਿ ਕੋ, ਬਲ ਗਨ ਕਰਿ ਗੂੜਾ[1]।
ਕਰਿ ਦੀਜੈ ਤੋਪੈਂ ਸ਼ੁਰੂ, ਮਾਰਹੁ ਗਨ ਗੋਰੇ।
ਸਹਤਿ ਸੈਨ ਕੇ ਉਡਹਿ ਕਿਤ, ਨਹਿਂ ਪ੍ਰਾਪਤਿ ਟੋਰੇ[1] ॥੧੮॥

[1]ਭਾਵ ਬੜਾ ਬਲ ਕਰਕੇ ਹੁਣ ਸੂਰਮਿਆਂ ਨੂੰ ਮੈਦਾਨ ਜੰਗ ਵਿਚ ਮਾਰੇਗਾ। [ਖੇਤ ਕਰਨਾ=ਜੰਗ ਵਿਚ ਮਾਰਨਾ]।
[1]ਟੋਲਿਆਂ ਭੀ ਨਾ ਲੱਭੇ।

ਹੁਤੀ ਤੋਪ ਗਨ ਤਜਾਰ ਤਬਿ, ਤਿਨ ਹੁਕਮ ਬਖਾਨਾ।
ਸਾਥ ਮਤਾਬੀ ਦਾਗ਼ ਦੀ, ਉਠਿ ਨਾਦ ਮਹਾਂਨਾ।
ਬਹੁ ਜ੍ਵਾਲਾ ਕੋ ਬਮਨਤੀ, ਤਹਿਂ ਧਰਾ ਹਿਲਾਈ।
ਧੂੰਮ ਮਾਰ ਅੰਧਾਰ ਭਾ ਕੁਛ, ਲਖਜਾ ਨ ਜਾਈ ॥੧੯॥

ਹਲੇ ਸੈਲ ਤੇ ਪ੍ਰਤਿ ਧੁਨੀ, ਅਰੜਾਟ ਉਠਾਏ[1]।
ਗੋਰੇ ਗਨ ਐਸੇ ਚਲੇ, ਕਿਤ ਛੁਹਨ ਨ ਪਾਏ।
ਗੁਰ ਸਮੇਤ ਸਭਿ ਖਾਲਸਾ, ਰਿਪੁ ਸਨਮੁਖ ਚਾਲਾ।
ਤੜਾਭੜੀ ਬੰਦੂਕ ਕੀ, ਛੋਰੀ ਤਬਿ ਜਾਲਾ ॥੨੦॥

[1]ਪਹਾੜ ਹਿਲ ਪਏ ਤੇ (ਪਹਾੜਾਂ ਤੋਂ) ਪ੍ਰਤੀ ਧੁਨੀ ਦਾ ਅਰੜਾਟ ਉਠਿਆ।

ਹੇਰੇ, ਗੋਰੇ ਗਗਨ ਕੋ, ਊਚੇ ਬਹੁ ਚਾਲੇ[1]।

[1]ਭਾਵ ਤੋਪਾਂ ਦੇ ਗੋਲੇ ਨਿਸ਼ਾਨੇ ਤੇ ਨਾ ਪੈਣ ਬਹੁਤ ਉਚੇ

ਚੜ੍ਹਕੇ ਦੂਰ ਦੂਰ ਜਾ ਪੈਣ।

ਸੂਬੇ ਗਾਰ ਨਿਕਾਰਿ ਕੈ, ਝਿਰਕੰਤਿ ਬਿਸਾਲੇ।
'ਇਲਮ ਤੋਪ ਕੋ ਕਿਤ ਗਯੋ, ਕਿਤ ਲਾਗਜੋ ਨ ਗੋਰਾ।
ਸਨਮੁਖ ਆਵਤਿ ਦਲ ਚਲਜੋ, ਸਿਰ ਏਕ ਨ ਫੋਰਾ ॥੨੧॥
ਕਰਿ ਨੀਚੇ ਮੁਖ ਤੋਪ ਕੋ, ਪੁਨ ਸ਼ਲਖ ਪ੍ਰਹਾਰੋ।
ਸ਼ੱਤ੍ਰੂ ਹਤੇ ਇਨਾਮ ਕੋ, ਲੀਜੈ ਧਨ ਭਾਰੋ।'
ਰਿਸਜੋ ਜਾਨਿ ਸੂਬਾ ਸਬੈ, ਪੁਨ ਸ਼ਿਸਤ[1] ਲਗਾਈ।
ਫੇਰਿ ਪੇਚ ਤਤਕਾਲ ਹੀ, ਮੁਖ ਨੰਮ੍ਰਿ ਕਰਾਈ ॥੨੨॥
ਚਲੀ ਤੋਪ ਅਨਗਿਨਤ ਹੀ, ਗੋਰੇ ਗਨ ਧਾਵੈਂ।
ਲਗਹਿਂ ਧਰਾ ਮਹਿਂ ਗਰਕ ਹ੍ਵੈਂ, ਨਹਿ ਗੁਰ ਲਗਿ ਆਵੈਂ।
ਜਾਤਿ ਬਾਮ ਕੋ ਦਾਹਨੇ, ਨਹਿਂ ਮੂਰਖ ਜਾਨੈਂ।
ਬਾਯੁ, ਬਾਰ, ਬੰਨਿ, ਆਦਿ ਗਨ, ਆਇਸੁ ਪ੍ਰਭੁ ਮਾਨੈ[1] ॥੨੩॥
ਤਿਸ ਕੋ ਮਾਰਜੋ ਚਹਤਿ ਹੈਂ, ਮਤਿਮੰਦ ਮਲੀਨੇ।
ਜਬਿ ਤੋਪਨ ਤੇ ਨਹਿਂ ਸਰਜੋ, ਰਿਸ ਦੀਰਘ ਕੀਨੇ।
ਅਸਵਾਰੀ ਲੇ[1] ਸੈਨ ਕੋ, ਹਿਤ ਲਰਨ ਅਰੂਢੇ।
ਬਜੀ ਦੀਹ ਦੁੰਦਭਿ ਤਬੈ, ਉਤਸਾਹਤਿ ਗੂਢੇ ॥੨੪॥
ਪਟਹਿ ਢੋਲ ਇਕ ਬਾਰ ਗਨ, ਬਾਜੇ ਸਮੁਦਾਏ।

[1]ਸੇਧ।

[1]ਪੌਣ ਜਲ ਤੇ ਅਗਨੀ ਪ੍ਰਭੂ ਦੀ ਆਗਜਾ ਮੰਨਦੇ ਹਨ।

[1]ਘੋੜੇ ਦੀ) ਅਸਵਾਰੀ ਲੈਕੇ।

ਚਢੀ ਚਮੂੰ ਚਿਤ ਚੌਂਪ ਤੇ, ਭਟ ਅੱਗ੍ਰਯ ਧਾਏ।
ਮਿਲਹਿਂ ਆਨਿ ਆਗੈ ਜਬਹਿ, ਚਲਿ ਬਾਨ ਰੁ ਗੋਰੀ।
ਭਈ ਤੜਾਭੜ ਤੁਪਕ ਕੀ, ਛੂਟੀ ਜੁਗ ਓਰੀ ॥੨੫॥
ਸ਼੍ਰੀ ਕਲ਼ਗੀਧਰ ਰਿਸ ਧਰੇ, ਧਨੁ ਕਰਜੋ ਕਠੋਰਾ।
ਖਰ ਖਪਰੇ ਧਰਿ ਧਰਿ ਪਨਚ, ਮਾਰੇ ਅਰਿ ਓਰਾ।
ਬੀਧਨ ਕੀਨੇ ਭਟ ਤੁਰਕ, ਦਸ ਦਸ ਇਕਬਾਰਾ।
ਆਗੇ ਪਾਛੇ ਗਿਰਤ ਹੈਂ, ਹਯ ਨਰ ਇਕ ਸਾਰਾ ॥੨੬॥
ਉਠੀ ਧੂਲ ਅਸੁ ਖੁਰਨ ਤੇ[1], ਛਾਦਜੋ ਅਸਮਾਨਾ।
ਭਯੋ ਧੂਮ ਪੁਨ ਦੂਸਰੇ, ਅੰਧੇਰ ਮਹਾਂਨਾ।
ਘੋਰਨ ਪਰ ਘੋਰੇ ਗਿਰੇ, ਤਜਿ ਤਜਿ ਕਰਿ ਪ੍ਰਾਨਾ।
ਆਗੇ ਪਾਛੇ ਸਮਝ ਤੇ, ਹੋਏ ਅੱਗਜਾਨਾ[1] ॥੨੭॥
ਹਾਥਨਿ ਧਰੈਂ ਤੁਫੰਗ ਕੋ, ਗਿਰਿ ਖੇਤ ਮਝਾਰੀ।
ਕਿਤਿਕ ਤੁਰੰਗ ਨਚਾਵਤੇ, ਹੁਇ ਚਮੂੰ ਅਗਾਰੀ।
ਸੱਯਦ ਮੁਗ਼ਲ ਪਠਾਨ ਗਨ, ਉਮਡੰਤਿ ਰੁਹੇਲੇ।
ਤੀਰਨ ਤੋਮਰ ਤਬਰ ਕੋ, ਤਰਵਾਰਨ ਮੇਲੇ ॥੨੮॥
ਹਯ ਭਜਾਇ ਕਰਿ ਅੱਗ੍ਰ ਹ੍ਵੈ, ਤਜਿ ਹਤਹਿਂ[†] ਤੁਫੰਗੈਂ[1]।
ਘਨੋ ਘੁਮੰਡ ਪ੍ਰਚੰਡ ਭਾ, ਭਟ ਭੇ ਰਨ ਭੰਗੈ।

[1]ਘੋੜਿਆਂ ਦੇ ਖੁਰਾਂ ਤੋਂ।

[1]ਅੱਗੇ ਪਿਛੇ ਦੀ ਖਬਰ ਤੋਂ ਅਗਜਾਨੀ ਹੋ ਗਏ।

[1]ਬੰਦੂਕਾਂ ਚਲਾਕੇ ਮਾਰਦੇ ਹਨ। [†]ਪਾ:-ਹਟਹਿ।

ਮਾਰ ਮਾਰ ਲਲਕਾਰ ਕਰਿ, ਮਿਲਿ ਆਪਸ ਮਾਂਹੀ।
ਗੁਰੂ ਹੁਕਮ ਤੇ ਖਾਲਸਾ, ਵਧਿ ਅੱਗ੍ਰ ਲਰਾਹੀ ॥੨੯॥

ਸਿਰਖੰਡੀ ਛੰਦ:

ਸਿੰਘ ਕ੍ਰੋਧ ਕਰਿ ਜੁੱਟੇ, ਜ੍ਵਾਲਾਬੌਨਿ[1] ਲੈ।
[1]ਬੰਦੂਕਾਂ।
ਬਹੁਤਨਿ ਕੇ ਸਿਰ ਫੁੱਟੇ, ਲਗਿ ਲਗਿ ਗੋਰੀਆਂ।
ਕੇਚਿਤ ਕਰ ਪਗ ਟੁੱਟੇ, ਗਿਰੇ ਪਵੰਗਮਾ[1]।
[1]ਘੋੜਿਆਂ ਤੋਂ ਡਿੱਗੇ।
ਕੈ ਸਊਰ ਹਯ ਸੁੱਟੇ, ਡਰ ਡਰ ਸ਼ਬਦ ਤੇ[1] ॥੩੦॥
[1]ਲਲਕਾਰਿਆਂ ਤੋਂ ਡਰ ਡਰਕੇ ਘੋੜਿਆਂ ਨੇ ਅਸਵਾਰ ਸੁੱਟੇ।

ਮਿਲਿ ਗੇ ਦਲ ਸਮੁਦਾਏ, ਸੇਲਨਿ ਸਾਂਗ ਤੇ।
ਤੀਛਨ ਤੀਰ ਚਲਾਏ, ਸ਼ੁੰਕਤਿ ਮਾਰਤੇ।
ਤੋਮਰ ਹਾਥ ਭ੍ਰਮਾਏ, ਸਨਮੁਖ ਧਾਂਵਦੇ।
ਸ਼ੱਤ੍ਰੁਨਿ ਦੇਹਿ ਧਸਾਏ, ਬਰਮੀ ਸਰਪ ਜਿਉਂ ॥੩੧॥

ਬਰਛੀਂ ਅਰੁ ਤਰਵਾਰੀਂ, ਭੜਥੂ ਮੱਚਿਆ।
ਲੋਹੂ ਨਾਲ ਪਖਾਰੀ, ਚਮਕਤਿ ਲਾਲ ਹ੍ਵੈ।
ਜਨੁ ਸੂਹੀ ਧਰਿ ਸਾਰੀ, ਜੋਗਣ ਦਾਰੁਣਾ[1]।
[1]ਮਾਨੋਂ ਸੂਹੇ ਰੰਗ ਦੀ ਸਾੜ੍ਹੀ ਜੋਗਣਾਂ ਨੇ ਲਈ ਹੈ।
ਚਰਿਬੇ ਪਾਨ ਸੁਪਾਰੀ, ਜਮ ਕੀ ਜੀਹ ਕੈ[1] ॥੩੨॥
[1]ਯਾ ਜਮ (ਕਾਲ) ਦੀ ਜੀਭ ਹੋਕੇ ਪਾਨ ਸੁਪਾਰੀ ਚੱਬਦੀ ਹੈ।

ਤੋਪੈਂ ਦੂਰ ਪਿਛਾਰੀ, ਤਜਿ ਕੈ ਅੱਗ੍ਰ ਹ੍ਵੈ[1]।
[1]ਤੁਰਕ) ਅੱਗੇ ਹੋਏ।
ਲਸ਼ਕਰ ਆਇ ਅਗਾਰੀ, ਸੰਘਰ ਰੱਚਿਆ।
ਤੁਪਕ ਸੰਬੂਹ ਸੰਭਾਰੀ, ਤੜਭੜ ਮਚ ਰਹੀ।
ਤਕ ਤਕ ਗੁਲਕਾਂ ਮਾਰੀ, ਸ਼ਬਦ ਉਠੰਤਿ ਬਡ ॥੩੩॥

ਉਠੇ ਗਜ ਛਣਕਾਰੇ, ਗੋਰੀ ਠੋਕਤੇ[1]।
[1]ਬੰਦੂਕਾਂ ਵਿਚ ਫਿਰਨ ਵਾਲੇ) ਗਜਾਂ ਦੀ ਛਣਕਾਰ ਗੋਲੀ ਠੋਕਦਿਆਂ ਉੱਠਦੀ ਹੈ।
ਧੁਖੇ ਪਲੀਤੇ ਭਾਰੇ, ਤੋੜੇ ਡਾਂਭਤੇ।

ਦਸਤਰਵਾਂ ਕਰ ਧਾਰੇ, ਛੋਰੇ ਤਾਕਿ ਕੈ।
ਬਹੁਰ ਬਰੂਦਹਿਂ ਡਾਰੇ, ਤੂਰਨ ਤਜਾਰ ਹਿਤ ॥੩੪॥

ਨਰਾਜ ਛੰਦ:

ਗੁਰੂ ਗੁਬਿੰਦ ਸਿੰਘ ਜੀ, ਬਿਲੰਦ ਹੇਲ ਡਾਰਿਓ।
ਸਮੂਹ ਸਿੰਘ ਸੰਗ ਲੈ, ਤੁਫੰਗ ਕੋ ਸੰਭਾਰਿਓ।
ਬਿਰੁੱਧ ਜੁੱਧ ਸੁੱਧ ਤੇ, ਸੁਕ੍ਰੁੱਧ ਹੋਇ ਆਇਓ[1]।

[1]ਅਕਾਰਣ) ਵਿਰੋਧੀਆਂ ਦੇ ਜੁੱਧ ਕਰਨੇ ਕਰਕੇ ਸ਼ੁੱਧ ਕ੍ਰੋਧ ਚੜ੍ਹ ਆਇਆ। ਸ਼ੁੱਧ ਕ੍ਰੋਧ ਉਹ ਹੈ ਜੋ ਕਿਸੇ ਧਰਮ ਉਪਕਾਰ ਦੇ ਕੰਮ ਲਈ ਆਵੇ। (ਅ) ਜੁੱਧ ਵਿਚ (ਸ਼ੱਤ੍ਰੂ) ਦੇ (ਵਿ+ਰੁੱਧ) ਬਹੁਤ ਅੜਨ ਦੀ (ਸੁਧ=) ਖਬਰ ਪਾਕੇ ਕ੍ਰੋਧ ਆ ਗਿਆ।

ਕਠੋਰ ਧਾਰਿ ਚਾਂਪ ਕੋ, ਤੁਰੰਗ ਕੋ ਧਵਾਇਓ ॥੩੫॥
ਸਮੂਹ ਬਾਨ ਤਾਨਿ ਤਾਨਿ, ਤਾਨ ਤੇ[1] ਪ੍ਰਹਾਰਤੇ।

[1]ਜ਼ੋਰ ਨਾਲ।

ਦੜਾ ਦੜੀ ਤੁਰੰਗ ਬੀਰ, ਭੂਮ ਬੀਚ ਡਾਰਤੇ।
ਬਹੈ ਸਬੇਗ ਬਾਯੁ ਜਯੋਂ, ਪੁਰਾਤਨੇ ਤਰੋਵਰਾ।
ਉਖਾਰਿ ਮੂਲ ਗੇਰਤੇ, ਭਈ ਸੰਕੀਰਣ ਧਰਾ[1] ॥੩੬॥

[1]ਧਰਤੀ ਭਰ ਗਈ।

ਥਿਰਯੋ ਕਿ ਆਇ ਅੱਗ੍ਰ[1] ਜੋ, ਸੁ ਪ੍ਰਾਨ ਹੀਨ ਹੋਵਤੇ।

[1]ਜੋ ਅੱਗੇ ਆ ਕੇ ਠਹਿਰਦਾ ਹੈ।

ਭਜਾਨ ਭੂਰ ਭੂਮਿਕਾ, ਭਗੈਂ ਭਗੈਲ ਜੋਵਤੇ[1]।

[1]ਭਗੈਲ ਭੱਜਦੇ ਦਿਖਾਈ ਦਿੰਦੇ ਹਨ।

ਨਹੀਂ ਜੁ ਨੈਨ ਗੋਚਰਾ[1], ਬਚਯੋ ਸੁ ਜਿੰਦ ਰਾਖ ਕੈ।

[1]ਭਾਵ ਨੇਤ੍ਰਾਂ ਦੇ ਸਾਹਮਣੇ ਜੋ ਨਹੀਂ ਆਯਾ।

ਇਤੇ ਉਤੇ ਪਲਾਇਗੇ, ਨ ਸਾਮੁਹਾ ਭਿਲਾਖ ਕੈ[1] ॥੩੭॥

[1]ਜੋ ਸਾਹਮਣੇ ਹੋਣਾ ਨਹੀਂ ਚਾਹੁੰਦੇ।

ਗੁਰੂ ਸਮੇਤ ਖਾਲਸੇ, ਧਵਾਇ ਜਾਹਿਂ ਜਾਹਿਂ ਕੋ[1]।

[1]ਜਿਸ ਜਿਸ ਤਰਫ ਦੌੜਾਈ ਜਾਂਦੇ ਹਨ।

ਸੰਘਾਰਿ ਕੈ ਸਥਾਰ ਕੀਨ, ਕੋ ਟਿਕੈ ਨ ਤਾਂਹਿ ਕੋ[1]।
ਲਗੰਤਿ ਬਾਨ ਗੋਰੀਆਂ, ਦੁਓਰੀਆਂ ਸੜਾਕਤੇ।
ਪਲਾਇ ਜਾਇੰ ਜੀਵਤੇ, ਮਰੇ ਪਰੇ ਤੜਾਕਤੇ[1] ॥੩੮॥

[1]ਤਿਨ੍ਹਾਂ ਦੇ ਅੱਗੇ।

[1]ਤੜੱਕ ਕਰਕੇ (ਗੋਲੀ ਵੱਜੀ) ਨਾਲ ਮਰ ਗਏ।

ਚੌਪਈ:

ਜੁਗ ਸੂਬੇ ਗਿਰਪਤਿ ਮਿਲਿ ਸਾਰੇ।
ਹੇਰਿ ਚਮੂੰ ਪ੍ਰਤਿ ਗਾਰ ਉਚਾਰੇਂ।
ਬਡੇ ਜਤਨ ਤੇ ਸਨਮੁਖ ਕਰੈਂ।
ਕਿਤਿਕ ਪਲਾਵੈਂ, ਕੇਤਿਕ ਮਰੈਂ ॥੩੯॥
ਕੋ ਕੋ ਸਿੰਘ ਘਾਵ ਜੁਤਿ ਹੋਯੋ।
ਗੁਰੂ ਪ੍ਰਤਾਪ ਖਾਲਸੇ ਜੋਯੋ।
ਯੌਂ ਲਸ਼ਕਰ ਤੁਰਕਨ ਕੇ ਫੇਰੇ।
ਕੇਚਿਤ ਪਹੁੰਚੇ ਭਾਜਤਿ ਡੇਰੇ ॥੪੦॥
ਸ਼ੱਤ੍ਰੁਨਿ ਕੇ ਦਲ ਲਰ ਕਰਿ ਹੁੱਟੇ।
ਬਹੁਰ ਚੌਂਪ ਤੇ ਸਮੁਖ ਨ ਜੁੱਟੇ।
ਸਨੇ ਸਨੇ ਹਟ ਕਰਿ ਪੁਰਿ ਓਰੀ।
ਆਵਤਿ ਪੁੰਜ ਤੁਫੰਗਨ ਛੋਰੀ ॥੪੧॥
ਰਣ ਮਹਿਂ ਮਰੇ ਲੋਥ ਉਠਵਾਇ।
ਘਾਇਲ ਕੋ ਸੰਭਾਲ ਸਭਿ ਥਾਇੰ।
ਆਇ ਦੁਰਗ ਮਹਿਂ ਸਤਿਗੁਰ ਬਰੇ।
ਸ਼ਲਖ ਤੁਪਕ ਤੋਪਨਿ ਕੀ ਕਰੇ ॥੪੨॥
ਦੁਰਜਨ ਰਾਖੇ ਦੂਰ ਹਟਾਇ।
ਮਾਰੇ ਖੇਤ ਬਿਖੈ ਸਮੁਦਾਇ।
ਵਾਹਿਗੁਰੂ ਜੀ ਕੀ ਕਹਿ ਫਤੇ।
ਹਰਖੇ ਖਾਲਸੇ ਮਹਿਂ ਭਾ ਅਤੇ[1] ॥੪੩॥

[1]ਬਹੁਤ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁੱਤੇ 'ਜੰਗ' ਪ੍ਰਸੰਗ ਬਰਨਨੰ ਨਾਮ ਇਕਾਦਸ਼ਮੋ ਅੰਸੂ ॥੧੧॥

## ੧੨. [ਰਾਤੀ ਵੈਰੀਆਂ ਦੀਆਂ ਸਲਾਹਾਂ। ਤੀਜੇ ਦਿਨ ਦਾ ਜੰਗ]

੧੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੩

ਦੋਹਰਾ:

ਬੀਤ ਗਯੋ ਬਾਸੁਰ ਸਰਬ, ਨਿਸ ਹੋਈ ਜਬਿ ਆਇ।
ਗਿਰਪਤਿ ਸਭਿ, ਸੂਬੇ ਦੁਊ, ਮਿਲੇ ਆਇ ਇਕ ਥਾਂਇ ॥੧॥

ਲਲਿਤਪਦ ਛੰਦ:

ਮਿਲਿ ਕਰਿ ਮਸਲਤ ਲਗੇ ਬਿਚਾਰਨ
'ਜਾਇ ਨਹੀਂ ਕੁਛ ਜਾਨਾ।
ਕਲ ਤੌਂ ਹੁਤੇ ਗੁਰੂ ਭਟ ਓਟੇ[1], — [1]ਗੁਰਾਂ ਦੇ ਸੂਰਮੇ ਓਟ ਵਿਚ ਖੜੇ ਸਨ।
ਹਮਰੇ ਖਰੇ ਮਦਾਨਾ ॥੨॥
ਯਾਂ ਤੇ ਮਰੇ ਹਜ਼ਾਰਹੁਂ ਜੋਧਾ
ਮਿੱਟੀ ਮਾਸ ਰਲਾਈ[1]। — [1]ਮਿੱਟੀ ਵਿਚ ਮਾਸ ਰਲਾ ਦਿੱਤਾ।
ਨਹਿਂ ਸਮੀਪ ਨਿਜ ਢੁਕਨ ਦੀਨੇ
ਮਾਰ ਮਹਾਨ ਮਚਾਈ ॥੩॥
ਗੁਰ ਭਟ ਬਚੇ, ਮਰੇ ਬਹੁ ਹਮਰੇ,
ਜਾਨ ਲੀਨ ਤਬਿ ਹੇਤਾ[1]। — [1]ਤਦੋਂ (ਉਨ੍ਹਾਂ ਬਚਣੇ ਦਾ) ਕਾਰਨ ਕਿਲ੍ਹੇ ਦੀ ਓਟ ਜਾਣ ਲਈ ਸੀ।
ਆਜ ਲਰੇ ਸਮ ਹ੍ਵੈ ਕਰਿ ਸਾਰੇ
ਬਨਿ ਕੈ ਸਿੰਘ ਸੁਚੇਤਾ ॥੪॥
ਹਮਰੇ ਮਰੇ ਹਜ਼ਾਰਹੁਂ ਦੀਖਤਿ
ਖੇਤ ਸੰਕਰੀਨ[1] ਹੋਵਾ। — [1]ਭਰ ਗਿਆ ਹੈ।
ਗੁਰ ਕੋ ਭਟ ਘਾਇਲ ਭਾ ਕੋ ਨਹਿਂ,
ਮਰਜੋ ਨ ਰਨ ਮਹਿਂ ਜੋਵਾ' ॥੫॥
ਭੀਮ ਚੰਦ ਤੇ ਆਦਿਕ ਰਾਜੇ
ਹਾਥ ਬੰਦਿ ਕਰਿ ਭਾਖੇ।
'ਘਾਤ ਲਰਨ ਕੀ ਐਸੀ ਜਾਨਤਿ
ਤ੍ਰਾਸ ਨ ਮਨ ਮਹਿਂ ਰਾਖੇ ॥੬॥
ਏਕ ਬਾਰ ਹੀ ਹੇਲ ਘਾਲਿ ਕਰਿ,
ਕਰਤ ਵਾਰ ਮਿਲਿ ਸਾਰੇ।
ਬੰਧਿ ਟੋਲ, ਕਰਿ ਘਾਤ ਹਟਤਿ ਹੈਂ[1], — [1]ਟੋਲੇ ਬੰਨ੍ਹ ਕੇ ਨਾਸ਼ ਕਰਕੇ ਪਿਛੇ ਹਟ ਜਾਂਦੇ ਹਨ।
ਹੋਤ ਨ ਕਿਮ ਨਿਰਵਾਰੇ ॥੭॥
ਆਗੇ ਲਰੇ ਘੇਰ ਹਮ ਲੀਨਸਿ,
ਸੰਗ ਵਜੀਦ ਪਠਾਨਾ[1]। — [1]ਵਜ਼ੀਰ ਖਾਂ ਪਠਾਣ ਸਾਡੇ ਨਾਲ ਸੀ।

ਨੀਠ ਨੀਠ ਕਰਿ ਗਮਨਜੋ ਬਚਿ ਕੈ
ਰੋਕਜੋ ਵਹਿਰ ਮਦਾਨਾ ॥੮॥
ਅਬਿ ਤੁਮ ਚਢਹੁ ਨ ਲਰਿਬੇ ਕਾਰਨ
ਰਾਖਹੁਂ ਚਹੁਂਦਿਸ਼ਿ ਡੇਰੇ।
ਦੇਹੁ ਨ ਕਛੂ ਪ੍ਰਵੇਸ਼ਨ ਅੰਤਰਿ
ਇਸ ਪ੍ਰਕਾਰ ਲਿਹੁ ਘੇਰੇ ॥੯॥
ਦੁਰਗ ਮਝਾਰ ਖਰਚਿਬੇ ਕਾਰਨ
ਜਮਾ ਨ ਵਸਤੁ ਕਾਈ।
ਘ੍ਰਿੱਤ ਸਨੇਹ ਅੰਨ ਬਹੁ ਨਾਹਿਨ
ਨਹਿਂ ਬਰੂਦ ਸਮੁਦਾਈ ॥੧੦॥
ਗੁਲਕਾਂ ਆਦਿ ਵਸਤੂ ਵਥੁ ਸਗਰੀ
ਪਾਇਂ ਨ ਜਬਿ, ਨਿਕਸੈਂ ਹੈਂ।
ਪੁਰਿ ਗ੍ਰਾਮਨਿ ਤੇ ਮਨਹਿ ਕਰਹੁ ਸਭਿ[1],
ਕੋਇ ਨ ਕਿਨਹੂੰ ਦੈਹੈ ॥੧੧॥
ਦਿਨ ਅਲਪਨਿ ਮਹਿਂ ਹੁਇ ਲਚਾਰ ਬਹੁ
ਮਿਲਹਿ ਗੁਰੂ ਤਬਿ ਆਪੇ।
ਜਿਮ ਬਾਂਛਹੁ ਤਿਮ ਕਰਹੁ ਤਬਹਿ ਮਿਲਿ
ਤੁਮਰੋ ਮਹਿਦ ਪ੍ਰਤਾਪੇ ॥੧੨॥
ਸਗਰੇ ਮੁਲਖਨ ਕੇ ਤੁਮ ਮਾਲਿਕ
ਕੌਨ ਅਰੈ ਬਲਧਾਰੀ।
ਮਹਾਂ ਮਵਾਸੀ ਜ਼ੇਰ ਕਰੇ ਸਭਿ
ਕਜਾ ਗੁਰ ਬਾਤ ਬਿਚਾਰੀ[1]" ॥੧੩॥

[1]ਸਭ ਨੂੰ ਮਨ੍ਹਾਂ ਕਰ ਦਿਓ।

[1]ਵਿਚਾਰੇ ਗੁਰੂ ਦੀ ਕੀ ਗਲ ਹੇ? (ਅ) ਗੁਰੂ ਦੀ ਗੱਲ ਕੀਹ ਵਿਚਾਰਨੀ ਹੋਈ।

ਇਮ ਗਿਰਪਤਿਨਿ ਭਨਜੋ ਸੁਨਿ ਦੋਨਹੁਂ
ਰਿਦੇ ਮਹਿਦ ਬਿਸਮਾਏ।
ਪੁਰਖ ਪ੍ਰਤਾਪਵੰਤ ਮਨ ਜਾਨਜੋਂ,
ਚਲੀ ਸੁਮਤਿ ਨਹਿਂ ਕਾਏ ॥੧੪॥
ਸੁਪਤਿ ਜਥਾ ਸੁਖ ਤਊ ਤ੍ਰਾਸ ਕਰਿ
-ਗੁਰ ਕੇ ਬੀਰ ਨ ਆਵਹਿਂ-।
ਲਾਖਹੁਂ ਲਸ਼ਕਰ ਜਾਗਤਿ ਆਧੇ,
ਪਰਿ ਆਧੇ ਸੁਪਤਾਵੈਂ ॥੧੫॥
ਇਤ ਸਤਿਗੁਰ ਕਰਿ ਖਾਨਿ ਪਾਨ ਕੋ
ਸਭਿ ਕੀ ਸੁਰਤ ਸੰਭਾਰੀ।

ਸਾਲਪੱਤ੍ਰ ਦੇ ਘਾਇਲ ਸਭਿ ਕੋ
ਛਦ[1] ਕੀ ਪੀਰ ਨਿਵਾਰੀ ॥੧੬॥
ਜੋ ਮਰਿ ਗਏ ਕਰੇ ਸਸਕਾਰਨਿ
ਮਨ ਬਾਂਛਤ ਕੋ ਦੈ ਕੈ।
ਪਹੁੰਚੇ ਸ਼੍ਰੀ ਸਤਿਗੁਰ ਕੇ ਲੋਕਹਿਂ
ਜਨਮ ਮਰਨ ਦੁਖ ਖ੍ਵੈ ਕੈ ॥੧੭॥
ਸੁਪਤਿ ਜਥਾ ਸੁਖ ਰਾਤਿ ਬਿਤਾਈ
ਉਠਿ ਕਰਿ ਅੰਮ੍ਰਿਤ ਵੇਲੇ।
ਗੁਰਬਾਨੀ ਕੋ ਪਠਹਿ ਖਾਲਸਾ
ਨਾਮ ਵਾਹਿਗੁਰੂ ਲੇ ਲੇ ॥੧੮॥
ਆਸਾਵਾਰ ਰਬਾਬੀ ਗਾਵੈਂ
ਸੁਨਹਿਂ ਏਕ ਮਨ ਹੋਏ।
ਸੌਚ ਸ਼ਨਾਨ ਠਾਨਿ ਕਰਿ ਸਗਰੇ
ਰਿਸ ਤੇ ਤੁਰਕਨਿ ਜੋਏ ॥੧੯॥
ਹੁਕਮ ਗੁਰੂ ਕੀਨੋ ਸਭਿਹਿਨਿ ਕੋ
'ਨਿਜ ਮੁਰਚੇ ਸਵਧਾਨਾ।
ਅੱਗ੍ਰ ਜਾਇ ਨਹਿਂ ਆਯੁਧ ਖਾਵਹੁ
ਥਿਰੇ ਰਹਹੁ ਨਿਜ ਥਾਨਾ' ॥੨੦॥
ਮਾਨਿ ਹੁਕਮਿ ਕੋ ਥਿਰਜੋ ਖਾਲਸਾ
ਜ੍ਵਾਲਾਬਮਨੀ ਛੋਰੈਂ।
ਤੁਰਕ ਪ੍ਰਹਾਰੀ ਉਠੇ ਪ੍ਰਾਤਿ ਪਿਖਿ
ਜਗਤ ਜੂਠ ਮੁਖ ਜੋਰੈਂ[1] ॥੨੧॥
ਮ੍ਰਿਤਕ ਸੰਬੰਧੀ ਹੁਤੇ ਜੁ ਨੇਰੇ
ਦਾਹ ਕਰੇ ਦਫਨਾਏ।
ਰਹੇ ਸ਼ੇਖ ਗੋਮਾਇ[1] ਗੀਧ ਗਨ
ਸਭਿ ਕੇ ਆਮਿਖ ਖਾਏ ॥੨੨॥
ਕਾਕ ਕੰਕ ਚਾਵੰਡਾ[1] ਚੀਂਕਤਿ
ਹਯ ਨਰ ਮਾਸ ਅਹਾਰਾ[1]।
ਬ੍ਰਿੰਦ ਭ੍ਰਮਾਵੈਂ ਉਡ ਅਕਾਸ਼ ਮਹਿਂ
ਕੇਤਿਕ ਭੂਮਿ ਮਝਾਰਾ ॥੨੩॥
ਜਿਤਿਕ ਅਨੰਦਪੁਰਿ ਕੇ ਮਗ ਪਹੁੰਚਨਿ
ਸਭਿ ਰੋਕੇ ਚਹੁੰ ਓਰੇ।

[1]ਜ਼ਖਮਾਂ ਦੀ।
[1]ਹੁੱਕੇ ਨਾਲ ਮੂੰਹ ਜੋੜਦੇ ਹਨ।
[1]ਗਿੱਦੜ।
[1]ਗਿੱਧਾ।
[1]ਖਾਕੇ।

ਡੇਰੇ ਕਰੇ ਅਨੇਕ ਜੁਥਪਤਿ[1]
ਘੇਰਯੋ ਭੈ ਕਰਿ ਘੋਰੇ[1] ॥੨੪॥
ਨਿਕਟ ਨ ਢੂਕੇ ਲਰਿਬੇ ਕਾਰਨ
ਦੂਰ ਦੂਰ ਕਰਿ ਫੇਰੇ।
ਜਥਾ ਸ਼ੇਰ ਤੇ ਡਰ ਕਰਿ ਰੁਕਤੇ
ਗਨ ਗਜਰਾਜ[1] ਬਡੇਰੇ ॥੨੫॥
ਦਿਵਸ ਢਰਯੋ ਤਬਿ ਸਤਿਗੁਰ ਮਾਦਿਕ[†]
ਦੋਨਹੁ[1] ਢਿਗ ਮੰਗਵਾਏ।
ਸੇਵਕ ਲੇ ਚਾਮੀ ਕਰ ਸੰਪਟ[1],
ਸਾਰ ਅਫੀਮੈ[1] ਲਜਾਏ ॥੨੬॥
ਲਘੁਏਲਾ[1] ਗਨ ਗਿਰੀ ਬਦਾਮਹਿਂ[2]
ਬਿਜੀਆ ਜੁਤਿ ਸਰਦਾਈ।
ਭਰਯੋ ਕਟੋਰਾ ਦਿਯੋ ਗੁਰੂ ਕਰ
ਪਾਨ ਕੀਨਿ ਸਮੁਦਾਈ ॥੨੭॥
ਮਾਵਾ ਪੁਨ ਅਫੀਮ ਕੋ ਖਾਯੋ
ਪੁਨ ਬਿਜੀਆ ਲਘੁ ਪਾਨਾ[*]।
ਚਢਿ ਤੁਰੰਗ ਪਰ ਗਮਨੇ ਸੌਚਹਿ
ਫਿਰ ਆਏ ਤਿਸ ਥਾਨਾ ॥੨੮॥
ਥਾਨ ਉਤੰਗ ਅਨੰਦਪੁਰਿ ਜਿਹ ਠਾਂ
ਹੈ ਪੂਰਬ ਦਿਸ਼ਿ ਜੋਈ।
ਤਿਸ ਹੀ ਦਿਸ਼ ਮਹਿਂ ਕੋਸ ਅਢਾਈ
ਸੂਬੇ ਉਤਰੇ ਦੋਈ ॥੨੯॥
ਤੰਬੂ ਸ਼ਮਿਯਾਨੇ ਬਹੁ ਤਾਨੇ
ਦੂਰ ਦੂਰ ਲਗਿ ਹੇਰੇ।
ਅਨਿਕ ਬਰਣ ਕੇ ਸ਼ਜਾਮ ਲਾਲ ਗਨ
ਲਾਗੇ ਸੇਤ ਬਡੇਰੇ ॥੩੦॥
ਥਾਨ ਥਾਨ ਝੰਡੇ ਬਡ ਗਾਡੇ
ਬਹੁਤ ਬਰਣ ਕੇ ਸੇਈ।
ਬੈਠਿ ਊਚ ਥਲ ਪ੍ਰਭੂ ਬਿਲੋਕਤਿ
ਲਸ਼ਕਰ ਸ਼ੱਤ੍ਰੁਨਿ ਜੋਈ ॥੩੧॥
ਬੈਠੇ ਲਗੇ ਸੁਚੇਤਾ ਕਰਨੇ
ਨਿਰਮਲ ਨੀਰ ਸ਼ਨਾਨੇ।

[1]ਸੈਨਾਪਤੀਆਂ ਨੇ।
[1]ਬਹੁਤਾ ਭੈ ਕਰਕੇ।
[1]ਵੱਡੇ ਹਾਥੀ।
[†]ਦੇਖੋ ਰੁਤ ੨ ਅੰਸੂ ੪੪ ਅੰਕ ੨੦ ਦੀ ਹੇਠਲੀ ਟੂਕ।
[1]ਫੀਮ ਤੇ ਸੁੱਖਾ।
[1]ਸੋਨੇ ਦੀ ਡੱਬੀ।
[1]ਪੱਕੀ ਅਫੀਮ। ਅਸਲੀ ਅਫੀਮ।
[1]ਛੋਟੀਆਂ ਲਾਚੀਆਂ। [2]ਬਦਾਮਾਂ ਦੀਆਂ ਗਿਰੀਆਂ।

ਬਸਤ੍ਰ ਪਹਿਰ ਕਰਿ ਥਿਰਤਾ ਕੀਨੀ
ਆਇ ਸਿੰਘ ਤਿਸ ਥਾਨੇ ॥੩੨॥
ਲਗਜੋ ਦਿਵਾਨ ਖਾਲਸੇ ਕੇਰਾ
ਬਸਤ੍ਰ ਸ਼ਸਤ੍ਰ ਤਨ ਸਾਜੇ।
ਜਾਮ ਦਿਵਸ ਤੇ ਸੂਬੇ ਚਢਿ ਕੈ
ਸੰਗ ਲੀਨ ਸਭਿ ਰਾਜੇ ॥੩੩॥
ਥੋਰੇ ਨਰ ਲੇ ਸੰਗ ਸੁ ਗਮਨੇ
ਦ੍ਰਿਸ਼ਟਿ ਅਨੰਦ ਪੁਰਿ ਓਰੀ।
ਚਲਤਿ ਚਲਤਿ ਕੁਛ ਨਿਕਟ ਪਹੂਚੇ
ਭੀਮ ਚੰਦ ਕਰ ਜੋਰੀ[1] ॥੩੪॥
ਜ਼ੇਰਦਸਤ[†] ਅਰੁ ਖਾਂ ਵਜੀਦ ਪਿਖਿ
ਬੋਲੇ ਰਾਜਨਿ ਸੰਗਾ।
'ਸਗਰੇ ਦ੍ਰਿਸ਼ਟਿ ਲਗਾਇ ਬਿਲੋਕਹੁ
ਬਹੁ ਨਰ ਥਾਨ ਉਤੰਗਾ[1]' ॥੩੫॥
ਦੂਰਬੀਨ ਪੁਨ ਲਾਇ ਨਿਹਾਰੇ
ਤੁਰਕਨਿ ਬਾਕ ਉਚਾਰਾ।
'ਇਹ ਕੋ ਹੈ ਥਿਰਿਓ ਮੰਚ ਊਪਰ
ਢਿਗ ਲਗਿ ਸਭਾ ਉਦਾਰਾ ॥੩੬॥
ਬਾਰੰਬਾਰ ਚਮਰ ਕੌ ਢੋਰਤਿ
ਸੂਰਜ ਮੁਖੀ ਅਗਾਰੀ।
ਜ਼ੇਵਰ ਜਰੇ ਜਵਾਹਰ ਜ਼ਾਹਰ
ਜਗਮਗ ਜਗਮਗ ਕਾਰੀ ॥੩੭॥
ਸੀਸ ਪਾਗ ਪਰ ਜਿਗਾ ਮਨੋਹਰ
ਕਲਗ਼ੀ ਝੁਲਤਿ ਉਤੰਗੰ।
ਧਨੁਖ ਧਰੇ, ਦ੍ਵੈ ਤਰਕਸ਼ ਆਗੇ
ਪੂਰਨ ਸੰਗ ਖਤੰਗੰ[1] ॥੩੮॥
ਖੜਗ ਗਾਤਰੇ ਥਿਰਜੋ ਪ੍ਰਕਾਸ਼ਤਿ
ਮਹਿਦ ਮਜਾਜ ਉਚੇਰੇ[1]।
ਸ਼ਾਹਨਸ਼ਾਹੁ ਮਨਹੁ ਕੋ ਬੈਠਜੋ
ਬੰਦਹਿੰ ਚਰਨ ਘਨੇਰੇ ॥੩੯॥
ਸਿੰਘ ਸੈਂਕਰੇ ਸੰਗ ਅਲਬਾਲਤਿ

[1]ਹਥ ਜੋੜਕੇ।

[†]ਕਵੀ ਜੀ ਕਿਤੇ ਇਸ ਨੂੰ ਜ਼ੇਰਦਸਤ ਤੇ ਕਿਤੇ ਜ਼ਬਰਦਸਤ ਲਿਖ ਰਹੇ ਹਨ।

[1]ਉਚੇ ਥਾਂ ਵਿਚ ਬਹੁਤੇ ਪੁਰਸ਼ ਹਨ।

[1]ਤੀਰਾਂ ਨਾਲ।

[1]ਬੜੀ ਮਜਾਜ ਉੱਚੀ ਹੈ ਭਾਵ ਆਨਬਾਨ ਨਾਲ ਬੈਠੇ ਹਨ।

ਸਭਾ ਬਿਸਾਲ ਲਗਾਈ।
ਸਨਧਬੱਧ ਸਭਿ ਸੇਲੇ ਸਾਂਗਨ
ਖੜਗ ਤੁਪਕ ਸਮੁਦਾਈ ॥੪੦॥
ਗੁਰ ਕੋ ਜਥੇਦਾਰ ਹੈ ਕੋਈ
ਕਿਧੌਂ ਪੁੱਤ੍ਰ ਤਿਨ ਕੇਰਾ।
ਸ਼੍ਰੀ ਗੁਬਿੰਦ ਸਿੰਘ ਆਪ ਕਿਧੌਂ ਇਹ
ਦਿਪਹਿ ਪ੍ਰਤਾਪ ਉਚੇਰਾ ॥੪੧॥
ਭੋ ਅਚਲੇਂਦ੍ਰ! ਚਿਨਾਰੀ ਕਰਿਯਹੁ
ਨੀਕੇ ਮੋਹਿ ਬਤਾਵਹੁ।
ਕੌਨ ਅਹੈ ਇਤ ਸਨਮੁਖ ਬੈਠਜੋ
ਸਕਲ ਭੇਦ ਸਮੁਝਾਵਹੁ' ॥੪੨॥
ਭੀਮ ਚੰਦ ਸੁਨਿ ਕੈ ਕਰ ਬੰਦੇ
ਭਲੇ ਪਛਾਨਿ ਬਖਾਨਾ।
'ਇਹੀ ਗੁਬਿੰਦ ਸਿੰਘ ਕਲਹਿ ਮੂਲ ਸਭਿ
ਕੀਨੇ ਜੰਗ ਮਹਾਂਨਾ ॥੪੩॥
ਜਹਿਂ ਕਹਿਂ ਲਰਜੋ ਬਿਜਯ ਕੋ ਪ੍ਰਾਪਤਿ
ਮਨਹੁਂ ਵਸਤੁ ਇਸ ਕੇਰੀ[1]।
ਕਬਹੁਂ ਸ਼ੱਤ੍ਰ ਕੇ ਦੀਨਸਿ ਨਾਂਹਿਨ[1],
ਸੈਲਨਿ ਚਮੂੰ ਨਿਬੇਰੀ ॥੪੪॥
ਆਦਿ ਕੇਸਰੀ ਚੰਦ ਸੰਘਾਰੇ
ਧਨੁ ਬਿੱਦਜਾ ਮੈਂ ਭਾਰੀ।
ਪੈਂਡਖਾਨ ਬਡ ਤੀਰਮਦਾਜੰ
ਇਕ ਸਰ ਤੇ ਲਿਯ ਮਾਰੀ ॥੪੫॥
ਮਰੇ ਬਿਲੋਕਹੁ ਲਰੇ ਪਿਛਾਰੀ
ਤੀਰਨਿ ਸੰਗ ਪਰੋਏ[1]।
ਪਰਹਿਂ ਪਾਰ, ਨਹਿਂ ਥਿਰਹਿਂ ਦੇਹਿ ਮਹਿਂ,
ਬਿਸਮਤਿ ਹ੍ਵੈ ਹੈ ਜੋਏ ॥੪੬॥
ਪਾਛੇ ਪਾਵ ਨ ਘਾਲਜੋ ਕਬਿਹੂੰ
ਬਲ ਕਰਿ ਕਰਿ ਪਚਹਾਰੇ।
ਦਲ ਸਕੇਲਿ ਬਹੁ ਕਰੀ ਸੂਰਤਾ
ਟਰਜੋ ਨ ਕਿਮ ਹੀ ਟਾਰੇ ॥੪੭॥
ਪ੍ਰਥਮ ਕਥਾ ਮੈਂ ਸੁਨੀ ਕ੍ਰਿਸ਼ਨ ਜੀ

[1](ਜੈ ਰੂਪੀ) ਵਸਤੂ ਮਾਨੋਂ ਇਸੇ ਦੀ ਹੀ ਹੈ।

[1]ਕਦੇ ਨਹੀਂ ਦਿੱਤੀ (ਬਿਜੈ।

[1](ਅਰ ਜੋ) ਪਿਛੇਰੇ ਲੇੜੇ ਹਨ (ਤੁਸਾਡੇ) ਦੇਖਦਿਆਂ ਮਰੇ ਹਨ (ਕੀਕੂੰ) ਤੀਰਾਂ ਨਾਲ ਪ੍ਰੋਤੇ ਹਨ।

ਭਯੋ ਸੁ ਅਤਿਰਥਿ ਜੋਧਾ।
ਥੋਰੇ ਘਨੇ ਸ਼ੱਤ੍ਰੂ ਨਹਿਂ ਗਿਨਤੋ
ਲਰਿ ਮਾਰਹਿ ਧਰਿ ਕ੍ਰੋਧਾ ॥੪੮॥
ਰਾਮਚੰਦ ਅਤਿਰਥੀ ਭਏ ਹੈਂ
ਸੋ ਸੁਨਿਬੇ ਮਹਿਂ ਆਏ।
ਤਿਨ ਸਮ ਪਿਖ੍ਯੋ ਬਿਲੋਚਨ ਤੇ ਇਹ
ਹਨੈ ਲਰਤਿ ਸਮੁਦਾਏ ॥੪੯॥
ਤੁਮ ਸਮਰਥ ਹੋ ਜਗ ਕੇ ਮਾਲਿਕ
ਗਹਹੁ ਕਿ ਮਾਰਨ ਕੀਜੈ।
ਗਿਰ ਰਾਜੇ ਦਲ ਪ੍ਰਜਾ ਸਹਿਤ ਸਭਿ
ਹਾਰ ਪਰੇ ਲਖਿ ਲੀਜੈ ॥੫੦॥
ਹੁਇ ਲਾਚਾਰ ਹਮ ਹਜ਼ਰਤ ਕੇ ਢਿਗ
ਪਹੁੰਚੇ ਦੱਖਣ ਜਾਈ।
ਤੁਮ ਸਮੇਤ ਲਸ਼ਕਰ ਬਹੁ ਆਨਜੋਂ
ਦ੍ਵੈ ਕਰਿ ਚੁਕੇ ਲਰਾਈ'' ॥੫੧॥ 'ਦੋ ਲੜਾਈਆਂ ਤੁਸੀਂ ਵੀ ਕਰ ਚੁੱਕੇ ਹੋ।
ਇਮ ਸੁਨਿ ਕੈ ਬਲ ਸਤਿਗੁਰ ਕੇਰਾ
ਸੂਬੇ ਕ੍ਰੁੱਧਤਿ ਦੋਈ।
'ਦੇਖਿ ਨ੍ਰਿਪਤ ! ਤੁਝ ਆਗੇ ਅਬਿ ਹਮ
ਗਹੈਂ ਕਿ ਮਾਰੈਂ ਸੋਈ' ॥੫੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਸੂਰਜ ਗ੍ਰਿੰਥੇ ਖਸਟਮ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਦ੍ਵਾਦਸ਼ਮੋ ਅੰਸੂ ॥੧੨॥

## ੧੩. [ਸੂਬਿਆਂ ਨੇ ਤੋਪਾਂ ਚਲਾਉਣੀਆਂ]

੧੨<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੧੪

ਦੋਹਰਾ:
ਅਵਲੋਕੈ ਦ੍ਰਿਗ ਕ੍ਰੋਧ ਤੇ, ਜ਼ਬਰਦਸਤ ਕਹਿ ਬਾਤ।
'ਸੁਨਿ ਬਜੀਦ ਖਾਂ ਅਬਿ, ਇਹਾਂ ਬੈਠੇ ਕਰੀਅਹਿ ਘਾਤ ॥੧॥
ਲਲਿਤਪਦ ਛੰਦ:
ਅਲਪ ਬਿਸਾਲ ਤੋਪ ਗਨ ਆਨਹੁ
ਏਕ ਬਾਰ ਦਿਹੁ ਛੋਰੀ।
ਸ਼ਿਸਤ ਲਗਾਇ ਹਤੋਂ ਮੈਂ ਆਪੇ
ਤਜਿ ਗੋਰਾ ਗੁਰ ਓਰੀ' ॥੨॥
ਹੁਕਮ ਦੀਨ ਤਤਕਾਲ ਮੰਗਾਈ
ਲਸ਼ਕਰ ਮਾਂਹਿ ਜੁ ਠਾਂਢੀ।
ਸੁਭਟ ਹਜ਼ਾਰਹੁਂ ਮਿਲਿ ਕਰਿ ਜੋਰੀ
ਹੇਰਨ ਕੋ ਰੁਚਿ ਬਾਢੀ ॥੩॥
ਬ੍ਰਿਖਭ ਤੁਰੰਗਨਿ ਐਂਚਨ ਕਰਿ ਕੈ
ਅਰੁ ਮਾਨਵ ਸਮੁਦਾਈ।
ਬਲ ਤੇ ਪੇਲ ਧਕੇਲਤਿ ਲ੍ਯਾਏ
ਨਹੀਂ ਬਿਲੰਬ ਲਗਾਈ ॥੪॥
ਕਰੀ ਬਰੋਬਰ ਥਿਰ ਇਕ ਬੇਰੀ
ਗਜ ਤੇ ਉਤਰਜੋ ਸੂਬਾ।
ਉਚ ਨੀਚ ਤੋਪਨ ਮੁਖ ਕਰਿ ਕੈ
ਤਕੈ ਸ਼ਿਸਤ ਹੁਇ ਕੂਬਾ[1] ॥੫॥
ਸਰਬ ਸਭਾ ਕੋ ਅਰੁ ਸਤਿਗੁਰ ਕੋ
ਤਾਕਿ ਤਾਕਿ ਬਿਧਿ ਨੀਕੀ।
ਥੈਲੀ ਭਰਿ ਬਰੂਦ ਅਰੁ ਗੋਰਾ
ਕਰਿ ਕਰਿ ਮਤਿ ਨਿਜ ਹੀ ਕੀ ॥੬॥
ਉਤ ਸਿੰਘਨ ਗਤਿ ਇਨ ਕੀ ਪਿਖਿ ਕਰਿ
ਬ੍ਰਿੰਦ ਤੋਪ ਅਨਮਾਨੀ[1]।
'ਮਹਾਰਾਜ ਅਵਿਲੋਕਹੁ ਉਤ ਕੌ
ਨੀਚਨ ਦੁਰਮਤਿ ਠਾਨੀ ॥੭॥
ਖਰੇ ਮਤੰਗ ਤੁਰੰਗਮ ਪੁੰਜੰ
ਮਾਨਵ ਜਹਿਂ ਸਮੁਦਾਏ।

[1]ਕੁੱਬਾ ਹੋਕੇ।

[1]ਅਨੁਮਾਨ ਕਰ ਲਿਆ ਕਿ ਤੋਪਾਂ ਬਹੁਤ ਆਈਆਂ ਹਨ।

ਤਹਾਂ ਤੋਪ ਗਨ ਲਜਾਵਨ ਕੀਨੀ
ਹਮ ਹੇਰੀ ਦਿਗ ਲਾਏ ॥ ੮ ॥
ਅਸ ਨਹਿਂ ਹੋਇ ਆਇ ਗਨ ਗੋਰੇ
ਲਗਹਿਂ ਦਿਵਾਨ ਮਝਾਰੇ।
ਅੰਗ ਭੰਗ ਕਰਿ ਪ੍ਰਾਨ ਬਿਨਾਸਹਿਂ
ਔਚਕ ਗਜ਼ਬ ਗੁਜ਼ਾਰੇਂ ॥ ੯ ॥
ਸਨਮੁਖਿ ਤੇ ਉਠਿ ਦਿਸ਼ਾ ਦੂਸਰੀ
ਥਿਰਹੁ ਲਗਾਇ ਦਿਵਾਨਾ।
ਤੁਰਕ ਸ਼ੱਤ੍ਰ ਕੋ ਕਹਾਂ ਭਰੋਸਾ
ਦੁਸ਼ਟ ਸੁ ਬੇਈਮਾਨਾ ॥ ੧੦ ॥
ਜਬਿ ਨਿਰਮੋਹ ਆਪ ਪ੍ਰਭੁ ਉਤਰੇ
ਰਾਜਨਿ ਦਗ਼ਾ ਗੁਜ਼ਾਰਾ।
ਤੋਪ ਸਮੁਖ ਕਰਿ ਤਾਕਿ ਸ਼ਿਸਤ ਕੋ
ਗੋਰਾ ਔਚਕ ਮਾਰਾ ॥ ੧੧ ॥
ਤੈਸੀ ਬਿਧਿ ਇਨ ਕੀ ਅਬਿ ਦੀਖਤਿ
ਰਚਯੋ ਪਾਪ ਮਤਿ ਪਾਪੀ।
ਬਿਨਾ ਜੰਗ ਤੇ ਮਾਰਨ ਚਾਹਤਿ
ਮੰਦ ਮਹਿਦ ਸੰਤਾਪੀ ॥ ੧੨ ॥
ਆਛੀ ਬਾਤ ਦਾਸਿ ਕਰਿ ਬਿਨਤੀ
ਜੈਸੀ ਬਿਧਿ ਲਖਿ ਪਾਈ[1]।

[1]ਜਿਸ ਤਰ੍ਹਾਂ ਅੱਛੀ ਬਾਤ ਜਾਣ ਪਾਈ ਹੈ ਦਾਸ ਨੇ ਬੇਨਤੀ ਕੀਤੀ ਹੈ।

ਆਗੇ ਜਿਮ ਰਾਵਰਿ ਹੁਇ ਮਰਜ਼ੀ
ਕਰਹੁ ਜਥਾ ਮਨ ਭਾਈ' ॥ ੧੩ ॥
ਸੁਨਿ ਕਰਿ ਸ੍ਰੀ ਕਲਗੀਧਰ ਬੋਲੇ
'ਸੁਨਹੁ ਖਾਲਸਾ ਪਜਾਰੇ !
ਕਾਲ ਕੌਚ ਤਨ ਪਹਿਰਨ ਕੀਨੀ
ਬ੍ਰਹਮ ਕੌਚ ਉਰ ਧਾਰੇ[1] ॥ ੧੪ ॥

[1](ਅਸਾਂ) ਤਨ ਤੇ ਤਾਂ ਕਾਲ ਕਵਚ ਪਹਿਰੀ ਹੈ ਤੇ ਰਿਦੇ ਵਿਚ ਬ੍ਰਹਮ ਕਵਚ ਧਾਰੀ ਹੈ। [ਕਾਲ ਕਵਚ=ਕਾਲ ਰੂਪੀ ਸੰਜੋਅ। ਅਕਾਲ ਪੁਰਖ ਦੀ ਸ਼ੰਘਾਰ ਸ਼ਕਤੀ ਦਾ ਨਾਮ ਹੈ ਕਾਲ, ਮਹਾਂ ਕਾਲ। ਉਸੇ ਦੀ ਸਾਨੂੰ ਰੱਖਿਆ ਹੈ ਹਰ ਵੇਲੇ ਕਿਉਂਕਿ ਅਸਾਂ ਅੰਦਰ ਅਕਾਲ ਪੁਰਖ ਨਾਲ ਲਿਵ ਲਾਈ ਹੈ। 'ਚੁੰਭੀ ਰਹੀ ਸੁਤ ਪ੍ਰਭੁ ਚਰਨਨ ਮਹਿਂ' ਇਹ ਸਾਡਾ ਬ੍ਰਹਮ ਕਵਚ ਹੈ। ਬ੍ਰਹਮ ਵਿਚ ਸੁਰਤ ਧਾਰਨੀ ਬ੍ਰਹਮ ਕਵਚ ਹੈ ਯਥਾ:-'ਰਾਮ ਕਵਚੁ ਦਾਸ ਕਾ ਸੰਨਾਹੁ ॥ ਦੂਤ ਦੁਸਟ ਤਿਸੁ ਪੋਹਤਿ ਨਾਹਿ' ॥ ਕਿਉਂਕਿ ਅਗਲੀਆਂ ਤੁਕਾਂ ਵਿਚ ਦੱਸਦੇ ਹਨ ਕਿ ਮਹਾਂਕਾਲ ਸਾਨੂੰ ਬਚਾਉਂਦਾ ਹੈ ਤੇ ਸਰਬ ਲੋਹ=ਅਕਾਲ ਪੁਰਖ ਦੀ ਰੱਖਯਾ ਸਾਨੂੰ ਉਠਦਿਆਂ ਬੈਠਦਿਆਂ ਪ੍ਰਾਪਤ ਹੈ]।

ਜਿਸ ਤੇ ਸੇਲ† ਸਾਂਗ, ਸਰ, ਸ਼ਕਤੀ,

†ਪਾ:-ਸੈਵ।

ਤੋਮਰ, ਗੋਰੀ, ਗੋਰਾ।
ਕੰਟਕ ਦੁਸ਼ਟ ਅਨੇਕ ਜਤਨ ਤੇ
ਮਾਰਹਿਂ ਜੇ ਹਮ ਓਰਾ ॥੧੫॥
ਏਕ ਨ ਲਾਗ ਸਕਹਿਂ ਤਨ ਹਮਰੇ
ਸਭਿ ਉਪਾਇ ਨਿਫਲਾਵੈਂ।
ਮਹਾਂ ਕਾਲ ਕਾਲੀ ਰਖਵਾਰੀ
ਦੇ ਕਰਿ ਹਾਥ ਬਚਾਵੈਂ ॥੧੬॥
ਸਰਬ ਲੋਹ[1] ਕੀ ਰੱਛਾ ਹਮ ਕੋ
ਊਠਤਿ ਬੈਠਤਿ ਚਾਲੇ।
ਪੇਸ਼ ਨ ਜਾਇ ਮਲੇਛਨਿ ਕੋ ਕੁਛ
ਕਰਤਿ ਉਪਾਇ ਬਿਸਾਲੇ' ॥੧੭॥

[1]ਅਕਾਲ ਪੁਰਖ।

ਇਤਨੀ ਕਹਤਿ ਹੁਤੇ ਸ਼੍ਰੀ ਸਤਿਗੁਰ
ਛੁਟੀ ਤੋਪ ਸਮੁਦਾਈ।
ਗਾਜ ਗਾਜ ਕਰਿ[1] ਬਾਰ ਬਾਰ ਜਨੁ
ਗਿਰੀ ਸੁ ਗਿਰ ਪਰ ਆਈ ॥੧੮॥

[1]ਬਿਜਲੀ ਵਾਂਙ ਗੱਜਕੇ।

ਅੰਧ ਧੁੰਧ ਇਕ ਬਾਰ ਭਯੋ ਤਬਿ
ਉਠ੍ਯੋ ਧੂੰਮ ਨਭ ਛਾਯੋ।
ਖਰੇ ਤੁਰੰਗ ਮਤੰਗ ਨ ਦੀਖਤਿ
ਨਿਕਟ ਸਥਾਨ ਹਿਲਾਯੋ ॥੧੯॥
ਪ੍ਰਤਿ ਧੁਨਿ ਉਠੀ ਸੈਲ ਅਰੜਾਏ
ਸ਼ਬਦ ਸਹੈਂ ਨਹਿਂ ਸ਼੍ਰੋਨਾ[1]।
ਕੜਕੈਂ ਤੋਪਾਂ ਬਲ ਬਰੂਦ ਤੇ
ਆਗੈ ਅਟਕਹਿ ਕੌਨਾ ॥੨੦॥

[1]ਕੰਨਾਂ ਨੇ ਅਵਾਜ਼ ਨਹੀਂ ਸਹਾਰੀ।

ਸਗਰੇ ਗੋਰੇ ਗਿਰ ਕੇ ਸਿਰ ਤੇ[1]
ਉਚੇ ਨਭ ਕੋ ਜਾਈ।
ਖਿਰ੍ਯੋ ਦਿਵਾਨ ਸਕਲ ਬਿਚ ਸ਼੍ਰੀ ਪ੍ਰਭੁ
ਕਿਹ ਕੋ ਛੁਹਨ ਨ ਪਾਈ ॥੨੧॥

[1]ਪਹਾੜ ਦੇ ਸਿਰ ਤੋਂ।

ਊਪਰ ਮੁਖ ਕਰਿ ਦੇਖਤਿ ਹੈਂ ਸਿੰਘ,
ਸੂਕਤਿ ਜਾਹਿਂ ਅਕਾਸ਼ਾ।
ਪਰੈ ਸਿਵਰ ਜੇ ਤੁਰਕਨਿ ਘਾਲੇ
ਤਿਨ ਕੋ ਕਰਤਿ ਬਿਨਾਸ਼ਾ[1] ॥੨੨॥

[1]ਭਾਵ ਤੋਪਾਂ ਦੀਆਂ ਸ਼ਿਸਤਾਂ ਗ਼ਲਤ ਸਨ ਗੋਲੇ ਬਜਾਏ ਦੀਵਾਨ ਪਰ ਡਿੱਗਣ ਦੇ ਕਿਲੇ ਤੋਂ ਪਾਰ ਜਾਕੇ ਘੇਰੇ ਘੱਤੇ ਹੋਏ ਤੁਰਕਾਂ ਪਰ ਹੀ ਪੈਂਦੇ ਸਨ।

ਸੁਭਟ† ਪਵੰਗਮ ਕਰੇ ਸੰਘਾਰਨਿ
ਹਾਹਾਕਾਰ ਮਚਾਯੋ।
ਪਿਖਿ ਸੂਬੇ ਤੋਪਨ ਮੁਖ ਊਚਾ
ਫੇਰ੍ਯੋ ਪੇਚ ਨਿਵਾਯੋ ॥੨੩॥
ਸਗਰੀ ਮਹਿਂ ਥੈਲੀ[1] ਪੁਨ ਘਾਲੀ
ਗੋਰਾ ਗਜ ਤੇ ਠੋਕਾ।
ਕਰੀ ਤਯਾਰ ਪੁਨ ਤਾਕਿ ਸ਼ਿਸ਼ਤ ਕੋ
ਬਾਰੰਬਾਰ ਬਿਲੋਕਾ ॥੨੪॥
ਦੁਤਿਯ ਸ਼ਲਖ ਫਿਰ ਤਾਕਿ ਪ੍ਰਹਾਰੀ
ਦਾਰੁਣ ਨਾਦ ਉਠਾਵਾ।
ਧੂਮਧਾਰ ਤਹਿਂ ਜਿਤ ਕਿਤ ਪਸਰੀ
ਨਹਿਂ ਦੇਖਨਿ ਕੁਛ ਪਾਵਾ ॥੨੫॥
ਗਿਰ ਕੀ ਜਰ ਮਹਿਂ ਗੋਰੇ ਸਗਰੇ
ਜਾਇ ਲਗੇ ਇਕ ਬਾਰੀ।
ਪਿਖਹਿ ਖਾਲਸਾ ਹਰਖਤਿ ਹ੍ਵੈ ਕਰਿ
ਤੁਰਕਨਿ ਕੀ ਮਤਿ ਮਾਰੀ ॥੨੬॥
ਜਗਤ ਪਤੀ ਕੋ ਚਾਹਤਿ ਹਤਿਬੇ
ਸੀਪਨਿ[1] ਸਿੰਧ ਉਲੀਚੈਂ।
-ਭਗਨੋਂ ਸੈਲ- ਮਸ਼ਕ ਜਿਮ ਚਿਤਵਤਿ,
ਕੀਟ ਸੁਮੇਰੂ ਖੀਚੈ[1] ॥੨੭॥
ਬਿਸਮਤਿ ਸੂਬੇ ਸਰਬ ਤੋਪ ਗਨ
ਕ੍ਰੱਧਤਿ ਹ੍ਵੈ ਕਸਵਾਈ।
ਕਰਿ ਕਰਿ ਬੁਧਿ ਬਲ ਅਨਿਕ ਘਾਤ ਤੇ
ਛੋਰਿ ਦਈ ਸਮੁਦਾਈ ॥੨੮॥
ਨੀਚੇ ਮੁਖ ਜਬਿ ਕਰਹਿਂ ਤੋਪ ਕੋ
ਗਿਰ ਕੀ ਜਰ ਮਹਿਂ ਲਾਗੈਂ।
ਜੇ ਊਚੋ ਕਰਿ ਛੋਰਹਿਂ ਗੋਰਾ
ਤਤਛਿਨ ਜਾਵਤਿ ਆਗੈ ॥੨੯॥
ਸ਼ੁਕਤਿ ਨਭ ਮਹਿਂ ਨਿਫਲ ਪਰੈ ਕਿਤ
ਬਾਂਮ ਕਿ ਦਾਹਨ ਜਾਈ।
ਸਰਬ ਸਭਾ ਯੁਤਿ ਸਤਿਗੁਰ ਬੈਸੇ
ਚਿੰਤਾ ਕਿਸਹੁਂ ਨ ਕਾਈ ॥੩੦॥

†ਪਾ:-ਸ਼ੁਭ੍ਰ।
[1]ਸਾਰੀਆਂ ਵਿਚ ਥੈਲੀ (ਬਾਰੂਦ ਦੀ)।
[1]ਸਿੱਪੀਆਂ ਨਾਲ।
[1]ਕੀੜਾ ਖਿੱਚੇ ਸੁਮੇਰੂ ਨੂੰ।

ਬਾਰ ਬਾਰ ਤਾਕਤਿ ਪੁਨ ਛੋਰਹਿ
ਕਰਿ ਕਰਿ ਨਿਜ ਮਤਿ ਆਛੇ।
ਨਹਿਂ ਦਿਵਾਨ ਮਹਿਂ ਗੋਰਾ ਲਾਗਜੋ
ਜਹਿਂ ਮਾਰਨ ਕੋ ਬਾਂਛੇ ॥੩੧॥
ਇਕ ਕੀ ਨਿੰਦਾ ਦੂਸਰ ਕਰਿ ਕਰਿ
ਤਾਕਿ ਤਾਕਿ ਕਰਿ ਛੋਰੈਂ[1]।

[1]ਭਾਵ ਗੋਲੰਦਾਜ਼ ਇਕ ਦੂਜੇ ਨੂੰ ਨਾਲਾਇਕ ਕਹਿ ਕਹਿਕੇ ਆਪ ਚਲਾਉਂਦੇ ਹਨ ਪਰ।

ਜੇਤਿਕ ਬਿੱਦਜਾ ਕਰਿ ਪਚਿ ਹਾਰੇ
ਗਯੋ ਨ ਸਤਿਗੁਰ ਧੋਰੈ[1] ॥੩੨॥

[1]ਕੋਲ, ਨੇੜੇ।

ਤਜੀ ਸੈਂਕਰੇ ਮੁਹੁਰਮੁਹੁ[1] ਸਭਿ,
ਪਾਇ ਬਰੂਦ ਰੁ ਗੋਰਾ।

[1]ਬਾਰ-ਬਾਰ।

ਧੂੰਮਧਾਰ ਤੇ ਅੰਧ ਧੁੰਦ ਭਾ
ਅਧਿਕ ਮਚਜੋ ਤਬਿ ਸ਼ੋਰਾ ॥੩੩॥
ਜਤਨ ਕਰਤਿ ਅਰੁ ਤੋਪ ਚਲਾਵਤਿ
ਤਬਿ ਸੰਧਜਾ ਹੁਇ ਆਈ।
ਬਹੁ ਬਿਸਮਾਇ ਰਹੇ ਪੁਛਤਾਵਤਿ
ਬਡੀ ਘਾਤ ਅਬਿ ਪਾਈ[1] ॥੩੪॥

[1]ਬੜਾ ਦਾਉ ਲੱਗਾ ਸੀ।

ਲਗਤਿ ਜਿ ਗੋਰੇ ਗੁਰ ਸਮੇਤ ਅਬਿ
ਹੋਤਿ ਸੰਘਾਰਨਿ ਸਾਰੇ।
ਫਤੇ ਮੁਹਿੰਮ ਲੇਤਿ ਕਰਿ ਸਗਰੀ
ਕਾਰਜ ਹੋਤਿ ਸੁਧਾਰੇ ॥੩੫॥
ਤਮ ਪਸਰਜੋ, ਪਰਕਾਸ਼ ਹਾਨ ਭਾ,
ਹਟਿ ਡੇਰੇ ਕੋ ਚਾਲੇ।
ਭੀਮਚੰਦ ਸੋਂ ਬੂਝਜੋ ਸੂਬੇ
'ਅਚਰਜ ਪਿਖਜੋ ਬਿਸਾਲੇ ॥੩੬॥
ਇਹ ਕਜਾ ਭਯੋ ਨ ਜਾਨਜੋਂ ਜਾਈ
ਗੋਰੇ ਪੁੰਜ ਚਲਾਏ।
ਕਿਸ ਨੇ ਪਤਾ ਦਿਯੋ ਕੁਛ ਨਾਂਹੀ
ਸਤਿਗੁਰ ਨਹਿਂ ਨ ਉਠਾਏ[1] ॥੩੭॥

[1]ਕਿਸੇ (ਗੋਲੇ) ਨੇ ਕੁਛ ਪਤਾ ਨਹੀਂ ਦਿੱਤਾ ਸਤਿਗੁਰ (ਉਸ ਥਾਵੋਂ) ਉਠੇ ਤੱਕ ਨਹੀਂ।

ਊਚੇ ਥਲ ਕਰਿ ਲਗਜੋ ਨ ਗੋਰਾ
ਟਿੱਬਾ ਕਿਧੌਂ ਕੁਢਾਲਾ।
ਕਿਧੌਂ ਗਿਰਦ ਮੈਂ ਹੁਤੋ ਨਿਸ਼ਾਨਾ[1]

[1]ਯਾ ਤਾਂ ਨਿਸ਼ਾਨਾ ਕਿਸੇ ਫੇਰ (ਗੇੜ) ਵਿਚ ਸੀ।

ਕੈ ਗੁਰ ਅਜ਼ਮਤ ਵਾਲਾ ॥੩੮॥
ਗਏ ਊਚ ਕੇ ਨੀਚੇ ਲਾਗੇ
ਬਾਮ ਦਾਹਨੇ ਹੋਏ।
ਨਹੀਂ ਤ੍ਰਾਸ ਭੀ ਕਿਸ ਨੇ ਪਾਯੋ
ਉਠਨ ਕਹਾਂ ਕਿਤ ਕੋਏ[1]" ॥੩੯॥
ਰਾਜੇ ਭਨਜੋਂ 'ਚਲੇ ਗਨ ਗੋਰੇ
ਮੈਂ ਭੀ ਅਚਰਜ ਮਾਨਾ।
ਜਾਇ ਨ ਜਾਨੀ ਕਜਾ ਕੁਛ ਹੋਯੋ
ਕਜਾ ਮੈਂ ਕਰੌਂ ਬਖਾਨਾ ॥੪੦॥
ਪ੍ਰਥਮ ਲਰਾਈ ਵਹਿਰ ਨਿਕਾਰੇ
ਤਹਿਂ ਹਮ ਤੋਪ ਚਲਾਈ।
ਗੁਰ ਕੋ ਲਗੀ ਨ, ਸਿਖ ਇਕ ਮਾਰਜੋ
ਦਿਯੋ ਪਤਾ ਢਿਗ ਜਾਈ ॥੪੧॥
ਹੁਤੋ ਤੋਪਚੀ ਬਿੱਦਜਾ ਨਿਪਨੁ
ਮਾਰਤਿ ਦੂਸਰ ਗੋਰਾ।
ਪਿਖਿ ਸਿਖ ਮਰਜੋ ਸੰਧਿ ਸਰ ਧਨੁ ਗੁਰ
ਤਾਤਕਾਲ ਖਰ ਛੋਰਾ ॥੪੨॥
ਕੋਸਿਕ ਹੁਤੋ ਪ੍ਰਮਾਨ ਬੀਚ ਕੋ[1]
ਲਗਜੋ ਭਾਲ ਮਹਿਂ ਜਾਈ।
ਮਰਜੋ ਸੁ, ਇਕ ਸਰ ਔਰ ਚਲਾਯੋ
ਨਿਕਟ ਖਰੋ ਤਿਸ ਭਾਈ ॥੪੩॥
ਤਿਸ ਕੇ ਲਗਜੋ ਮਰਜੋ ਸੋ ਤਤਛਿਨ
ਤੁਪਚੀ ਰਹਜੋ ਨ ਕੋਈ।
ਯੌਂ ਇਕ ਬਾਰ ਭਈ ਬਿਧਿ ਮਾਰਨ
ਕੀਨਿ ਸੁਨਾਵਨ ਸੋਈ ॥੪੪॥
ਤਿਸ ਤੁਪਚੀ ਨੇ ਪਤਾ ਦਿਯੋ ਢਿਗ
ਖਰੋ ਅੱਗ੍ਰ ਸਿਖ ਮਾਰਾ[1]।
ਤੁਮਰੋ ਗੋਰਾ ਨਿਕਟ ਨ ਪਹੁੰਚਜੋ
ਟਿੱਬਾ ਹੁਤੋ ਕੁਢਾਰਾ ॥੪੫॥
ਕਜਾ ਅਭਿ ਭਯੋ, ਨ ਬੀਤ ਗਯੋ ਕੁਛ[1],
ਕਈ ਬਾਰ ਇਮ ਹੋਵੈ[1]।

[1]ਕਿਸੇ ਦਾ ਉੱਠਣਾ ਤਾਂ ਕਿਤੇ ਰਿਹਾ।

[1]ਵਿਚ ਕੋਹ ਭਰ ਦਾ ਫਾਸਲਾ ਸੀ।

[1]ਉਸ ਤੋਪਚੀ ਨੇ ਪਤਾ ਤਾਂ ਦਿਖਾ ਦਿਤਾ ਸੀ ਜੋ (ਗੁਰੂ ਜੀ ਦੇ) ਕੋਲ ਤੇ ਅੱਗੇ ਖੜਾ ਸਿਖ ਮਾਰਿਆ ਗਿਆ ਸੀ।

[1]ਵੇਲਾ ਕੁਛ ਬੀਤ ਤਾਂ ਨਹੀਂ ਗਿਆ।

[1]ਕਈ ਵਾਰ ਇਸ ਤਰ੍ਹਾਂ ਹੋ ਹੀ ਜਾਂਦਾ ਹੈ।

ਤੋਪ ਤੁਪਕ ਇਹ ਬੁਰੀ ਬਲਾਇ ਸੁ
ਲਗਤਿ ਪ੍ਰਾਨ ਕੋ ਖੋਵੈ' ॥੪੬॥
ਜ਼ੋਰਦਸਤ ਕਹਿ 'ਮੈਂ ਇਮ ਜਾਨੀ
ਮੰਤ੍ਰ ਸਿੱਧ ਇਨ ਕੀਨਾ।
ਸਾਰ ਬੰਦ[1] ਕਰਿ ਨਿਸ਼ਚਲ ਬੈਠਜੋ
ਕਛੁ ਤ੍ਰਾਸ ਨਹਿਂ ਚੀਨਾ ॥੪੭॥
ਨਤੁ ਗੋਰੇ ਮੈਂ ਬਹੁਤ ਚਲਾਏ
ਇਲਮ ਲਖੌਂ ਮੈਂ ਭਾਰੀ।
ਹਤਜੋ ਨ ਕੋ, ਸਮੀਪ ਨਹਿਂ ਪਹੁੰਚਜੋ,
ਯਾਂ ਤੇ ਰਿਦੈ ਬਿਚਾਰੀ' ॥੪੮॥
ਸੁਨਤਿ ਵਜੀਦ ਖਾਨ ਸਮੁਝਾਇਸਿ
'ਮੰਤ੍ਰ ਨ† ਸਿਧ ਕੁਛ ਜਾਨੋ।
ਪ੍ਰਥਮ ਜੁੱਧ ਮਹਿਂ ਅਧਿਕ ਵਿਰੁੱਧਜੋ
ਕਰੇ ਬੀਰ ਗਨ ਹਾਨੋ ॥੪੯॥
ਸਾਹਿਬ ਚੰਦ ਜੁਥਪਤਿ ਗੁਰ ਕੋ
ਮਾਰਜੋ ਬੀਚ ਲਰਾਈ।
ਨੀਠ ਨੀਠ ਕਰਿ ਲੋਥ ਉਠਾਈ
ਜ਼ੋਰ ਲਾਇ ਸਮੁਦਾਈ' ॥੫੦॥
ਇਮ ਬਾਤਨਿ ਕੋ ਕਰਤਿ ਪਹੂਚੇ
ਨਿਜ ਡੇਰੇ ਬਿਸਰਾਮੇ।
ਖਾਨ ਪਾਨ ਕਰਿ ਸੋਵਤਿ ਨਿੰਦ੍ਰਾ
ਸਗਲੇ ਟਿਕੇ ਨਿਸਾ ਮੇਂ ॥੫੧॥
ਇਤ ਸਤਿਗੁਰ ਸੋਦਰ ਪਾਠ ਸੰਧਜਾ
ਚੌਂਕੀ ਪੂਰਨ ਹੋਈ।
ਖਰੋ ਗਿਰੰਥੀ ਕਰਿ ਅਰਦਾਸਹਿ
ਸਿਰ ਨਿੰਮ੍ਰੇ ਸਭਿ ਕੋਈ ॥੫੨॥
ਕੂਰ ਤੁਰਕ ਝਖ ਮਾਰਿ ਰਹੇ ਸਭਿ
ਕਛੂ ਨ ਬਸ ਬਲ ਚਾਲਾ।
ਫਤੇ ਗੁਰੂ ਕੀ ਸਭਿਨਿ ਬੁਲਾਈ
ਊਚੇ ਨਾਦ ਉਠਾਲਾ ॥੫੩॥
ਹਰਖਤਿ ਭਏ ਅਸਤ ਰਵਿ ਹੋਯੋ
ਗੇ ਸਤਿਗੁਰ ਨਿਜ ਥਾਨਾ।

[1]ਲੋਹਾ ਬੰਨ੍ਹਕੇ ਭਾਵ ਮੰਤ੍ਰਾਂ ਨਾਲ ਸ਼ਸਤ੍ਰਾਂ ਦੇ ਅਸਰ ਨੂੰ ਰੋਕ ਕੇ।

†ਪਾ:-ਮੰਤ੍ਰਨਿ।

ਕਿਤਿਕ ਖਾਲਸਾ ਥਿਰਯੋ ਮੋਰਚੇ
ਹ੍ਵੈ ਕਰਿ ਬਹੁ ਸਵਧਾਨਾ ॥੫੪॥
ਖਾਨ ਪਾਨ ਕਰਿ ਪੌਢੇ ਸੁਪਤੇ
ਤ੍ਰਾਸ ਨ ਮਾਨਤਿ ਕੋਈ।
ਜਥਾ ਗੁਹਾ[1] ਮਹਿਂ ਕੇਹਰਿ ਬਾਸੈ
ਗਜ ਸਮਾਨ ਰਿਪੁ ਜੋਈ ॥੫੫॥
ਦੋਨਹੁਂ ਦਿਸ਼ਾ ਨਿਸਾ ਮਹਿਂ ਟਿਕ ਗੇ
ਆਪ ਆਪਨੇ ਥਾਨਾ।
ਘੇਰਾ ਪਾਇ ਪਰੇ ਚਹੁਂਦਿਸ਼ਿ ਮਹਿਂ
ਡਰਤਿ ਨ ਰਣ ਕੋ ਠਾਨਾ ॥੫੬॥

[1]ਗੁਫਾ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਤ੍ਰਯੋਦਸ਼ਮੋਂ ਅੰਸੂ ॥੧੩॥

## ੧੪. [ਘੇਰਾ। ਗੁਰੂ ਜੀ ਨੇ ਤੀਰ ਚਲਾਉਣੇ]

੧੩<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੧੫

ਦੋਹਰਾ:

ਉਠੇ ਬਹੁਰ ਜਬਿ ਪ੍ਰਾਤ ਭੀ, ਬਾਦਤ ਬਜੈਂ ਬਿਸਾਲ।
ਸੰਖ ਨਫੀਰੀ ਨੌਬਤਾਂ, ਰਣਸਿੰਘੇ ਤਤਕਾਲ ॥੧॥

ਲਲਿਤਪਦ ਛੰਦ:

ਬਜੇ ਨਗਾਰੇ ਦੋਊ ਦਿਸ਼ਿ ਮਹਿਂ,
ਉਤਸਾਹਤਿ ਭਟ ਹੋਏ।
ਸੌਚ ਸ਼ਨਾਨ ਬਨੇ ਸਵਧਾਨਾ,
ਨਿਜ ਨਿਜ ਥਾਨ ਖਰੋਏ ॥੨॥
ਰੋਕਹਿਂ ਤੁਰਕ ਪੰਥ ਜੇ ਪੁੰਜਹਿਂ[1], — [1]ਸਾਰੇ ਰਾਹਾਂ ਤੋਂ।
ਜੋ ਚਾਹਤਿ ਪੁਰਿ ਜਾਯੋ।
ਬ੍ਰਿੰਦ ਵਪਾਰੀ ਵਰਜ ਦੀਏ ਸਭਿ,
'ਲੂਟ ਲੇਹਿਂਗੇ ਆਯੋ[1]' ॥੩॥ — [1]ਜੋ ਆਵੇਗਾ ਲੁੱਟ ਲਵਾਂਗੇ।
ਨਿਕਟਿ ਗ੍ਰਾਮ ਅਰੁ ਪੁਰਿ ਜਨ ਜੇਈ,
ਸਭਿ ਮਹਿਂ ਡਿੰਡਮ ਫੇਰਾ।
'ਆਨੰਦ ਪੁਰਿ ਮਹਿਂ ਕੁਛ ਪਹੁੰਚਾਵੈ,
ਉਚਿਤ ਸਜ਼ਾਇ ਬਡੇਰਾ ॥੪॥
ਕਰੋ ਨ ਕੁਛ ਵਿਵਹਾਰ[1] ਤਹਾਂ ਕੋ, — [1]ਵਪਾਰ।
ਕਰਹਿ ਜਿ ਦੇਵੈ ਲੇਵੈ।
ਦੁਰ ਕਰਿ ਕਰਹਿ ਬਿਦਤ ਹੁਇ ਪਕਰੈਂ[1], — [1]ਜੋ ਲੁਕ ਛੁਪ ਕੇ ਕਰੇਗਾ ਪ੍ਰਗਟ ਹੋਣ ਤੇ ਉਸ ਨੂੰ ਪਕੜ ਲਵਾਂਗੇ।
ਸਦਨ ਲੂਟ ਤਿਹ ਲੇਵੈਂ' ॥੫॥
ਰੋਪਰ ਅਰੁ ਹੁਸ਼ੀਆਰ ਪੁਰਾ ਪੁਰਿ,
ਇੱਤਯਾਦਿਕ ਸਭਿ ਠਾਕੇ।
ਦੂਰ ਦੂਰ ਚਹੁੰਦਿਸ਼ਿ ਕਰਿ ਡੇਰੇ,
ਤ੍ਰਸਤਿ ਅਨੰਦਪੁਰਿ ਤਾਕੇ ॥੬॥
ਇਮ ਘੇਰਾ ਕਰਿ ਲਸ਼ਕਰ ਉਤਰਯੋ,
ਆਇ ਜਾਇ ਨਹਿਂ ਕੋਈ।
ਕਬਿ ਕਬਿ ਚਢਹਿ ਖਾਲਸਾ ਇਤ ਉਤ,
ਅਰਹਿਂ ਅਰੀ ਰਣ ਹੋਈ[1] ॥੭॥ — [1]ਜੇ ਦੁਸ਼ਮਨ ਅੜੇ ਤਾਂ ਜੁੱਧ ਹੋ ਪਵੇ।
ਚਲਹਿਂ ਤੋਪ ਬੰਦੂਕ ਤੀਰ ਗਨ,
ਮਾਰਨ ਮਰਿਬੋ ਹੋਵੈ।

ਮਰਹਿਂ ਸੈਂਕਰੇ ਤੁਰਕ ਜਿ ਦਿਨਪ੍ਰਤਿ,
ਸਮੁਖ ਪ੍ਰਾਨ ਕੋ ਖੋਵੈਂ ॥੮॥
ਕਬਿ ਕਬਿ ਰਹੈਂ ਮੋਰਚਨਿ ਬੈਠੇ,
ਨਿਜ ਨਿਜ ਥਲ ਸਵਧਾਨਾ।
ਕਬਹੁਂ ਤੁਫੰਗ ਤੋਪ ਕੋ ਛੋਰਹਿਂ,
ਹਾਨ ਕਰਹਿਂ ਅਰਿ ਪ੍ਰਾਨਾ ॥੯॥
ਕਬਿ ਕਬਿ ਨੇਰ ਅਚਾਨਕ ਹੁਇ ਜਬਿ,
ਚਲਹਿਂ ਤੁਪਕ ਸਮੁਦਾਯਾ।
ਬਾਜ ਮਨਿੰਦੈ ਬ੍ਰਿੰਦ ਖਾਲਸਾ,
ਖਗ ਸ਼ੱਤ੍ਰਨਿ ਪਰਧਾਯਾ ॥੧੦॥
ਸ਼੍ਰੀ ਅਜੀਤ ਸਿੰਘ ਸਾਹਿਬਜ਼ਾਦਾ,
ਸਾਹਿਬ ਨਿਕਟ ਹਕਾਰਾ।
'ਸੰਵਾਧਾਨ ਬਨਿ ਰਹੋ ਕੇਸਗੜ੍ਹ,
ਕਰਹੁ ਰਿਪੁਨਿ ਤਹਿਂ ਮਾਰਾ ॥੧੧॥
ਸਿੰਘ ਪੰਜ ਸੈ ਰਾਖ ਸੰਗ ਨਿਜ,
ਵਹਿਰ ਦੂਰ ਨਹਿਂ ਜਾਵੋ।
ਤਹਿਂ ਸ਼ੱਤ੍ਰੂ ਜੋ ਨੇਰਿ ਕਰਜੋ ਚਹਿ,
ਮਾਰ ਤੁਫੰਗ ਖਪਾਵੋ ॥੧੨॥
ਨਿਸ ਮਹਿਂ ਜਾਗ੍ਰਨ ਕਰਹੁ ਬਿਲੋਕਹੁ,
ਸੁਧ ਰਖਿ ਸ਼ੱਤ੍ਰਨਿ ਕੇਰੀ।
ਜ੍ਵਾਲਾਬਮਣੀ ਤਜਾਰ ਧਰਹੁ ਨਿਤ,
ਹਿੰਦੁ ਤੁਰਕ ਲਿਹੁ ਬੈਰੀ ॥੧੩॥
ਪਿਤਾ ਹੁਕਮ ਸੁਨਿ ਸ਼੍ਰੀ ਅਜੀਤ ਸਿੰਘ
ਤਿਸ ਮੁਰਚੇ ਮਹਿਂ ਬਾਸਾ।
ਸਦਾ ਸੁਚੇਤ ਰਹਤਿ ਗਹਿ ਸ਼ਸਤ੍ਰਨਿ
ਨਿਜ ਰਿਪੁ ਪੁੰਜ ਬਿਨਾਸਾ ॥੧੪॥
ਨਾਹਰ ਸਿੰਘ ਅਰੁ ਸ਼ੇਰ ਸਿੰਘ
ਦ੍ਵੈ ਲੋਹ ਕੋਟ ਮਹਿਂ ਛੋਰੇ।
ਸਿੰਘ ਪੰਜ ਸੈ ਸੰਗ ਕਰੇ ਨਿਤ
ਕਰਤਾ ਸੰਘਰ ਘੋਰੇ ॥੧੫॥
ਸਵਾਧਾਨ ਦਿਨ ਮਹਿਂ ਨਿਤ ਰਹਿਤੇ
ਤਥਾ ਰਾਤਿ ਤਕਰਾਈ।

ਸ਼ੱਤ੍ਰੁ ਸਮੀਪ ਹੋਨਿ ਨਹਿਂ ਦੇਵਹਿਂ
ਤਜੈਂ ਤੁਪਕ ਸਮੁਦਾਈ ॥੧੬॥
ਕਬਿ ਹੁਇ ਵਹਿਰ ਕਰੈਂ ਰਣ ਜੁਝਹਿਂ
ਰਿਪੁ ਗਨ ਕਰਤਿ ਬਿਨਾਸ਼ਾ।
ਗੁਰਬਾਣੀ ਸੰਗ ਧਜਾਨ ਪਢਹਿਂ ਨਿਤ
ਜੀਵਨ ਗੁਰ ਭਰਵਾਸਾ ॥੧੭॥
ਅਗਮ ਪੁਰੇ ਆਲਮ ਸਿੰਘ ਜੋਧਾ
ਸਿੰਘ ਪੰਜ ਸੈ ਲੀਨੇ।
ਤਹਾਂ ਸੁਚੇਤ ਰਹੇ ਗਹਿ ਸ਼ਸਤ੍ਰਨਿ
ਰਿਪੁ ਢਿਗ ਹੋਨਿ ਨ ਦੀਨੇ ॥੧੮॥
ਉਦੈ ਸਿੰਘ ਬਲਵੰਤ ਬਹਾਦਰ
ਊਚ ਦਮਦਮੇ ਛੋਰਾ।
ਇਕ ਸੌ ਸਿੰਘ ਸੰਗ ਮੈਂ ਰਖਿ ਕਰਿ
ਸ਼ੱਤ੍ਰਨਿ ਕੋ ਸਿਰ ਫੋਰਾ ॥੧੯॥
ਮੁਹਕਮ ਸਿੰਘ ਸਾਹਿਬ ਸਿੰਘ ਜੋਧਾ
ਥਿਰੇ ਹੋਲ ਗੜ੍ਹ ਥਾਨਾ।
ਸਿੰਘ ਚਾਰ ਸੈ ਸੰਗ ਰਾਖ ਕਰਿ
ਰਹੈਂ ਸਦਾ ਸਵਧਾਨਾ ॥੨੦॥
ਸ਼੍ਰੀ ਗੁਰੁ ਪ੍ਰਭੁ ਥਿਰ ਰਹੈਂ ਅਨੰਦਪੁਰਿ
ਕਬਿ ਕਬਿ ਲਾਇਂ ਦਿਵਾਨਾ।
ਅਪਨੋ ਆਪ ਦਿਖਾਵਹਿਂ ਤੁਰਕਨਿ
ਹੋਇ ਪਰੈ ਘਮਸਾਨਾ ॥੨੧॥
ਗਿਰਨਿ ਦਿਸ਼ਾ ਮਹਿਂ ਦਇਆ ਸਿੰਘ ਰਹਿ
ਰਾਖਹਿ ਬਹੁ ਤਕਰਾਈ।
ਇਮ ਸਤਿਗੁਰ ਮੁਰਚਨਿ ਮਹਿਂ[1] ਥਾਪੇ
ਨਿਜ ਜੋਧਾ ਸਮੁਦਾਈ ॥੨੨॥
ਜੁਗ ਸੂਬੇ ਆਪਸ ਮਹਿਂ ਮਿਲਿ ਕਰਿ
ਪੂਰਬ ਦਿਸ਼ਿ ਕਿਯ ਡੇਰਾ।
ਚਮੂੰ ਸਿਰੰਦੀ ਸਕਲ ਪਸਾਰੀ
ਗਿਰ ਸਤੁੱਦ੍ਰਵ ਲਗਿ ਘੇਰਾ[1] ॥੨੩॥
ਦੱਖਨ ਦਿਸ਼ਿ ਦਿੱਲੀ ਕੋ ਲਸ਼ਕਰ
ਅਗਮ ਪੁਰੇ ਲਗਿ ਸਾਰੇ।

[1]ਮੋਰਚਿਆਂ ਵਿਚ।

[1]ਪਹਾੜ ਤੋਂ ਲੈ ਕੇ ਦਰਯਾ ਤੱਕ ਘੇਰਾ ਪਾਇਆ ਹੋਇਆ।

ਤੋਪ ਤੁਪਕ ਤਜਾਰੀ ਕਰਿ ਤਰਕਸ਼
ਤਹਾਂ ਮੋਰਚੇ ਧਾਰੇ ॥੨੪॥
ਪਸ਼ਚਮ ਦਿਸ਼ ਮਹਿਂ ਲਵਪੁਰਿ ਸੈਨਾ
ਆਪਸ ਮਹਿਂ ਮਿਲਿ ਡੇਰੇ।
ਅੰਤਰ ਨਹੀਂ ਤਨਕ ਭੀ ਰਾਖਜੋ[1]
ਦ੍ਰਿੜ੍ਹ ਹ੍ਵੈ ਘਾਲਜੋ ਘੇਰੇ ॥੨੫॥
ਪਰਬਤ ਦਿਸ਼ ਪਰਬਤ ਪਤਿ ਗਨ ਕੀ
ਚਮੂੰ ਪਰੀ ਸਵਧਾਨਾ।
ਗਜ ਬਾਜੀ ਗਨ ਲਗੇ ਤਬੇਲੇ
ਸ਼ਬਦ ਉਠੈਂ ਜਹਿਂ ਨਾਨਾ ॥੨੬॥
ਲਾਖਹੁਂ ਲਸ਼ਕਰ ਚਹੁਂਦਿਸ਼ਿ ਉਤਰਜੋ
ਤੰਬੂ ਗਨ ਸ਼ਮਿਯਾਨੇ।
ਜਹਿਂ ਕਹਿਂ ਪਿਖਿਯਤਿ ਕਪੜ ਕੋਟ ਕੋ,
ਬਰਨ ਬਰਨ ਬਰ ਬਾਨੇ[1] ॥੨੭॥

[1]ਵਿਚ ਵਿੱਥ ਰਤਾ ਨਹੀਂ ਰੱਖੀ।

[1]ਜਿੱਥੇ ਕਿਤੇ ਕਪੜਿਆਂ ਦੇ ਕੋਟ ਦਿਸਦੇ ਹਨ ਤੇ ਰੰਗਾਂ ਰੰਗਾਂ ਦੇ ਸ੍ਰੇਸ਼੍ਟ ਭੇਸ (=ਵਰਦੀਆਂ ਪਹਿਨੇ ਹੋਏ ਦਿਸਦੇ ਹਨ)।

ਤਿਮ ਝੰਡੇ ਚਹੁਂਦਿਸ਼ਿ ਮਹਿਂ ਉਚੇ
ਝੂਲਤਿ ਨਾਨਾ ਰੰਗਾ।
ਗਜ ਚਿੰਘਾਰਤਿ ਹਯਨਿ ਹਿਰੇਖਾ
ਉਠਤਿ ਸ਼ਬਦ ਉਤੰਗਾ ॥੨੮॥
ਲਕਰੀ ਘਾਸ ਨਿਖੁਟੀ ਜਹਿਂ ਕਹਿਂ
ਦੂਰ ਦੂਰ ਤੇ ਆਨੈਂ।
ਭਰਤੀ ਅੰਨ ਘਨੀ ਚਲਿ ਆਵਤਿ
ਦੇਸ਼ ਬਿਦੇਸ਼ ਮਹਾਨੈ ॥੨੯॥
ਅੰਤਰ ਨਹੀਂ ਪ੍ਰਵੇਸ਼ਨਿ ਦੇਵੈਂ
ਚਹੁਂਦਿਸ਼ਿ ਰਖਿ ਤਕਰਾਈ।
ਸ੍ਰੀ ਅਨੰਦਪੁਰਿ ਇਸ ਬਿਧਿ ਘੇਰਜੋ
ਮਿਲਿ ਮੂਰਖ ਸਮੁਦਾਈ ॥੩੦॥
ਰਹੈਂ ਮੋਰਚੇ ਨਿਜ ਨਿਜ ਨਿਸ ਮਹਿਂ
ਸਿੰਘ ਕਿ ਤੁਰਕ ਪਹਾਰੀ।
ਜਾਗ੍ਰਤਿ ਰਖੈਂ ਸੁਚੇਤੀ ਸਭਿ ਬਿਧਿ
ਠਾਂਢੇ ਬਾਰੋ ਬਾਰੀ ॥੩੧॥
ਦਿਨ ਮਹਿਂ ਜੇ ਪ੍ਰਧਾਨ ਅਰੁ ਰਾਜੇ

ਸਭਿ ਸੁਬਿਨਿ ਢਿਗ ਜਾਵੈਂ।
ਕਰਹਿਂ ਬਾਰਤਾ ਅਨਿਕ ਬਿਧਿਨਿ ਕੀ
ਜਤਨ ਸਮੂਹ ਬਨਾਵੈਂ ॥੩੨॥
ਜ਼ੇਰਦਸਤ ਅਰੁ ਖਾਨ ਵਜੀਦਾ
ਭੀਮਚੰਦ ਕਹਿਲੂਰੀ।
ਅਪਰ ਗਿਰੇਸ਼੍ਵਰ ਬਨਹਿਂ ਸਲਾਮੀ
ਭੂਪਚੰਦ ਹੰਡੂਰੀ ॥੩੩॥
ਬਹੁ ਪ੍ਰਕਾਰ ਕੀ ਮਸਲਤਿ ਗਿਨਤੇ
ਬਿਨਤੀ ਭਨਹਿਂ ਬਡੇਰੀ।
ਕਰਹਿਂ ਕੁਸ਼ਾਮਦ ਤੁਰਕਨਿ ਕੇਰੀ
-ਕੋਪ ਨ ਹੁਇਂ ਕਿਸ ਬੇਰੀ- ॥੩੪॥
ਇਤ ਸਤਿਗੁਰੂ ਢਿਗ ਦੌਨ ਸਮੇਂ ਮਹਿਂ
ਭਲੇ ਸਿੰਘ ਚਲਿ ਆਵਹਿਂ।
ਦਰਸ਼ਨ ਪਰਸਹਿਂ ਹਰਖਹਿਂ ਉਰ ਮਹਿਂ
ਬੰਦਹਿਂ ਸੀਸ ਨਿਵਾਵਹਿਂ ॥੩੫॥
ਸਭਾ ਲਗਹਿ ਕਹਿਂ ਅਨਿਕ ਬਾਰਤਾ
ਸੁਨਿ ਸੁਨਿ ਕਰਿ ਗੁਰ ਬੈਨਾ।
ਬਹੁਰ ਮੋਰਚੇ ਥਿਰਹਿਂ ਆਪਨੇ
ਕਰੈਂ ਗੁਜ਼ਾਰਨਿ ਰੈਨਾ ॥੩੬॥
ਅੰਤਰ ਅੰਨ ਲਵਨ ਘ੍ਰਿਤ ਆਦਿਕ
ਸੋ ਬਰਤਨ ਮਹਿਂ ਆਵੈ।
ਬੰਦ ਵਹਿਰ ਤੇ ਭਯੋ ਸਰਬ ਕੁਛ
ਨਹਿਂ ਪ੍ਰਵੇਸ਼ਬੋ ਪਾਵੈ ॥੩੭॥
ਇਕ ਦਿਨ ਕਲ਼ਗੀਧਰ ਆਨੰਦਪੁਰਿ
ਬੈਠੇ ਸਭਾ ਲਗਾਈ।
ਚਮਰ ਚਲਾਚਲ ਢੋਰਤਿ ਸਿਰ ਪਰ
ਪਿਖਹਿ ਚਮੂੰ ਸਮੁਦਾਈ ॥੩੮॥
ਦੂਰ ਦੂਰ ਲਗਿ ਕਰਹਿਂ ਬਿਲੋਕਨ
ਇਤ ਉਤ ਦ੍ਰਿਸ਼ਟਿ ਚਲਾਵੈਂ।
ਤੰਬੂ ਸ਼ਮਿਯਾਨੇ ਗਨ ਝੰਡੇ
ਜਿਤ ਕਿਤ ਦ੍ਰਿਸ਼ਟੀ ਆਵੈਂ ॥੩੯॥
ਸ਼ਾਲਮਲੀ[1] ਕੋ ਬ੍ਰਿੱਛ ਹੁਤੋ ਇਕ

[1]ਸਿੰਬਲ।

ਜਿਹ ਸਕੰਧ[1] ਸਮੁਦਾਯਾ।
[1]ਟਾਹਣੇ।
ਤੁੰਗ ਅਧਿਕ ਵਿਸਤਾਰ ਸਹਿਤ ਸੋ
ਸਘਨ ਪੱਤ੍ਰ ਕੀ ਛਾਯਾ ॥੪੦॥
ਤਿਸ ਕੇ ਤਰੇ ਥਿਰੇ ਦ੍ਵੈ ਸੂਬੇ
ਚੌਂਪਰ ਖੇਲ ਮਚਾਏ।
ਭੀਮਚੰਦ ਨ੍ਰਿਪ ਭੂਪਚੰਦ ਤੇ
ਆਦਿ ਨਿਕਟ ਗਿਰਰਾਏ ॥੪੧॥
ਬੀਡ ਸਭਾ ਜੁਤਿ ਬੈਠੇ ਤਿਹ ਠਾਂ
ਤੁਰਕ ਮਿਲੇ ਪਰਧਾਨਾ।
ਰਿਦੇ ਅਨੰਦਤਿ ਕਰਹਿਂ ਕੁਸ਼ਾਮਤ
ਕਹਿ ਕਹਿ ਬਾਤਨ ਨਾਨਾ ॥੪੨॥
ਧਨੁਖ ਕਠੋਰ ਗੁਰੂ ਕੇ ਆਗੇ
ਹਾਥ ਬਿਖੇ ਗਹਿ ਲੀਨਾ।
ਕੰਚਨ ਲਪਟਜੋ ਸੁੰਦਰ ਖਪਰਾ
ਤੀਛਨ ਭੀਛਨ ਕੀਨਾ[1] ॥੪੩॥
[1]ਬਹੁਤ ਤਿੱਖਾ ਕੀਤਾ ਹੋਇਆ।
ਤਰਕਸ਼ ਤੇ ਤਬਿ ਕਰਜੋ ਨਿਕਾਸਨ
ਸੰਧਿ ਪਨਚ ਮਹਿ ਸੋਈ।
ਕਰਿ ਕੈ ਤਾਨ[1] ਕਾਨ ਲਗਿ ਤਾਨਾ
[1]ਬਲ।
ਸ਼ਬਦ ਬਡੋ ਤਬਿ ਹੋਈ ॥੪੪॥
ਕਰਿ ਉਦੇਸ਼[1], ਸੂਬਾ ਜਹਿਂ ਬੈਠਜੋ
[1]ਨਿਸ਼ਾਨਾ ਕਰਕੇ [ਸੰਸ:, ਉਦਸ਼ਯ=ਨਿਸ਼ਾਨਾ। ਲੱਖਯ]।
ਤਿਤ ਕੋ ਸਤਿਗੁਰ ਤਜਾਗਾ।
ਹੁਤੋ ਪ੍ਰਯੰਕ ਥਿਰਜੋ ਜਿਸ ਊਪਰ
ਪਾਵੇ ਜਹਿਂ ਸਰ ਲਾਗਾ ॥੪੫॥
ਖਪਰਾ ਲਗਤਿ ਫਟਜੋ ਸੋ ਤਤਖਿਨ
ਔਚਕ ਉਦਕੇ[1] ਸਾਰੇ।
[1]ਤ੍ਰਬ੍ਰਕੇ। (ਅ) ਉੱਠ ਖੜੇ ਹੋਏ।
ਤੀਛਨ ਭੀਛਨ ਕੀਨ ਨਿਰੀਛਨ[1]
[1]ਦੇਖਣਾ ਕੀਤਾ।
-ਖਪਰਾ ਇਹ ਗੁਰ ਮਾਰੇ- ॥੪੬॥
ਜ਼ੇਰਦਸਤ ਨਿਜ ਦਸਤ[1]† ਨਿਕਾਸਜੋ
[1]ਹੱਥ। †ਪਾ:-ਹਾਥ।
ਕਹਿ ਬਜੀਦ ਖਾਂ ਸੰਗਾ।
'ਇਤੀ ਦੂਰ ਸਰ ਪਹੁੰਚਜੋ ਜਿਨ ਕੇ
ਕਹਾਂ ਓਜ ਨਰ ਅੰਗਾ[1] ॥੪੭॥
[1]ਨਰ ਦੇ ਅੰਗਾਂ ਵਿਚ ਭਲਾ ਕਿੱਥੇ ਇਤਨਾ ਜ਼ੋਰ ਹੈ।
ਕੋਸ ਅਢਾਈ ਅਹੈ ਅਨੰਦ ਪੁਰਿ

ਜਹਿਂ ਤੇ ਬੈਠਿ ਪ੍ਰਹਾਰਾ।
ਨਰ ਤਨ ਕੋ ਕੁਛ ਇਹ ਬਲ ਨਾਂਹਿਨ
ਅਜ਼ਮਤਿ ਕੋ ਬਲ ਭਾਰਾ' ॥੪੮॥
ਰਤਨ ਜਰੇ ਬਰ ਬਾਗਰ ਉਪਰ[1],

[1]ਸ੍ਰੇਸ਼੍ਟ ਬਾਗੜ (=ਤੀਰ ਦਾ ਪਿਛਲਾ ਸਿਰਾ) ਰਤਨਾਂ ਨਾਲ ਜਟਿਤ ਹੈ।

ਹੇਰਤਿ ਸਰਬ ਸਰਾਹਾ।
'ਕੰਚਨ ਲਿਪਤਿ ਮੋਟ ਬਡ ਕਾਨੋ
ਲੋਹ ਪੁਲਾਦੀ ਆਹਾ ॥੪੯॥
ਮੁਖੀ ਅਹੈ ਕਰ ਤਲ ਸਮ ਆਯੁਤ[1],

[1]ਹੱਥ ਦੀ ਤਲੀਵਤ ਚੌੜੀ।

ਨਰ ਤਨ ਕੌਨ ਚਲਾਵੈ।
ਅਜ਼ਮਤਿ ਜੁਤਿ ਗੁਰ ਕਰੈ ਪ੍ਰਹਾਰਨਿ
ਇਤੀ ਦੂਰ ਪਹੁੰਚਾਵੈ[†] ॥੫੦॥

[†]ਪਾ:-ਪਠਾਵੈ।

ਕਹਹੁ ਲਗੈ ਇਹ ਬਚਹਿ ਕੌਨ ਤਬਿ
ਜਥਾ ਤੋਪ ਕੋ ਗੋਰਾ।
ਭੜਭੜਾਇ[1] ਹਮ ਪਰੇ ਸਭੈ ਅਬਿ

[1]ਅੱਭੜਵਾਏ ਘਬਰਾ ਉੱਠਣਾ। (ਅ) ਭੜ ਭੜ ਕਰਦਾ ਇਹ ਸਾਡੇ ਸਭਨਾਂ ਤੇ ਆ ਪੈਂਦਾ ਹੈ।

-ਰਖਿ ਖੁਦਾਇ ਤਨ ਮੋਰਾ'- ॥੫੧॥
ਤਜਜੋ ਖੇਲ ਚੌਂਪਰ ਕੋ ਤਬਿ ਹੀ
ਕਹਿ ਕਹਿ ਸਭਿ ਬਿਸਮਾਏ।
ਦੂਰਬੀਨ ਤਬਿ ਲਾਵਨ ਕੀਨੀ
ਬੈਠੇ ਪ੍ਰਭੂ ਸੁਹਾਏ ॥੫੨॥
ਸਭਾ ਸਹਿਤ ਅਵਲੋਕਤਿ ਸਗਰੇ
ਚਮਰ ਚਲਾਚਲ ਚਾਰੂ।
ਪਾਨ ਕਮਾਨ ਧਰੇ ਜੁਤਿ ਬਾਨਹਿ
ਦੀਪਤਿ ਸ਼ੋਭ ਉਦਾਰੂ ॥੫੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਤੀਰ ਪ੍ਰਹਾਰਨ' ਪ੍ਰਸੰਗ ਬਰਨਨੰ ਨਾਮ ਚਤਰਦਸਮੋਂ ਅੰਸੂ ॥੧੪॥

## ੧੫. [ਸਤਿਗੁਰੂ ਜੀ ਦੀ ਤੀਰ ਨਾਲ ਚਿੱਠੀ]

੧੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੬

ਦੋਹਰਾ:

ਜਥਾ ਬਾਰਤਾ ਪਰਸਪਰ, ਗਿਰਪਤਿ ਸੂਬਨ ਕੀਨਿ।
ਤਥਾ ਪ੍ਰਭੂ ਜਾਨਤਿ ਭਏ, ਜੋ ਨਿਸ਼ਚੈ ਚਿਤ ਚੀਨ[1] ॥੧॥

[1]ਜੋ ਨਿਸ਼ਚੈ ਕਰ ਚਿਤ ਵਿਚ ਦੇਖੀ ਸੀ ਕਿ ਇਹ ਕਰਾਮਾਤ ਹੈ।

ਲਲਿਤਪਦ ਛੰਦ:

ਕਾਗਦ ਕੋ ਸ਼੍ਰੀ ਸਤਿਗੁਰੁ ਲੇ ਕਰਿ
ਹਰਫ ਫਾਰਸੀ ਕੇਰੇ।
ਲਿਖਤਿ ਭਏ ਤਿਸ ਊਪਰ ਆਛੇ
ਰਿਪੁਨਿ ਬ੍ਰਿਤੰਤ ਘਨੇਰੇ ॥੨॥
[1] 'ਦਾਨਸ਼ਵੰਦਨ ਦਾਨਸ਼ ਕੀਨਸਿ
ਬਿੱਦਯਾ ਕੋ ਅੱਭਯਾਸਾ।
ਕਰਹਿ ਨਿਤਾਪ੍ਰਤਿ ਹੁਇ ਤਿਹ ਪ੍ਰਾਪਤਿ[3]
ਸੁਭਟ ਧਰਹਿਂ ਭਰਵਾਸਾ ॥੩॥

[1]ਤੁਸਾਂ) ਦਾਨਿਆਂ ਨੇ ਦਾਨਾਈ ਲਾਈ ਹੈ (ਕਿ ਇਹ ਕਰਾਮਾਤ ਹੈ ਪਰ ਇਹ ਤਾਂ) ਵਿਦਯਾ ਦਾ ਅਭਿਆਸ ਹੈ ਜੋ ਨਿਤ ਕਰੇਗਾ ਉਸ ਨੂੰ ਪ੍ਰਾਪਤ ਹੋ ਜਾਏਗਾ।

ਕਰਾਮਾਤ ਕੋ ਕਹਿਰ ਕਹੈ ਬਡ
ਕਰਤਿ ਨ ਰਨ ਕੇ ਮਾਂਹੀ।
ਇਹ ਤੌ ਕਰਮ ਕਰੀਮ ਕਰਯੋ ਕੁਲ[†]
ਕਰਤਾ ਪੁਰਖ ਅਲਾਹੀ[1] ॥੪॥

[†]ਪਾ:-ਕੁਛ।

[1]ਪਰ ਇਹ ਤਾਂ ਕੁੱਲ ਦੇ ਕਰਤਾ ਪੁਰਖ ਇਲਾਹੀ ਨੇ ਕਰਮ (=ਬਖਸ਼ਿਸ਼) ਕੀਤਾ ਹੈ (ਅਸਾਂ ਪਰ)। [ਫਾ:, ਕਰਮ=ਬਖਸ਼ਿਸ਼। ਕਰੀਮ=ਬਖਸ਼ਿੰਦ। ਕੁਲ=ਸਾਰੇ (ਜਗਤ ਦੇ]।

ਭੂਤ ਭਵਿਖਯਤ ਵਰਤਮਾਨ ਮਹਿਂ
ਵਿਦਯਾ ਜਿਨਹੁਂ ਕਮਾਈ।
ਦੁਰਗਮ ਕੋ ਭੀ ਸੁਗਮ ਕਰਤਿ ਹੈਂ,
ਦੁਲਭ ਸੁਲਭ ਹੁਇ ਜਾਈ' ॥੫॥
ਲਿਖਯੋ ਪੱਤ੍ਰ ਸੋ ਕਰਯੋ ਇਕੱਤ੍ਰੈ
ਧਾਗੇ ਸੋ ਸਰ ਬੰਧਾ।
ਬਹੁਰੋ ਧਨੁਖ ਕਠੋਰ ਲਿਯੋ ਕਰ
ਬਾਨ ਪਨਚ ਮਹਿਂ ਸੰਧਾ ॥੬॥
ਤਾਨਿ ਕਾਨ ਲਗਿ ਬਲ ਤੇ ਛੋਡਯੋ
ਚਲਯੋ ਸ਼ੂੰਕ ਅਸਮਾਨਾ।

ਦਾਰੁਨ ਸ਼ਬਦ ਚਾਂਪ ਤੇ ਹੋਵਾ
ਬੈਠੇ ਪਿਖਹਿਂ ਸੁਜਾਨਾ ॥੭॥
ਗਿਰਪਤਿ ਤੁਰਕ ਜਹਾਂ ਬਿਸਮਾਏ
ਕਰੈਂ[1] ਪਰਸਪਰ ਬਾਤੀ।
ਸ਼ਾਲਮਲੀ ਕੋ ਬਡੋ ਕਾਂਡ ਜੋ
ਜਿਸ ਤਰੁ ਤਰ ਨਰ ਪਾਤੀ[1] ॥੮॥
ਬਡੇ ਸ਼ਬਦ ਜੁਤਿ ਲਗਯੋ ਜਾਇ ਕਰ
ਸਭਿਨਿ ਕਰੇ ਦ੍ਰਿਗ ਊਚੇ।
ਕਹਾਂ ਬਿਲੋਕੈਂ[1] ਲਗਯੋ ਆਨਿ ਕਰਿ
ਦੂਸਰ ਬਾਨ ਪਹੂਚੇ ॥੯॥
ਨੀਕੇ ਪਿਖਯੋ ਸੁ ਕਾਗਦ ਲਟਕਤਿ
ਬੰਧਯੋ ਤਾਗੇ ਸੰਗਾ।
ਅਚਰਜ ਹ੍ਵੈ ਕਰਿ ਦਾਸ ਚਢਾਯਹੁ
'ਆਨਹੁ ਕਾਢਿ ਖਤੰਗਾ' ॥੧੦॥
ਤ੍ਰਸਤਹਿ[1] ਹੁਇ ਕਰਿ ਤੁਰਨ ਚਢਿ ਕਰਿ
ਕਾਢਯੋ ਠਾਨਿ ਉਪਾਏ।
ਲੇ ਕਰਿ ਜ਼ੇਰਦਸਤ ਅਵਲੋਕਯੋ
ਖੋਲਯੋ ਦਸਤ ਲਗਾਏ ॥੧੧॥
ਪਿਖੇ ਲਿਖੇ ਹੈਂ ਹਰਫ ਪਾਰਸੀ
ਬਨੀ ਬੈਤ ਬਿਚ ਬਾਚੀ[1]।
ਲਖਯੋ ਮਾਇਨਾ ਸਭਿਨਿ ਸੁਨਾਯਹੁ
'ਇਹ ਬਿੱਦਯਾ ਬਿਧਿ ਸਾਚੀ ॥੧੨॥
ਅਜ਼ਮਤ ਕੀ ਅਜ਼ਮਾਇਸ਼ ਨਾਹਿਨ
ਇਹ ਅੱਭਯਾਸ ਪ੍ਰਤਾਪਾ।
ਜਿਨਹੁਂ ਕੀਨ ਤਿਨ ਕੋ ਬਹੁ ਪ੍ਰਾਪਤਿ
ਧਰੈਂ ਭਰੋਸਾ ਆਪਾ ॥੧੩॥
ਕਰਾਮਾਤ ਕੀ ਨਿੰਦਾ ਕੀਨੀ
ਬਿੱਦਯਾ ਕੀ ਬਡਿਆਈ।
ਜਿਨ ਬੁਧਿ ਬਲ ਤੇ ਬਹੁ ਅਭਯਾਸੀ
ਸੋ ਦੁਰਲਭ ਭੀ ਪਾਈ' ॥੧੪॥
ਕਹਿ ਵਜੀਦ ਖਾਂ 'ਅਹੈ ਇਸੀ ਬਿਧਿ

[1]ਕਰਦੇ ਸਨ।

[1]ਜਿਸ ਬ੍ਰਿੱਛ ਹੇਠ ਨਰਾਂ ਦੀ ਪੰਗਤੀ ਬੈਠੀ ਸੀ।

[1]ਕੀ ਦੇਖਦੇ ਹਨ ਕਿ।

[1]ਜਰ ਡਰਕੇ।

[1]ਬੈਂਤਾਂ ਵਿਚ ਬਣੀ (ਹੋਈ ਇਬਾਰਤ) ਫਾਰਸੀ ਅੱਖਰਾਂ ਵਿਚ ਲਿਖੀ ਹੋਈ ਦੇਖੀ ਤੇ ਪੜ੍ਹੀ।

ਜਿਨ ਅੱਭਯਾਸ ਕਮਾਵਾ।
ਅਸ ਕੋ ਵਸਤੁ ਜੁ ਪ੍ਰਾਪਤਿ ਹੋਇ ਨ
ਲੇਤਿ ਜੁ ਕਰਤਿ ਉਪਾਵਾ ॥੧੫॥
ਅਚਰਜ ਅਪਰ ਬਿਚਾਰਹੁ ਚਿਤ ਮਹਿਂ
ਹਮ ਤੁਮ ਬਾਤੈਂ ਕੀਨੀ।
ਕੋਸ ਅਢਾਈ ਪਰ ਸੋ ਬੈਠੇ
ਤਿਹ ਠਾਂ ਸਗਰੀ ਚੀਨੀ[1] ॥੧੬॥
ਗੁਰੂ ਗੰਭੀਰ ਧੀਰ ਧਰਿ ਭਾਰੀ
ਸਭਿ ਘਟਿ ਅੰਤਰਜਾਮੀ।
ਕੌਨ ਕਰੈ ਸਮਸਰਤਾ ਤਿਨ ਕੀ
ਕਰਾਮਾਤ ਕੋ ਸ੍ਵਾਮੀ' ॥੧੭॥
ਇਮ ਕਹਿ ਸੁਨਿ ਕਰਿ ਬਹੁ ਬਿਸਮਾਏ
ਮਿਲੇ ਆਨਿ ਸਮੁਦਾਈ।
ਪਢਹਿਂ ਪੱਤ੍ਰ ਕੋ ਬਾਨ ਬਿਲੋਕਹਿਂ
ਕਰਹਿਂ ਤਰੀਫ ਬਡਾਈ ॥੧੮॥
ਸੱਯਦ, ਸ਼ੇਖ, ਪਠਾਨ, ਮੁਗ਼ਲ ਗਨ
ਆਨਿ ਆਨਿ ਪਰਵਾਰੇ।
ਸਭਿ ਗਿਰਪਤ ਜੁਤਿ ਸਚਿਵਨਿ ਬੈਠੇ
ਗੁਰ ਕੋ ਸੁਜਸ ਉਚਾਰੇਂ ॥੧੯॥
'ਇਤੀ ਸ਼ਕਤਿ ਕੋ ਧਾਰਨਹਾਰੋ
ਨਰ ਲੀਲਾ ਅਨੁਸਾਰੀ।
ਹਮ ਸੋਂ ਲਰਤਿ ਬਿਤਯੋ ਚਿਰ ਕਾਲਾ
ਨਹਿਂ ਕੁਛ ਬਿਘਨ ਬਿਥਾਰੀ' ॥੨੦॥
ਨਿਜ ਨਿਜ ਉਰ ਮਹਿਂ ਡਰ ਸਭਿ ਧਰਿ
ਧਰਿ
ਗਮਨੇ ਉਠਿ ਉਠਿ ਡੇਰੇ।
-ਅਸ ਨਹਿਂ ਹੋਹਿ ਗੁਰੂ ਰਿਸ ਕਰਿ ਉਰ
ਸਰ ਤੇ ਹਮ ਹਤਿ ਗੇਰੇ ॥੨੧॥
ਕੋਸ ਅਢਾਈ ਹਤੇ ਨਿਸ਼ਾਨਾ
ਕਜਾ ਛੋਰਹਿ ਕਿਸ ਤਾਂਈ[1]।
ਤਊ ਹਮਹਿਂ ਸਮ ਲਰਤਿ ਕਰਤਿ ਰਣ
ਇਹ ਤੋ ਬਹੁਤ ਬਡਿਆਈ- ॥੨੨॥

[1]ਸਾਡੀ) ਸਾਰੀ ਗੱਲ ਬਾਤ ਓਥੇ ਜਾਣ ਲਈ।

[1]ਕਿਸੇ ਨੂੰ ਕਿਵੇਂ ਛੱਡ ਸਕਦਾ ਹੈ।

ਸਗਰੇ ਰਿਦੇ ਬਿਚਾਰਤਿ ਮਹਿੰਮਾ
ਵਹਿਰ ਕਹੈਂ ਬਹੁ ਨਾਂਹੀ[1]।
ਸਭਿ ਬਿਧਿ ਅਧਿਕ ਪ੍ਰਤਾਪੀ ਜਾਨਹਿੰ
-ਭਯੋ ਨ ਕੋ ਭਵ ਮਾਂਹੀ- ॥੨੩॥
ਉਤ ਸਤਿਗੁਰੂ ਅਵਲੋਕਤਿ ਚਹੁੰ ਦਿਸ਼
ਤੰਬੂ ਗਨ ਸ਼ਮਿਯਾਨੇ।
ਗਜ ਬਾਜੀ ਕੇ ਪੁੰਜ ਖਰੇ ਬਹੁ
ਸਿੰਘਨਿ ਸੰਗ ਬਖਾਨੇ ॥੨੪॥
'ਆਦਿ ਨ ਅੰਤ ਸੈਨ ਕੋ ਲਖਿਯਤਿ
ਪਰੀ ਚਹੂੰਦਿਸ਼ਿ ਮਾਂਹੀ।
ਮਤਿ ਕਾਚੀ ਇਤ ਪਰੇ ਪਰਬਤੀ
ਚੇਰੇ ਤੁਰਕਨਿ ਚਾਹੀ' ॥੨੫॥
ਦਯਾ ਸਿੰਘ ਕਰ ਜੋਰਿ ਉਚਾਰੀ
'ਆਜ ਤੁਰਕ ਪਤਿ ਰਾਜਾ।
ਸਿੰਧੁ ਮੇਖਲਾ ਅਵਨੀ ਲੀਨਸਿ
ਫਿਰੈ ਸੀਸ ਪਰ ਤਾਜਾ ॥੨੬॥
ਕਹੂੰ ਮਵਾਸ ਨ ਜਗ ਮਹਿਂ ਛੋਰਜੋ
ਦੇਸ਼ ਬਿਦੇਸ਼ ਅਸ਼ੇਸੂ।
ਹਾਲਾ ਭਰੈਂ ਤੁਰਕਪਤਿ ਆਗੈ
ਅਵਰੰਗ ਭਯੋ ਵਿਸ਼ੇਸੂ ॥੨੭॥
ਅਰਹਿ ਕੌਨ, ਹੇ ਪ੍ਰਭੁ ! ਇਨ ਸਨਮੁਖ
ਉਦੈ ਅਸਤ ਤੁਰਕਾਨਾ।
ਆਪ ਲਰਹੁ ਸਭਿ ਸਫਾ ਉਠਾਵਹੁ
ਜਗ ਮਹਿਂ ਰਹਿ ਹਿੰਦੁਵਾਨਾ ॥੨੮॥
ਰਾਜੇ ਕੁਛ ਰਜਪੂਤ ਰਹੇ ਜਗ,
ਤਿਨ ਕੀ ਬਹੁ ਮਤਿ ਮਾਰੀ।
ਦੇ ਕੰਨਜਾ ਤੁਰਕਨਿ ਕੋ ਜੀਵਤਿ
ਧਿਕ ਤਿਨ ਕੀ ਸਰਦਾਰੀ ॥੨੯॥
ਉਦੈ ਅਸਤ ਕੀ ਲੀਨ ਜਮੀਯਤ[1]
ਰੱਯਤ ਸਭਿ ਨਰ ਹੋਏ।
ਤੁਮ ਪ੍ਰਭੁ ਲਰਹੁ ਕਿ ਮਾਰਹੁ ਤੁਰਕਨਿ
ਅਪਰ ਨ ਜਗ ਮਹਿਂ ਕੋਏ' ॥੩੦॥

[1]ਬਾਹਰੋਂ (ਪ੍ਰਤੱਖ) ਬਹੁਤੀ ਨਹੀਂ ਕਹਿੰਦੇ।

[1]ਬਹੁਤੇ ਆਦਮੀ ਭਾਵ ਫੌਜ।

ਇੱਤਜਾਦਿਕ ਕਹਿ ਸੁਨਿ ਸ਼੍ਰੀ ਸਤਿਗੁਰ
ਸੰਧਜਾ ਸਮੈਂ ਪਛਾਨਾ।
ਉਠਿ ਕਰਿ ਚਲੇ ਬੰਦਨਾ ਠਾਨਹਿੰ
ਸਿੰਘ ਜੋਰਿ ਜੁਗ ਪਾਨਾ ॥ ੩੧ ॥
ਨਿਜ ਨਿਜ ਮੁਰਚਨਿ ਮਹਿਂ ਸਵਧਾਨੀ
ਦੁਹੁੰਦਿਸ਼ਿ ਮਹਿਂ ਤਰਕਾਈ।
ਖਾਨ ਪਾਨ ਕਰਿ ਗਾਢੇ ਹੋਵਤਿ
ਸੁਪਤੇ ਰਾਤਿ ਬਿਤਾਈ ॥ ੩੨ ॥
ਦਿਨਪ੍ਰਤਿ ਤੋਪ ਤੁਰਕ ਬਹੁ ਛੂਟਹਿਂ
ਮੁਰਚਨਿ ਰਹੈ ਲਰਾਈ।
ਇਕ ਦਿਸ਼ ਨਦੀ ਦੁਤਿਯ ਦਿਸ਼ ਗਿਰ ਗਨ
ਸ਼ਬਦ ਹੋਤਿ ਸਮੁਦਾਈ ॥ ੩੩ ॥
ਜਿਤ ਦਿਸ਼ਿ ਪਰਹਿ ਜੰਗ ਨਰ ਦੀਰਘੁ
ਤਿਤ ਦਿਸ਼ਿ ਸਿੰਘ ਸਿਧਾਵੈਂ।
ਖੜਗ ਪ੍ਰਹਾਰਨ ਲਾਗ ਪਹੁੰਚ ਕਰਿ
ਰਿਪੁ ਕੀ ਚਮੂੰ ਭਜਾਵੈਂ ॥ ੩੪ ॥
ਕਈ ਬਾਰ ਗਨ ਮਰਹਿਂ ਪਹਾਰੀ
ਕਈ ਬਾਰ ਤੁਰਕਾਨਾ।
ਜਿਤ ਦਿਸ਼ਿ ਪਰਹਿ ਜ਼ੋਰ ਬਲ ਦਲ ਕੋ
ਘਾਲਹਿਂ ਬਡ ਘਮਸਾਨਾ ॥ ੩੫ ॥
ਯਾਂ ਤੇ ਡਰਤਿ, ਨ ਕਰਤਿ ਲਰਾਈ
ਦਬਕਹਿਂ ਮੁਰਚਨਿ ਮਾਂਹੀ।
ਨਿਜ ਨਿਜ ਥਲ ਮਹਿਂ ਥਿਰ ਹੁਇ ਬੈਠਤਿ
ਓਟ ਕਰਹਿਂ ਬਡ ਤਾਂਹੀ ॥ ੩੬ ॥
ਭੀਮਚੰਦ ਸੂਬਨਿ ਸੰਗ ਮਿਲਿ ਕਰਿ
ਨਿਤ ਸੀਖਜਾ ਅਸ ਦੇਤਾ।
'ਗੁਰ ਢਿਗ ਤਸਕਰ ਗਨ ਬਟਪਾਰੇ
ਤਿਨ ਤੇ ਰਹਹੁ ਸੁਚੇਤਾ ॥ ੩੭ ॥
ਮੱਦ੍ਰ ਦੇਸ਼ ਅਧਿਕ ਜੇ ਰਾਠਹਿ[1]
ਬੀਨ ਬੀਨ ਕਰਿ ਰਾਖੇ।
ਨਿਸ ਮਹਿਂ ਅਧਿਕ ਬਲੀ ਸੇ ਹੋਵਤਿ
ਮਹਾਂ ਤਿਮਰ ਅਭਿਲਾਖੇ[1] ॥ ੩੮ ॥

[1]ਨਾ ਹਾਰਨ ਵਾਲੇ ਸੂਰਮੇ।

[1]ਰਾਤ ਵਾਲੇ (ਕੰਮ ਕਰਨ ਨੂੰ) ਬੜੇ ਬਲੀ ਹੁੰਦੇ ਹਨ ਤੇ ਉਹ ਬੜਾ ਹਨੇਰਾ ਚਾਹੁੰਦੇ ਹਨ।

ਅਸ ਨਹਿਂ ਹੋਇ ਨਿਕਸ ਕਰਿ ਨਿਸ ਮਹਿਂ
ਪਰਹਿਂ ਮੋਰਚੇ ਮਾਂਹੀ।
ਕਤਲ ਕਰਹਿਂਗੇ, ਔਚਕ ਧਾਵਹਿਂ,
ਕੁਛ ਬਸ ਚਾਲਹਿਂ ਨਾਂਹੀ ॥੩੯॥
ਬਹੁਤੇ ਅਹੈਂ ਲੋਹਗੜ ਮਹਿਂ ਸੋ
ਰਾਖਹੁ ਬਹੁ ਤਕਰਾਈ।
ਫੇਰਾ ਆਪ ਕਰਹੁ ਤਿਸ ਦਿਸ਼ ਮਹਿਂ
ਤਜਿ ਸਿਪਾਹ ਸਮੁਦਾਈ' ॥੪੦॥
ਇੱਤਜ਼ਾਦਿਕ ਸੁਨ ਜ਼ੇਰਦਸਤ ਜੌਂ
ਕਈ ਬਾਰ ਕਰਿ ਫੇਰੇ।
ਸੱਜਦ ਸ਼ੇਖ ਘਨੇ ਤਹਿਂ ਤਜਾਗੇ
ਕਰਿ ਸਵਧਾਨ ਬਡੇਰੇ ॥੪੧॥
ਜਮਾਦਾਰ ਭਾਰੀ ਤਹਿਂ ਛੋਰਾ
ਨਾਮ ਸ਼ਰਫਲੀ[1] ਜਾਂਹੀ।'
ਸੁਪਤਹੁ ਨਹਿਂ ਨਿਸ ਮਹਿਂ ਬਨ ਗ਼ਾਫਲ
ਸ਼ਸਤ੍ਰ ਰਾਖਿ ਕਰ ਮਾਂਹੀ ॥੪੨॥
ਸਵਾਧਾਨ ਦੇਖਤਿ ਉਤ ਰਹੀਏ
ਦ੍ਰਿਗ ਉਘਾਰ ਕਰਿ ਨੀਕੇ।
ਨਹਿਂ ਆਲਸ ਕਿਸ ਰੀਤਿ ਕਰਹੁ ਤੁਮ
ਗਢ ਹੁਇ ਗਯੋ ਨਜੀਕੇ[1]' ॥੪੩॥
ਸੁਨਤਿ ਸ਼ਰਫਲੀ ਬਾਕ ਬਖਾਨਾ
'ਕਜਾ ਨਬਾਬ ਇਮ ਭਾਖਜੋ।
ਹਜ਼ਰਤ ਕੋ ਇਕਬਾਲ[1] ਬਡੇਰਾ
ਬਿਜੈ ਕਰਨ ਅਭਿਲਾਖਜੋ ॥੪੪॥
ਕਿਸ ਕੋ ਪ੍ਰਾਨ ਨ ਪਜਾਰੇ ਹੋਵਹਿਂ
ਜੋ ਹਮਰੇ ਪਰ ਆਵੈ।
ਕੇਤਿਕ ਗਢ ਮਹਿਂ ਨਰ ਭਟ[†] ਠਹਿਰੇ
ਨਿਕਸ ਜੁ ਮਾਰ ਮਚਾਵੈਂ ॥੪੫॥
ਕਈ ਹਜ਼ਾਰ ਸਿਪਾਹ ਬਿਲੋਕਹੁ
ਰਿਪੁ ਕੋ ਤ੍ਰਾਸ ਕਰੰਤੀ।
ਨੀਠ ਨੀਠ ਸਿਖ ਥਿਰੇ ਦੁਰਗ ਮਹਿਂ
ਵਹਿਰ ਮ੍ਰਿਤੁ ਦਿਖਰੰਤੀ ॥੪੬॥

[1]ਸ਼ਰਫ਼ਅਲੀ।

[1]ਮੋਰਚਾ ਕਿਲੇ ਦੇ ਨੇੜੇ ਹੀ ਆ ਗਿਆ ਹੈ।

[1]ਪ੍ਰਤਾਪ।

[†]ਪਾ:-ਭਵ।

ਹੁਕਮ ਕਰੋ ਤੌ ਹੇਲਾ ਘਾਲਹਿਂ
ਤੋਰਹਿਂ ਗਢ ਦਰਵਾਜਾ।
ਕਹਿ ਕਰਿ ਕਹਾ ਤ੍ਰਾਸ ਦਿਖਰਾਵੌਂ
ਹਮ ਹੈਂ ਸੁਭਟ ਸਮਾਜਾ' ॥੪੭॥
ਇਮ ਤਕਰਾਈ ਕਰਤਿ ਮੋਰਚਨਿ
ਸੂਬੇ ਫਿਰ ਦਿਸ਼ਿ ਚਾਰੋਂ।
'ਨਿਕਟ ਨ ਢੂਕਹੁ ਥਿਰੇ ਰਹਹੁ ਥਲ
ਘੇਰਾ ਪੁਰਿ ਕੋ ਡਾਰੋ ॥੪੮॥
ਲਰਿਬੇ ਮਹਿਂ ਸਮਤਾ ਨਹਿਂ ਬਨਿ ਹੈ
ਮਰਹਿਂ ਹਜ਼ਾਰੋਂ ਜੋਧਾ।
ਮਾਰ ਕੂਟ ਪੁਨ ਪ੍ਰਵਿਸ਼ਹਿਂ ਅੰਤਰ
ਚਲਹਿ ਨ ਬਸ ਕਿਯ ਕ੍ਰੋਧਾ ॥੪੯॥
ਅੰਨ ਆਦਿ ਵਸਤੂ ਥੁਰ ਜੈ ਹੈ
ਤਉ ਗੁਰ ਵਹਿਰ ਨਿਕਾਸਹਿਂ।
ਜੇ ਕਰਿ ਲਰਤਿ ਰਹੈਂ ਸਿੰਘਨਿ ਸਨ
ਲਾਖਹੁਂ ਸੁਭਟ ਬਿਨਾਸਹਿਂ ॥੫੦॥
ਤਊ ਨ ਸਰ ਹੋਵਹਿ[1] ਰਣ ਮੰਡਹਿਂ
ਅਪਰ ਉਪਾਵ ਨ ਕੋਈ।'
ਸਗਰੇ ਗਿਰਪਤਿ ਤੁਰਕ ਪ੍ਰਧਾਨਾ
ਇਹ ਮਸਲਤ ਦ੍ਰਿੜ ਹੋਈ ॥੫੧॥
ਲਰਿਬੇ ਤੇ ਸਭਿ ਅੰਗ ਬਚਾਵਹਿਂ
ਮਾਨਿ ਮਰਨ ਕੋ ਤ੍ਰਾਸਾ।
ਘੇਰਾ ਪਾਇ ਥਿਰੇ ਚਹੁਂ ਦਿਸ਼ਿ ਮਹਿਂ
ਚਿਰੰਕਾਲ ਜੈ ਆਸਾ[1] ॥੫੨॥
ਕੇਤਿਕ ਦਿਨ ਬੀਤੇ ਇਸ ਭਾਂਤੀ
ਪਰਜੋ ਚੁਗਿਰਦੇ ਘੇਰਾ।
ਸਿੰਘਨ ਕੇ ਉਤਸਾਹ ਵਧੈ ਨਿਤ
ਰਿਪੁ ਸਨ ਲਰਿਬੇ ਕੇਰਾ ॥੫੩॥

[1]ਕਿਲ੍ਹਾ) ਸਰ ਨਹੀਂ ਹੋਊ। (ਅ) ਜਿੱਤ ਨਹੀਂ ਹੋਊ।

[1]ਭਾਵ ਜੈ ਦੀ ਆਸ਼ਾ ਧਾਰਕੇ ਕਿ ਚਿਰਾਕੀ ਹੋਵੇਗੀ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਪੰਚਦਸ਼ਮੋ ਅੰਸੀ ॥੧੫॥

## ੧੬. [ਸਿੰਘਾਂ ਦਾ ਰਾਤੀਂ ਹੱਲਾ]

੧੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੭

ਦੋਹਰਾ:

ਹੁਤੋ ਦੂਰ ਕੁਛ ਲੋਹਗੜ, ਆਨੰਦ ਪੁਰਿ ਤੇ ਸੋਇ।
ਢੁਕੇ ਮੋਰਚੇ ਨਿਕਟ ਤਿਹਿ, ਦਿਨ ਪ੍ਰਤਿ ਗ਼ਾਫਲ ਹੋਇ ॥੧॥

ਲਲਿਤਪਦ ਛੰਦ:

ਇਕ ਦਿਨ ਨਿਸਾ ਭਈ ਅੰਧਿਆਰੀ
ਸ਼ੇਰ ਸਿੰਘ ਬਚ ਭਾਖਾ।
'ਨਾਹਰ ਸਿੰਘ ਜੀ ! ਸਵਾਧਾਨ ਬਨਿ
ਸੁਨਿ ਮੇਰੀ ਅਭਿਲਾਖਾ ॥੨॥
ਸ੍ਰੀ ਅਨੰਦਪੁਰਿ ਤੇ ਕੁਛ ਅੰਤਰ,
ਨੇਰ ਨਹੀਂ[1] ਲਖਿ ਸੋਊ।
ਯਾਂ ਤੇ ਨਿਕਟ ਮੋਰਚੇ ਲਜਾਵਤਿ[1]
ਮਨ ਵਧਾਇ ਸਭਿ ਕੋਊ ॥੩॥
ਅਗਮ ਪੁਰੇ ਅਰੁ ਹੋਲ ਗੜੀ ਮਹਿਂ
ਅਪਰ ਕੇਸ ਗੜ ਸਾਰੇ।
ਦੂਰ ਦੂਰ ਹੈਂ ਸਭਿ ਥਲ ਮੁਰਚੇ
ਢੁਕੇ ਨਿਕਟ ਹਮਾਰੇ[1] ॥੪॥

[1]ਨੇੜੇ ਨਹੀਂ ਹੈ (ਸਾਡਾ ਮੋਰਚਾ 'ਲੋਹ ਗੜ੍ਹ')।
[1]ਵੈਰੀ) ਮੋਰਚੇ ਨੇੜੇ ਲਿਆ ਰਹੇ ਹਨ।
[1]ਇਨ੍ਹਾਂ ਤੋਂ ਤਾਂ) ਸਭਨੀ ਥਾਈਂ (ਵੈਰੀਆਂ ਦੇ) ਮੋਰਚੇ ਦੂਰ ਦੂਰ ਹਨ (ਪਰ) ਸਾਡੇ (ਇਹ) ਨੇੜੇ ਆ ਢੁੱਕੇ ਹਨ।

ਅਬਿ ਨਿਸ ਮਹਾਂ ਅੰਧੇਰ ਗੁਬਾਰੀ
ਦੁਰਜਨ ਗ਼ਾਫਲ ਭਾਰੇ।
ਧਰੇ ਭਰੋਸਾ ਸੁਪਤ ਪਰੇ ਬਹੁ
ਕੋ ਇਕ ਜਾਗਨ ਹਾਰੇ ॥੫॥
ਉਪਰ ਪਰਹੁ ਕ੍ਰਿਪਾਨਨਿ ਐਂਚਹੁ
ਕਰਹੁ ਲਥੇਰ ਪਥੇਰਾ।
ਏਕ ਵਾਰ ਕਰਿ ਕਰਹੁ ਕਿਨਾਰਾ
ਪਰਿਹੈ ਰੌਰ ਘਨੇਰਾ ॥੬॥
ਨਹੀਂ ਪਛਾਨ ਪਰਸਪਰ ਹੋਵੈ
ਕਟਹਿਂ ਪਰਸਪਰ ਸਾਰੇ।
ਹੋਤਿ ਪ੍ਰਾਤਿ ਕੇ ਕਰਹਿਂ ਫਰਕ[1] ਫਿਰ
ਨਿਕਟ ਨ ਆਇਂ ਹਮਾਰੇ' ॥੭॥
ਸੁਨਿ ਨਾਹਨ ਸਿੰਘ ਤਿਹ ਸਮੁਝਾਯਹੁ
'ਹੁਕਮ ਨ ਪ੍ਰਭੂ ਬਖਾਨਾ।

[1]ਭਾਵ ਪਰੇ ਹੋ ਜਾਣਗੇ (ਸਾਥੋਂ)।

ਨਿਤ ਪ੍ਰਤਿ ਕਹਤਿ -ਨ ਨਿਕਸਹੁ ਬਾਹਰ
ਦੁਰਗ ਰਹਹੁ ਸਵਧਾਨਾ- ॥੮॥
ਅਬਿ ਬੂਝਨ ਕੀ ਬਿਧਿ ਨਹਿਂ ਬਨਿ ਹੈ
ਕ੍ਰਿਪਾਸਿੰਧੁ ਸੁਖ ਮਾਂਹੀ।
ਨਹੀਂ ਜਗਾਵਨ ਕੈਸੇ ਹੋਵਹਿ
ਕੁਤੋ ਕਹਹਿਂ ਤੁਵ ਪਾਹੀ[1]" ॥੯॥
ਸ਼ੇਰ ਸਿੰਘ ਪੁਨ ਕਹ੍ਯੋ 'ਲਖਹੁ ਇਮ
ਰਾਜਨੀਤ ਕੀ ਬਾਤੀ।
ਸਮਾ ਪਾਇ ਰਿਪੁ ਤੇ ਨ ਚੁਕੈ ਕਿਮ
ਨਿਸ਼ਚੈ ਕਰਹਿ ਸੁ ਘਾਤੀ ॥੧੦॥
ਤੁਰਕਨਿ ਕੋ ਮਾਰਨ ਮਤਿ ਗੁਰ ਕੋ
ਇਹ ਬਿਧਿ ਤਿਨ ਅਨੁਸਾਰੇ।
ਪ੍ਰਭੂ ਬੂਝਨਿ ਕੀ ਅਬਿ ਨਹਿਂ ਆਛੀ,
ਸੁਨਿ ਹੈਂ ਸਕਲ ਸਕਾਰੇ[1] ॥੧੧॥
ਅਬਿ ਮੈਂ ਭਲੀ ਭਾਂਤਿ ਰਿਪੁ ਜੋਹੇ
ਪਰੇ ਸੁਪਤ ਇਕ ਸਾਰਾ।
ਬਹੁਰ ਘਾਤ ਇਹ ਹਾਥ ਨ ਆਵੈ
ਕਰਹੁ ਸੰਘਾਰ ਸਥਾਰਾ ॥੧੨॥
ਛਕਿ ਅਫੀਮ ਮੈਂ ਬਾਹਰ ਗਮਨ੍ਯੋਂ
ਆਵਤਿ ਜਾਤਿ ਨਿਹਾਰੇ।
ਗ਼ਾਫਲ ਪਰੇ ਤ੍ਰਾਸ ਬਿਨ ਹ੍ਵੈ ਕੇ
ਆਛੀ ਬਿਧਿ ਲਿਹੁ ਮਾਰੇ' ॥੧੩॥
ਸਨੇ ਸਨੇ ਸਭਿ ਸਿੰਘ ਜਗਾਏ
ਸੁੱਖਾ ਪੀਵਨ ਕੀਨੋ।
ਸੌਚ ਸ਼ਨਾਨ ਠਾਨਿ ਕਰਿ ਸਗਰੇ
ਖੜਗ ਸਿਪਰ ਧਰਿ ਲੀਨੋ ॥੧੪॥
ਜਾਮ ਨਿਸਾ ਤੇ ਤਜਾਰੀ ਠਾਨਤਿ
ਅਪਰ ਦੁ ਘਰੀ ਬਿਤਾਈ।
ਖਟ ਘਟਿਕਾ ਜਬਿ ਰਹੀ ਰਾਤਿ ਲਖਿ
ਸਿੰਘ ਤਜਾਰ ਸਮੁਦਾਈ ॥੧੫॥
ਸਭਿ ਕੋ ਸਮੁਝਾਵਨ ਕਰਿ ਨੀਕੇ
'ਇਕ ਇਕ ਖੜਗ ਪ੍ਰਹਾਰੇ।

[1]ਭਾਵ ਤੈਨੂੰ ਕੀ (ਆਪਣੀ ਸਲਾਹ) ਦੱਸੀਏ।

[1]ਸਵੇਰੇ ਸਾਰੀ (ਗਲ) ਸੁਣ ਹੀ ਲੈਣਗੇ।

ਬਹੁਰ ਸ਼ੱਤ੍ਰੂ ਕੇ ਬੀਚ ਨ ਰਹੀਏ
ਹੂਜੇ ਤੁਰਤ ਕਿਨਾਰੇ' ॥੧੬॥
ਪੌਰ ਲੋਹਗੜ ਕੋ ਤਬਿ ਖੋਲ੍ਯੋ
ਨਿਕਸੇ ਸਿੰਘ ਜੁਝਾਰੇ।
ਖੜਗ ਸਿਪਰ ਦ੍ਵੈ ਕਰ ਮਹਿਂ ਲੀਨੇ
ਅਛਿਨ ਅਛਿਨ[1] ਪਗ ਧਾਰੇ ॥੧੭॥ [1]ਹੌਲੀ ਹੌਲੀ। (ਅ) ਅਛਿੰਨ=ਲਗਾਤਾਰ।
ਮੌਨ ਧਰੇ ਕੁਛ ਕਰੇ ਸ਼ਬਦ ਨਹਿਂ
ਔਚਕ ਪਰੇ ਸੁ ਜਾਈ।
ਮੁੰਡੀਆ ਨਗਨ ਤੁਰਕ ਕਟ ਡਾਰੇ[1] [1]ਨੰਗੀਆਂ ਸਿਰੀਆਂ ਕੱਟ ਸੁੱਟੀਆਂ।
ਸਭਿਨਿ ਕ੍ਰਿਪਾਨ ਚਲਾਈ ॥੧੮॥
ਮਾਰਿ ਮਾਰਿ ਕਰਿ ਰੌਰ ਮਚਾਯਹੁ
ਕੂਦਤਿ ਸਿੰਘ ਜੁਝਾਰੇ।
ਨੀਂਦ ਮਾਂਹਿ ਤੇ ਪਲਕ ਨ ਖੁਲਤੀ
ਮਾਰਿ ਖੜਗ ਕਟਿ ਡਾਰੇ ॥੧੯॥
ਆਧੀ ਘੜੀ ਕ੍ਰਿਪਾਨ ਬਹੀ ਬਹੁ
ਰੁੰਡ ਮੁੰਡ ਗਨ ਹੋਏ।
ਸ਼ਸਤ੍ਰ ਸੰਭਾਰ ਨ ਕਿਸ ਕੀ ਹੋਈ
ਕਟਿ ਕਟਿ ਧਰਿ ਪਰ ਸੋਏ ॥੨੦॥
ਕਿਸ ਕੋ ਮੁੰਡ ਤੁੰਡ ਕਿਹ ਕਾਟ੍ਯੋ
ਕਿਸ ਕੀ ਗ੍ਰੀਵਾ ਨਜਾਰੀ।
ਕਿਹ ਸਿਕੰਧ, ਭੁਜ, ਹਾਥ ਕਟ੍ਯੋ ਕਿਹ,
ਕਟ[1] ਕਿਸ ਪੇਟ ਪਿਛਾਰੀ ॥੨੧॥ [1]ਲਕ।
ਜੰਘ ਕਟੀ, ਜਾਨੂ ਕਿਸ ਕਾਟ੍ਯੋ,
ਕਿਸ ਕੇ ਚਰਨ ਬਿਦਾਰੇ।
ਲੋਚਨ, ਕਰਨ ਕਟੇ ਬਿਲਲਾਵਤਿ
ਇਕ ਬਾਰੀ ਇਮ ਮਾਰੇ ॥੨੨॥
ਭਯੋ ਸਥਾਰ ਖੇਤ ਮਹਿਂ ਤੁਰਕਨਿ
ਜਿਮ ਕਾਸ਼ਟ ਕਟਿ ਡਾਰੇ।
ਨਿਸਾ ਅੰਧੇਰ ਸ਼ੋਰ ਬਡ ਮਾਚਾ
ਦਿਖਤਿ ਨ ਹਾਥ ਪਸਾਰੇ ॥੨੩॥
ਨਿਕਟ ਕਿ ਦੂਰ ਹੁਤੇ ਗਨ ਡੇਰੇ
ਸਨਧ ਬੱਧ ਹੁਇ ਧਾਏ।

ਸਿੰਘ ਕਿਨਾਰਾ ਕਰਿ ਤਤਛਿਨ ਮਹਿ
ਦੁਰਗ ਬਿਖੈ ਸਭਿ ਆਏ ॥੨੪॥
ਚਲਨਿ ਲਗੀ ਗਨ ਤੁਪਕ ਮਿਲੇ ਪੁਨ
ਕਛੂ ਪਛਾਨ ਨ ਹੋਈ।
ਆਪਸ ਬਿਖੇ ਕਟਨ ਸਭਿ ਲਾਗੇ
ਸੂਝ ਬੂਝ ਨਹਿਂ ਕੋਈ ॥੨੫॥
ਗੁਲਕਾਂ ਸੰਗ ਮਰੇ ਤਬਿ ਅਨਗਨ
ਕਟੇ ਖੜਗ ਕੇ ਸੰਗਾ।
ਇਤ ਉਤ ਲਖੈਂ ਸਿੰਘ ਇਹ ਆਵਤਿ
ਕਰਤਿ ਆਪ ਮਹਿਂ ਜੰਗਾ[1] ॥੨੬॥

[1]ਇਧਰ ਉਧਰ ਜਾਣਦੇ ਹਨ ਕਿ ਸਿੰਘ ਔਂਦੇ ਹਨ ਪਰ ਕਰਦੇ ਹਨ ਆਪੋ ਵਿਚ ਜੰਗ।

ਰਸਾਵਲ ਛੰਦ:
ਪਿਤਾ ਪੂਤ ਮਾਰਾ। ਕਿ ਭ੍ਰਾਤੰ ਪ੍ਰਹਾਰਾ।
ਕਰਾਚੋਲ ਚਾਲੇ। ਨ ਜਾਂਹੀ ਸੰਭਾਲੇ ॥੨੭॥
ਕਿਸੂ ਨਾਂਹਿ ਪੂਛੇ। ਸੁਧੀ ਤੇ ਸੁ ਛੂਛੇ[1]।
ਕਰੈਂ ਓਜ ਧਾਵੈਂ। ਪ੍ਰਹਾਰੰ ਚਲਾਵੈਂ ॥੨੮॥

[1]ਬੇਖਬਰੇ।

ਕਟੈਂ ਆਪ ਮਾਂਹੀ। ਦਿਖੇ ਕੋਇ ਨਾਂਹੀ।
ਪਛਾਨੈਂ ਨ ਆਨਾ। ਪ੍ਰਹਾਰੈਂ ਕ੍ਰਿਪਾਨਾਂ ॥੨੯॥
ਤਿਸੀ ਮੋਰਚਾ ਮੈਂ। ਸੰਘਾਰੇ ਤਮਾਮੈ।
ਬਹਯੋ ਸ਼੍ਰੌਣ ਜਾਈ। ਥਿਰਾ ਲੋਥ ਛਾਈ[1] ॥੩੦॥

[1]ਧਰਤੀ ਤੇ ਲੋਥਾਂ ਭਰ ਗਈਆਂ।

ਸੁਨਯੋ ਰੌਰ ਸੂਬੇ। ਮਹਾਂ ਚਿੰਤ ਡੂਬੇ।
ਕਟਯੋ ਮੋਰਚਾ ਕੋ। ਸੁਨਯੋ ਸ਼ੋਰ ਤਾਂ ਕੋ ॥੩੧॥
'ਬਡੋ ਗ਼ਜ਼ਬ ਹੋਵਾ। ਨਹੀਂ ਮੂਢ ਜੋਵਾ।
ਬਨੈ ਕੋ ਉਪਾਵਾ? ਅੰਧੇਰਾ ਸੁ ਛਾਵਾ ॥੩੨॥
ਨਹੀਂ ਰਾਤਿ ਜਾਗੇ। ਤਬੈ ਦਾਵ ਲਾਗੇ।
ਪਰੇ ਸਿੰਘ ਜਾਈ। ਲਖੇ ਜਾਹੁ ਭਾਈ[1]' ॥੩੩॥

[1]ਜਾਕੇ ਦੇਖੋ ਭਾਈ!। (ਅ) ਲਖੇ ਜਾਹਿਂ=ਪ੍ਰਤੀਤ ਹੁੰਦੇ ਹਨ।

ਦੋਹਰਾ:
ਇਸ ਪ੍ਰਕਾਰ ਕਟਿ ਮੋਰਚਾ, ਫਤੇ ਖਾਲਸਾ ਪਾਇ।
ਤੁਰਕ ਮੂਢ ਮਤਿ ਹੋਇ ਕਰਿ, ਨਾਸ਼ ਭਏ ਦੁਖ ਪਾਇ ॥੩੪॥
ਚੌਪਈ:
ਕੰਚਨ ਕੋ ਮੰਦਰ ਬਡ ਸੁੰਦਰ।
ਹੀਰਾ ਮੁਕਤਾ ਲਾਗੇ ਅੰਦਰ।
ਨੀਕੇ ਕਾਰੀਗਰਨਿ ਸੁਧਾਰੀ।
ਤਰੁ ਕੀ ਪੰਕਤਿ ਬੇਲ ਬਿਥਾਰੀ ॥੩੫॥
ਬਹੁਤ ਬਡੂਰਜ ਮਨਿ ਦਮਕਾਈ[1]।
ਅਸ ਘਰ ਸਭਿ ਰੁਤ ਮਹਿਂ ਸੁਖਦਾਈ।
ਸਤਿਗੁਰ ਤਿਸ ਕੇ ਬੀਚ ਬਿਰਾਜੇ।
ਰੁਚਿਰ ਪ੍ਰਯੰਕ ਤਰੇ ਛਬਿ ਛਾਜੇ ॥੩੬॥
ਰਚੇ ਪੁਰਟ[1] ਕੇ ਪਾਵੇ ਚਾਰੂ।
ਸਬਜ਼ ਮਾਂਣੀ ਖਚਿ ਕੀ ਗੁਲਜ਼ਾਰੂ[1]।
ਮੂੰਗਾ ਅਧਿਕ ਜਾਂਹਿ ਕੇ ਜਰਯੋ।
ਕਿਸੀ ਦੇਸ਼ ਕੋ ਸੁੰਦਰ ਘਰਯੋ ॥੩੭॥
ਰੁਚਿਰ ਮਖ਼ਮਲੀ ਛਾਦਿ ਬਿਛੌਨਾ।
ਸੇਜ ਬੰਦ ਸੁੰਦਰ ਦੁਤਿ ਭੌਨਾ।
ਗੁੰਫੇ ਜ਼ਰੀਦਾਰ ਲਟਕੰਤੇ।
ਤਿਸ ਪਰ ਪ੍ਰਭੁ ਬਿਸ੍ਰਾਮ ਕਰੰਤੇ ॥੩੮॥
ਰੌਰਾ ਸੁਨਿ ਕਰਿ ਨਿੰਦ੍ਰਾ ਤਜਾਗੀ।
ਚੌਂਕੀਦਾਰ ਹਕਾਰਸਿ ਆਗੀ।
ਤਿਸ ਕੋ ਕਹਯੋ 'ਪਠਹੁ ਨਰ ਕੋਈ।
ਕਹਾਂ ਜੰਗ ਮਾਚਯੋ ਲਿਹੁ ਜੋਈ? ॥੩੯॥
ਤਹਿਂ ਕੋ ਸਿੰਘ ਲਯਾਉ ਮਮ ਤੀਰ।
ਸਰਬ ਬਾਤ ਜੋ ਕਹੈ ਸਧੀਰ।'
ਸੁਨਿ ਬਾਹਰ ਤੇ ਸਿੰਘ ਪਠਾਯੋ।
ਦੌਰਯੋ ਤੁਰਤ ਲੋਹਗੜ ਆਯੋ ॥੪੦॥
ਸ਼ੇਰ ਸਿੰਘ ਨਾਹਰ ਸਿੰਘ ਮਿਲਯੋ[1]।
'ਗੁਰੂ ਪਠਾਯੋ ਮੈਂ ਇਤ ਮਿਲਯੋ।

[1]ਲਸਨੀਆਂ ਨਾਮੇ ਮਣੀ ਚਮਕਦੀ ਹੈ। [ਸੰਸ:, ਵੈਦੂਰਯ]।

[1]ਸੋਨੇ ਦੇ [ਸੰਸ:, ਪੁਰਟ]।

[1]ਪੰਨੇ ਦੀ ਗੁਲਜ਼ਾਰ ਵਿਚ ਜੜਤ ਕੀਤੀ ਹੋਈ।

[1]ਆਕੇ ਮਿਲਿਆ ਹਾਂ।

-ਕਿਮ ਰੌਰਾ ਮਾਚਯੋ ਤੁਮ ਓਰੀ-।
ਸੁਧਿ ਲੈਬੇ ਹਿਤ ਆਯੋ ਦੌਰੀ ॥੪੧॥
ਅਪਨੇ ਸਿੰਘ ਸੰਗ ਕਰਿ ਦੀਜੈ।
ਪਠਹੁ ਤੁਰਤ ਨਹਿਂ ਬਿਲਮ ਲਗੀਜੈ।'
ਸੁਨਿ ਗੁਰ ਨਾਮ ਬਤਾਇ ਬ੍ਰਿਤੰਤਾ।
'-ਫਤੇ ਲਈ- ਕਹੀਏ ਭਗਵੰਤਾ' ॥੪੨॥
ਸੰਗ ਜਵਾਹਰ ਸਿੰਘ ਪਠਾਯੋ।
ਤਤਛਿਨ ਚਲਯੋ ਗੁਰੂ ਢਿਗ ਆਯੋ।
ਬੈਠੇ ਪ੍ਰਭੂ ਬੂਝਯੋ ਤਿਸ ਤਾਂਈ।
'ਕਸ ਰੌਰਾ ਮਾਚਯੋ ਸਮੁਦਾਈ?' ॥੪੩॥
ਕਹਯੋ ਜਵਾਹਰ ਸਿੰਘ ਕਰ ਜੋਰਿ।
'ਪ੍ਰਭੁ ਜੀ ਭਯੋ ਮੋਰਚੇ ਸ਼ੋਰ?
ਸ਼ੇਰ ਸਿੰਘ ਨਾਹਰ ਸਿੰਘ ਦੋਈ।
ਮੰਤ੍ਰ ਕੀਨ ਮੁਰਚਾ ਢਿਗ ਹੋਈ[1] ॥੪੪॥
ਸਗਰੇ ਸੁਪਤੇ ਤੁਰਕ ਨਿਹਾਰੇ।
ਤੁਮਰੀ ਦਿਸ਼ਿ ਤੇ ਡਰ ਉਰ ਧਾਰੇ।
ਸ਼ੇਰ ਸਿੰਘ ਤਬਿ ਕਹਯੋ ਸੁਨਾਈ।
ਹਾਥ ਜੋਰਿ ਹਮ ਲੇਂ ਬਖ਼ਸ਼ਾਈ ॥੪੫॥
ਨਿਸ ਅੰਧਜਾਰੀ ਪਿਖਿ ਕਰਿ ਪਰੇ।
ਚਰਮ ਧਰੇ[1] ਖਗ ਨੰਗੇ ਕਰੇ।
ਕਟੀਆ ਕਰਤਿ ਭਏ ਤੁਰਕਾਨਾ।
-ਹਾਇ ਖ਼ੁਦਾਇ! ਅਲਾਹਿ!- ਬਖਾਨਾ ॥੪੬॥
ਆਧੀ ਘਰੀ ਕ੍ਰਿਪਾਨ ਬਜਾਏ।
ਕੋ ਹਤਿ ਹ੍ਵੈ ਕੋ ਘਾਇ ਪਲਾਏ।
ਤੁਪਕ ਤਮਾਚੇ ਖੜਗ ਨਿਖੰਗਾ।
ਕਰਾਚੋਲ ਬਹੁ ਲੂਟ ਨਿਸੰਗਾ[1] ॥੪੭॥
ਜਬਹਿ ਮਤਾਬੀ ਜਰੇ ਮਸਾਲਾ।
ਜਿਤ ਕਿਤ ਭਯੋ ਪ੍ਰਕਾਸ਼ ਬਿਸਾਲਾ।
ਆਇ ਆਪਨੇ ਦੁਰਗ ਸਮਾਏ।
ਕਿਸ ਕੋ ਲਗੀ ਨ ਤਾਤੀ ਬਾਏ ॥੪੮॥
ਤੁਰਕ ਫਤੇ ਕੋ ਦੁੰਦਭਿ ਬਾਜਾ।

[1]ਕਿ ਨੇੜੇ ਹੋ ਗਿਆ ਹੈ (ਵੈਰੀ ਦਾ) ਮੋਰਚਾ।

[1]ਢਾਲਾਂ ਧਾਰਕੇ।

[1]ਤਲਵਾਰਾਂ ਨਿਸ਼ੰਗ ਹੋਕੇ ਲੁਟੀਆ।

ਬਹੁ ਤੁਰਕਨਿ ਕੋ ਲੂਟਿ ਸਮਾਜਾ।
ਆਪ ਸਹਾਇਕ ਹ੍ਵੈ ਕਰਿਵਾਯੋ।
ਮਾਰਿ ਖਾਲਸਾ ਉਰ ਹਰਖਾਯੋ' ॥੪੯॥
ਇਤਨੇ ਮਹਿਂ ਹੋਈ ਭੁਨਸਾਰਾ।
ਸੌਚ ਸ਼ਨਾਨ ਗੁਰੂ ਤਨ ਧਾਰਾ।
ਦੋਨਹੁਂ ਜਥੇਦਾਰ ਬੁਲਵਾਏ।
ਆਇ ਤਬਹਿ ਪਗ ਸੀਸ ਨਿਵਾਏ
॥੫੦॥
ਭਏ ਪ੍ਰਸੰਨ ਦੇਖਿ ਗੋਸਾਈਂ।
'ਸਾਧ ਸਾਧ' ਸਭਿਹੂੰਨਿ ਅਲਾਈ।
'ਇਸ ਬਿਧਿ ਹੀ ਮਾਰਨ ਰਿਪੁ ਬਨੈ।
ਬਚੈ ਆਪ ਬਲ ਛਲ ਤੇ ਹਨੈ ॥੫੧॥
ਦੀਜੈ ਤੁਰਕਨ ਸਦਾ ਸਜ਼ਾਇ।
ਰਾਜ ਤੇਜ ਇਨ ਦੇਹੁ ਖਪਾਇ।
ਸਨੇ ਸਨੇ ਲਯਤਾ ਸਭਿ ਲਹੈਂ।
ਨਹੀਂ ਨਗਾਰਬੰਦ ਕੋ ਰਹੈ ॥੫੨॥
ਗਿਰਪਤਿ ਬਨਿ ਹੈਂ ਤਬੈ ਅਧੀਨ।
ਰਹੈਂ ਖਾਲਸੇ ਆਗੇ ਦੀਨ।'
ਇਮ ਕਹਿ ਕਰਿ ਬਰ ਸਤਿਗੁਰ ਪੂਰੇ।
ਸਿਰੋਪਾਇ ਮੰਗਵਾਇਸਿ ਰੂਰੇ ॥੫੩॥
ਬਖਸ਼ੇ ਜਥੇਦਾਰ ਜੋ ਦੋਇ।
ਸ਼ੇਰ ਸਿੰਘ ਨਾਹਰ ਸਿੰਘ ਸੋਇ।
ਸਭਿ ਸਿੰਘਨਿ ਕੋ ਹੁਕਮ ਬਖਾਨਾ।
ਪੂਰਹੁ ਕਾਮਨਾ ਮਨ ਕੀ ਨਾਨਾ ॥੫੪॥
ਸਭਿ ਪਰ ਖੁਸ਼ੀ ਕਰੀ ਹਰਖਾਇ।
ਗਏ ਆਪ ਗਢ ਦੇਖਨਿ ਥਾਇਂ।
ਸਰਬ ਪ੍ਰਕਾਰ ਕਰੀ ਤਕਰਾਈ।
ਗੁਲਕਾਂ ਅਰੁ ਬਰੂਦ ਸਮੁਦਾਈ ॥੫੫॥
ਬਹੁਰ ਸਭਾ ਮਹਿਂ ਆਨਿ ਬਿਰਾਜੇ।
ਜਿਨ ਦੇਖਤਿ ਅਘ ਜੈ ਹੈਂ ਭਾਜੇ।
ਸੁੰਦਰ ਸੂਰਤ ਮੋਹਤਿ ਮਨ ਕੋ।
ਸਾਬਤ ਸਿੱਖ ਰਹੇ, ਧੰਨ ਤਿਨ ਕੋ[1] [1]ਤਿੰਨ੍ਹਾਂ ਨੂੰ ਧੰਨ ਹੈ।

॥ ੫੬ ॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਮੋਰਚਾ ਕਤਲ ਕਰਨ' ਪ੍ਰਸੰਗ ਬਰਨਨੰ ਨਾਮ ਖੋੜਸਮੋ ਅੰਸੂ ॥ ੧੬ ॥

## ੧੭. [ਬਾਘਨ ਤੇ ਬਿੱਜਘੋਖ ਦੇ ਗੋਲੇ ਚਲਾਉਣੇ]

੧੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੮

ਦੋਹਰਾ:

ਸ਼ੇਰ ਸਿੰਘ ਜੋਧਾ ਮਹਾਂ, ਨਾਹਰ ਸਿੰਘ ਤੇ ਆਦਿ।
ਸਭਿਨਿ ਸਿੰਘ ਮਨੁ ਕਾਮਨਾ, ਦਈ ਕਰੇ ਅਹਿਲਾਦ[1] ॥੧॥

[1]ਸਾਰੇ ਸਿੰਘਾਂ ਦੀ ਮਨੋਂ ਕਾਮਨਾ ਦੇਕੇ ਸ੍ਰੀ ਗੁਰੂ ਜੀ ਨੇ ਖੁਸ਼ੀ ਕੀਤੀ।

ਲਲਿਤਪਦ ਛੰਦ:

ਦੇਵਨਿ ਕੋ ਭੀ ਦੁਰਲਭ ਦੀਰਘ
ਚਾਰ ਪਦਾਰਥ ਦੀਨੇ।
ਅੰਤ ਸਮੈਂ ਦੈ ਅਪਨ ਸਮੀਪਾ[1]
ਮਹਾਂ ਕ੍ਰਿਤਾਰਥ ਕੀਨੇ ॥੨॥

[1]ਆਪਣੀ ਸਮੀਪਤਾ ਦੇਕੇ।

ਥਾਨ ਥਾਨ ਪ੍ਰਤਿ ਮੁਰਚਨਿ ਮਾਂਹੀ
ਕਰੇ ਸਿੰਘ ਸਵਧਾਨਾ।
'ਹੋਨਿ ਸਮੀਪ ਨ ਦੀਜੈ ਦੁਰਜਨ
ਸ਼ਸਤ੍ਰਨ ਤੇ ਕਰਿ ਹਾਨਾ' ॥੩॥
ਬਿਨਾਂ ਤ੍ਰਾਸ ਇਕ ਗੁਰ ਕੀ ਆਸਾ
ਸਿੰਘ ਸੁਚੇਤ ਰਹੰਤੇ।
ਦੁਟਸ਼ ਸਮੀਪੀ ਹੋਨਿ ਨ ਪਾਵੈਂ
ਲਾਖਹੁਂ ਗਿਰਦ ਭ੍ਰਮੰਤੇ ॥੪॥
ਉਤ ਸੂਬੇ ਦੋਨਹੁ ਮਿਲਿ ਬੈਠੇ
ਭੀਮਚੰਦ ਢਿਗ ਆਯੋ।
ਗਿਰਪਤਿ ਅਪਰ ਹੰਡੂਰੀ ਆਦਿਕ
ਮਿਲੇ ਆਨਿ ਇਕ ਥਾਯੋ ॥੫॥
ਤੁਰਕ ਮੁਸਾਹਿਬ ਸਜਾਨੇ ਮੁਖਿ ਜੋ
ਬੈਠੇ ਸਰਬ ਸਭਾ ਮੈਂ।
ਸ਼ੋਕ ਪਰਾਜੈ ਤੇ ਚਿਤ ਉਪਜਯੋ
ਤਜਿ ਉਤਸਾਹ ਤਮਾਮੇ ॥੬॥
ਭਾਜਿ ਬਚੇ ਜੇ ਮੁਰਚੇ ਮਹਿਂ ਤੇ
ਸੋ ਤਤਕਾਲ ਬੁਲਾਇ।
ਕਰਨ ਲਗੇ ਦਰਿਯਾਫਤ ਤਿਨ ਕੀ
'ਕਿਸ ਬਿਧਿ ਦੁਸ਼ਮਨ ਆਏ? ॥੭॥
ਕਿਮ ਆਲਮ ਬਹੁ ਕਰੇ ਦਬਾਵਨਿ
ਗ਼ਾਫਲ ਹ੍ਵੈ ਕਰਿ ਸੋਏ।

ਭਈ ਪਰਾਜੈ ਸੁਬਕੀ ਹਮ ਕੋ
ਜਹਿਂ ਕਹਿਂ ਸੁਨਿ ਸਭਿ ਕੋਏ[1]" ॥ ੮ ॥

[1]ਤੁਸਾਡੀ ਹਾਰ ਹੋਈ, ਸਾਡੀ ਇਸ ਵਿਚ (ਸੁਬਕੀ=) ਛੁਟਿਆਈ ਹੋਈ, ਜਿਸ ਨੂੰ ਸਭ ਕੋਈ ਥਾਂ ਥਾਂ ਸੁਣੇਗਾ।

ਕਹਤਿ ਭਏ ਸਭਿ 'ਸੁਨਿ ਨਵਾਬ ਜੀ !
ਰਖੀ ਘਨੀ ਤਕਰਾਈ।
ਜਾਨਿ ਫਜਰ ਕੋ ਵਖਤ ਹੋਇ ਅਬਿ
ਨਰ ਬਹੁਤੇ ਅਲਸਾਈ ॥ ੯ ॥
ਕਰਤਿ ਰੋਜ ਹੀ ਰਹੇ ਇਸੀ ਬਿਧਿ
ਫਜਰ ਵਖਤ ਅਲਸਾਏ।
ਦਿਨ ਮਹਿਂ ਲਰਿ ਹੈਂ ਇਹ ਬਿਸਾਸ ਧਰਿ
ਜਾਗਤਿ ਕਿਤਿਕ ਰਹਾਏ ॥ ੧੦ ॥
ਇਤਨੇ ਮਹਿਂ ਤਸਕਰ ਕੀ ਸਮਸਰ
ਆਨਿ ਪਰੇ ਸਮੁਦਾਈ।
ਪਗਿਯਾ ਕੀ ਨਹਿਂ[1] ਸੁੱਧਿ ਸੰਭਾਰੀ
ਆਯੁਧ ਕਹਾਂ ਉਠਾਈ ॥ ੧੧ ॥

[1]ਸੌਣ ਵਿਚ ਇਕ ਘੜੀ (ਦੇਰ) ਨਹੀਂ ਪਈ।

ਸੁਪਤ ਕਟੇ, ਕੋ ਉਠਨ ਨ ਪਾਏ,
ਕਿਨਹਿਂ ਨ ਬਸਤ੍ਰ ਸੰਭਾਰਾ।
ਇਮ ਜ਼ੁਲਮੀਂ ਤਤਕਾਲ ਕਰਤਿ ਹੀ
ਸਕਲ ਮੋਰਚਾ ਮਾਰਾ ॥ ੧੨ ॥
ਯਾ ਖ਼ੁਦਾਇ ਹਮ ਜਾਨਤਿ ਕਜਾ ਥੇ
ਦਗ਼ਾ ਕਰਹਿਂ ਸੰਘਾਰੈਂ।
ਏਕ ਘਰੀ ਦਰਮਜਾਨ ਪਰੀ ਨਹਿਂ,
ਇਮ ਏ ਗਜ਼ਬ ਗੁਜ਼ਾਰੈਂ ॥ ੧੩ ॥
ਸੂਤੇ ਜਾਗਤਿ ਨਹੀਂ ਬਰਾਬਰ[1]
ਔਚਕ ਖੜਗ ਪ੍ਰਹਾਰੈਂ।
ਪੁਨ ਆਪਸ ਮਹਿਂ ਭਿੜੇ ਭੂਲ ਭਟ
ਭੂਰ ਭਯਾਨਕ ਮਾਰੇ' ॥ ੧੪ ॥

[1]ਸੁੱਤੇ ਜਾਗਦਿਆਂ ਦੇ ਬਰੋਬਰ ਨਹੀਂ ਹੋ ਸਕਦੇ।

ਜ਼ੋਰਦਸਤ ਅਰੁ ਖਾਨ ਵਜੀਦਾ
ਸੂਬੇ ਡੂਬੇ ਲਾਜਾ।
ਰਿਦੇ ਕ੍ਰੋਧ ਕਰਿ ਨੇਤ੍ਰ ਫੇਰਿ ਕਰਿ
ਤਾੜਜੋ ਗਿਰਪਤਿ ਰਾਜਾ ॥ ੧੫ ॥
'ਆਪ ਨਿਚਿੰਤ ਹੋਇ ਕਰਿ ਬੈਠੇ
ਸ਼ਾਹ ਚਮੂੰ ਮਰਿਵਾਈ।

ਕਈ ਹਜ਼ਾਰ ਮਰੀ ਬਹੁ ਨਿਬਰੀ
ਅਪਕੀਰਤਿ ਜਗ ਛਾਈ ॥੧੬॥
ਕਹ੍ਯੋ ਸ਼ਾਹੁ ਸਨ ਜਬਿ ਤੁਮ ਪਹੁੰਚੇ
-ਸਤਿਗੁਰ ਢਿਗ ਨਹਿਂ ਸੈਨਾ-।
ਅਬਿ ਇਹ ਲਰਤਿ ਕੌਨ ਬਿਚ ਹ੍ਵੈ ਕੇ
ਕ੍ਯੋਂ ਨ ਕਹਤਿ ਕੁਛ ਬੈਨਾ? ॥੧੭॥
ਹਜ਼ਰਤ ਸੁਨਹਿ ਮੁਹਿੰਮ ਮਹਾਂ ਇਮ
ਲਰਿ ਕਰਿ ਲਸ਼ਕਰ ਗਾਰਾ[1]। [1]ਗਾਲ ਦਿੱਤਾ।
ਕ੍ਰੋਧ ਕਰਹਿ ਤਬਿ ਕੌਨ ਸਹਾਰੈ
ਬਿਨਸੈ ਰਾਜ ਤੁਮਾਰਾ ॥੧੮॥
ਰਾਤਿ ਮੋਰਚਾ ਕਟ੍ਯੋ ਨਿਕਟ ਤੁਮ
ਭਏ ਨ ਆਨਿ ਸਹਾਈ।
ਨਹੀਂ ਭੇਤ ਅੰਤਰ ਤੇ[†] ਲੇ ਕਰਿ [†]ਪਾ:-ਕਿਸ ਨਰ ਤੇ।
ਸੁਧ ਨਹਿਂ ਪ੍ਰਥਮ ਸੁਨਾਈ ॥੧੯॥
ਲਰਿਬੇ ਕੋ ਤੁਮ ਨਹਿਂ ਬਲ ਘਾਲਹੁ
ਬੈਠੇ ਹੋਇ ਕਿਨਾਰੇ।
ਹਮ ਅਬਿ ਕੂਚ ਕਰਹਿਂ ਚਢਿ ਜਾਵਹਿਂ
ਪਾਛੇ ਤੁਮ ਕੋ ਮਾਰੇ' ॥੨੦॥
ਭੀਮ ਚੰਦ ਅਰੁ ਭੂਪ ਚੰਦ ਜੁਗ
ਹਾਥ ਬੰਦਿ ਕਰਿ ਬੋਲੇ।
'ਕਿਮ ਨਬਾਬ ਜੀ ! ਦੋਸ਼ ਹਮਾਰੇ
ਸੁਧ ਕੁਛ ਰਹੀ ਨ ਓਲੇ[1] ॥੨੧॥ [1](ਅਸੀਂ) ਓਹਲੇ ਸੀ।
ਹਮ ਨਿਤ ਕਹਤਿ ਰਹਤਿ ਹਿਤ ਅਤਿ ਜੁਤਿ[1] [1]ਬਹੁਤੇ ਹਿਤ ਨਾਲ ਅਸੀਂ ਕਹਿੰਦੇ ਰਹਿੰਦੇ ਸਾਂ।
ਤਸਕਰ ਗਨ ਬਟਪਾਰਾ।
ਕਰੇ ਬਟੋਰਨ ਠੌਰ ਠੌਰ ਤੇ
ਗੁਰ ਕੋ ਭਟ ਦਲ ਭਾਰਾ ॥੨੨॥
ਸਭਿ ਤੇ ਅੱਗ੍ਰ ਮੋਰਚਾ ਹੋਯਸਿ
ਰਹੇ ਨ ਬਿਚ ਸਵਧਾਨੇ।
ਕਰੀ ਸਿਆਨਪ ਕਿਨਹੂੰ ਨਾਂਹਿਨ
ਪੁੰਜ ਪ੍ਰਾਨ ਕਿਯ ਹਾਨੇ ॥੨੩॥
ਲਰਿਬੇ ਤੇ ਸਰਬਰ ਨਹਿਂ ਹੋਵਹੁ

ਲਾਖਹੁੰ ਚਮੂੰ ਖਪਾਵੈ।
ਰਹਹੁ ਦੂਰ ਥਿਰ ਹ੍ਵੈ ਕਰਿ ਸਗਰੇ
ਨਿਕਟ ਹੋਨ ਨਹਿਂ ਪਾਵੈਂ ॥੨੪॥
ਅੰਨ ਆਦਿ ਰੋਕਨਿ ਕਰਿ ਰਖੀਅਹਿ,
ਆਛੀ ਬਾਤ ਇਸੀ ਮਹਿਂ।
ਜਾਗ੍ਰਤਿ ਰਹੈਂ ਰਾਤਿ ਕੋ ਸਗਰੇ
ਜੋ ਭਟ ਥਾਨ ਤਿਸੀ ਮਹਿਂ ॥੨੫॥
ਹਮ ਅਨੁਸਾਰਿ ਆਪਿ ਕੇ ਸਭਿ ਬਿਧਿ
ਕਰਹਿਂ ਕਾਰ ਜਿਮ ਭਾਖਹੁ।
ਲਰਨ ਮਰਨ ਜੀਤਨਿ ਅਰੁ ਹਾਰਨ
ਦਿਸ਼ਿ ਖੁਦਾਇ ਅਭਿਲਾਖਹੁ' ॥੨੬॥
ਕਿਤਿਕ ਹਜ਼ਾਰ ਦਰਬ ਗਿਰਪਤਿ ਸਭਿ
ਸੂਬਨਿ ਕੋ ਪੁਨ ਦੀਨਾ।
ਜਬਿ ਕੁਛ ਰਿਸਹਿਂ ਇਸੀ ਬਿਧ ਤ੍ਰਾਸਹਿਂ
ਕਈ ਬਾਰ ਧਨ ਲੀਨਾ ॥੨੭॥
ਚਢਿ ਸਗਰੇ ਪੁਨ ਗਏ ਬਿਲੋਕਨ
ਪਰਜੋ ਮੋਰਚਾ ਛੂਛਾ।
ਕਾਕ ਕੰਕ ਗਨ ਗੀਧ ਸ੍ਵਾਨ ਪਲ
ਖਾਹਿਂ, ਦੇਖਿ ਤਬਿ ਪੂਛਾ ॥੨੮॥
'ਜਬਿ ਪਹੁੰਚੇਂ ਤਬਿ† ਗੁਲਕਾ ਲਾਗੇ
ਲੋਥ ਪਰੀ ਸਮੁਦਾਈ[1]।

ਦਫਨਾਵਨ ਕੀ ਬਿਧਿ ਨਹਿਂ ਬਨਤੀ,
ਪਰੇ ਰਹੈਂ ਤਿਸ ਠਾਈ[1] ॥੨੯॥
ਦੂਰ ਮੋਰਚਾ ਹਟਿ ਕਰਿ ਬਾਂਧਹੁ,
ਨਿਤ ਰਹੀਅਹਿ ਸਵਧਾਨਾ।
ਗੁਰ ਤੇ ਫਤੇ ਨ ਕਬਹੂੰ ਲੀਨਸਿ
ਕਈ ਬਾਰ ਰਨ ਠਾਨਾ' ॥੩੦॥
ਇਮ ਸੁਚੇਤ ਕਰਿ ਸਭ ਥਲ ਫਿਰ ਕਰਿ
ਜੁਗ ਸੂਬੇ ਅਰੁ ਰਾਜੇ।
ਪੁਨ ਪਹੁਚੇ ਨਿਜ ਸਿਵਰ ਬਿਖੈ ਖਲ
ਨਹਿਂ ਕੁਛ ਦੁੰਦਭਿ ਬਾਜੇ ॥੩੧॥

†ਪਾ:-ਤਬ ਪਹੁੰਚੇ ਅਬ।

[1]ਜਦ (ਲੋਥਾਂ ਚੁੱਕਣ) ਪਹੁੰਚਾਂਗੇ (ਸਿੱਖਾਂ ਵੱਲੋਂ) ਗੋਲੀਆਂ ਲੱਗਣਗੀਆਂ ਤੇ ਲੋਥਾਂ ਬਹੁਤ ਸਾਰੀਆਂ ਹਨ।

[1]ਪਏ ਰਹਿਣ ਦਿਓ ਇਸੇ ਥਾਵੇਂ।

ਪ੍ਰਥਮ ਪਹਿਰ ਜੁਗ ਦਿਨ ਕੇ[1] ਬੀਤੇ
ਢਰਯੋ ਦੁਪਹਿਰਾ ਹੇਰਾ।
ਸਤਿਗੁਰ ਬਿਜੀਆ ਤਬਿ ਅਨਾਇ ਕਰਿ
ਤੂਰਨਿ ਆਨਤਿ ਚੇਰਾ[1] ॥੩੨॥
ਜਰੇ ਜਵਾਹਰ ਕੰਚਨ ਸੰਪਟ
ਲੇ ਅਫੀਮ ਕੋ ਆਏ।
ਮਾਵੇ ਕੋ ਪ੍ਰਮਾਣ ਕਰਿ ਤੇਤਿਕ
ਸ਼੍ਰੀ ਗੁਰ ਮੁਖ ਮਹਿਂ ਪਾਏ[†] ॥੩੩॥

[1]ਪਹਿਲੇ ਦੋ ਪਹਿਰ ਦਿਨ ਦੇ।

[1]ਦਾਸ ਨੇ।

[†]ਜਗਾ ਜਗਾ ਕਵੀ ਜੀ ਇਸ ਵਰਣਨ ਵਿਚ ਬੜਾ ਰਸ ਲੈਂਦੇ ਜਾਪਦੇ ਹਨ, ਇਸਦਾ ਉਧਾਰ ਪਿੱਛੇ ਦਸ ਆਏ ਹਾਂ। ਇਕ ਗਲ ਇਹ ਬੀ ਹੈ ਕਿ ਕਵੀ ਜੀ ਦੇ ਸਮੇਂ ਸਿੱਖ ਰਾਜ ਘਰਾਣਿਆਂ ਤੇ ਮੈਨਦਾਬ ਦਿਆਂ ਸਰਦਾਰੀ ਘਰਾਂ ਵਿਚ ਅਫੀਮ ਤੇ ਭੰਗ ਇਕ ਸਰਦਾਰੀ ਦਾ ਅੰਗ ਬਣ ਰਹੀਆਂ ਸਨ ਜਿਸਨੇ ਅਣਗਿਣਤ ਸਰਦਾਰੀਆਂ ਸਿਖਾਂ ਦੀਆਂ ਡੋਬੀਆਂ ਹਨ।

ਸੌਚ ਸ਼ਨਾਨ ਠਾਨਿ ਕਰਿ ਬੈਠੇ
ਊਚੇ ਥਲ ਭਗਵੰਤਾ।
ਸਿੰਘ ਸੁਚੇਤਾ ਕਰਿ ਕਰਿ ਪਹੁੰਚੇ
ਦਰਸਹਿਂ ਮੁਖ ਦੁਤਿਵੰਤਾ ॥੩੪॥
ਲਗਯੋ ਦਿਵਾਨ ਖਾਲਸੇ ਸ਼ੋਭਤਿ
ਜਿਮ ਜਾਵਦ ਸਮੁਦਾਯਾ।
ਰੂਪ ਗੁਬਿੰਦ ਗੁਬਿੰਦ ਸਿੰਘ ਜੀ
ਸ਼ਸਤ੍ਰਨਿ ਸਹਿਤ ਸੁਹਾਯਾ ॥੩੫॥
ਕਿਧੌਂ ਕੁਬੇਰ ਥਿਰਯੋ ਬਿਚ ਜੱਛਨ
ਜ਼ੇਵਰ ਜੋਤਿ ਸੁਹਾਵੈ।
ਦੇਵਨ ਗਨ ਮਹਿਂ ਕਿਧੌਂ ਇੰਦ੍ਰ ਹੈ
ਮੁਦਤਿ ਮਹਾਂ ਦੁਤਿ ਪਾਵੈ ॥੩੬॥
ਕੈ ਮੁਨਿ ਗਨ ਮਹਿਂ ਰਾਮਚੰਦ੍ਰ ਜੀ
ਥਿਰੇ ਸੁਭਤਿ ਸੁਖਦਾਈ।
ਤੁੰਗ ਸਥਲ ਪਰ ਸ਼੍ਰੀ ਪ੍ਰਭੁ ਥਿਰ ਤਬਿ
ਚਹੁੰਦਿਸ਼ਿ ਦ੍ਰਿਸ਼ਟਿ ਲਗਾਈ ॥੩੭॥
ਪਰੇ ਜਹਾਂ ਕਹਿਂ ਦੀਰਘ ਡੇਰੇ
ਤੰਬੂ ਗਨ ਸ਼ਮਿਯਾਨੇ।
ਝੰਡੇ ਥਾਨ ਥਾਨ ਪਰ ਝੂਲਤਿ
ਬਹੁਤ ਬਰਨ ਕੇ ਬਾਨੇ[1] ॥੩੮॥

[1]ਰੰਗ ਰੰਗ ਦੇ ਬਣੇ ਹੋਏ। (ਅ) ਬਹੁਤ ਰੰਗਾਂ ਦੇ ਲਿਬਾਸ।

ਸਿਵਰ ਪਿਖ੍ਯੋ ਪੁਨ ਸੂਬਨਿ ਕੇਰਾ
ਤੰਬੂ ਲਗ੍ਯੋ ਬਨਾਤੀ।
ਤਾਨ੍ਯੋ ਸ਼ਮਿਯਾਨਾ ਬਹੁ ਦੀਰਘ
ਮਖ਼ਮਲ ਕੋ ਬਹੁ ਭਾਂਤੀ ॥ ੩੯ ॥
ਥਿਰੇ ਲੋਕ ਬਹੁ ਖਰੇ ਹਜ਼ਾਰਹੁੰ
ਸ਼ਸਤ੍ਰਨਿ ਜੁਤਿ ਸਵਧਾਨਾ।
ਤਿਹ ਬਿਲੋਕਿ ਮੁਸਕਾਇ ਕਹ੍ਯੋ ਪ੍ਰਭੁ
'ਇਹ ਸਨਮੁਖ ਡਰ ਹਾਨਾ[1]' ॥ ੪੦ ॥

[1]ਇਹ (ਵੈਰੀ) ਸਾਹਮਣੇ ਹੀ ਡਰ ਨਾਸ਼ ਕਰਕੇ (ਬੈਠੇ) ਹਨ।

ਉਦੈ ਸਿੰਘ ਕਰ ਜੋਰਿ ਉਚਾਰੀ,
ਜਬਹਿ ਪ੍ਰਹਾਰੇ ਬਾਨਾ[1]।
ਤਬਿ ਡਰਿ ਕਰਿ ਥਿਰ ਦੂਰ ਰਹਤਿ ਭਾ
ਬਹੁ ਦਿਨ ਬਿਤੇ, ਸੁਹਾਨਾ[1]† ॥ ੪੧ ॥

[1]ਜਦੋਂ ਤੀਰ ਮਾਰੇ ਸਨ (ਆਪ ਨੇ)।

[1]ਤਦੋਂ ਡਰਕੇ ਦੂਰ ਬੈਠਣ ਲਗ ਪਏ ਸਨ (ਇਸ ਗਲ ਨੂੰ) ਬਹੁਤ ਦਿਨ ਬੀਤ ਚੁੱਕੇ ਹਨ, (ਪਰ ਹੁਣ ਮੁੜ ਇਸ) ਸੁਹਣੇ ਥਾਂ ਉਤੇ.......। †ਪਾ:-ਸੁਜਾਨਾ।

ਪ੍ਰਥਮ ਰੀਤਿ ਹੀ ਬੈਠਨ ਲਾਗੇ
-ਕਹਾਂ ਤੀਰ ਨਿਤ ਮਾਰੈਂ[1]-।

[1]ਵੈਰੀ ਵਿਚਾਰਦੇ ਹਨ) ਕਿ (ਗੁਰੂ ਜੀ) ਕੇਹੜਾ ਰੋਜ ਰੋਜ ਤੀਰਾ ਮਾਰਦੇ ਹਨ।

ਅਪਨੋ ਆਪ ਦਿਖਾਵਨ ਕਰਤੇ
ਤੁਰਕ -ਕਹਾਂ ਲਗਿ ਹਾਰੈਂ[1]-' ॥ ੪੨ ॥

[1]ਤੁਰਕ ਆਪਾ ਦਿਖਾਉਂਦੇ ਹਨ ਕਿ ਕਿਥੋਂ ਤਕ (ਸਿੱਖਾਂ ਤੋਂ) ਹਾਰੇ ਰਹੀਏ ਭਾਵ ਪਿਛੇ ਰਹੀਏ।

ਸੁਨਿ ਕੈ ਸ਼੍ਰੀ ਪ੍ਰਭੁ ਹੁਕਮ ਕਰ੍ਯੋ ਤਬਿ
'ਜੁਗ ਤੋਪਨ ਕੋ ਲ੍ਯਾਵੋ।
ਇਸ ਥਲ ਊਚੇ ਪਰ ਥਿਰ ਕਰਿ ਕੈ
ਗੋਰਾ ਡਾਰਿ ਚਲਾਵੋ' ॥ ੪੩ ॥
ਸੁਨਿ ਆਇਸੁ ਕੋ ਸਿੰਘ ਤੁਰਤ ਹੀ
ਗਏ ਤੋਪ ਜਹਿਂ ਠਾਢੀ।
ਐਂਚਨ ਕਰਿ ਆਨੀ ਤਤਛਿਨ ਮਹਿਂ
ਚੌਂਪ ਰਿਦੇ ਮਹਿਂ† ਬਾਢੀ ॥ ੪੪ ॥

†ਪਾ:-ਹਤਨ ਹਿਤ।

ਇਕ ਕੋ ਬਾਘਨ ਨਾਮ ਧਰ੍ਯੋ ਪ੍ਰਭੁ
ਬਿੱਜਘੋਖ ਕਹਿਂ ਦੂਜੀ†।

†ਆਨੰਦਪੁਰ ਲੁਟ ਜਾਣ ਸਮੇਂ ਗੁਰੂ ਜੀ ਦੀਆਂ ਤੋਪਾਂ ਸਿਲਹਖਾਨਾ ਸਭ ਵੈਰੀ ਦਲ ਦੇ ਹੱਥ ਪਿਆ। ਤੋਪਾਂ ਵੀ ਸਰਹਿੰਦ ਆਦਿ ਅੱਪੜੀਆਂ। ਲਾਹੌਰ ਦੋ ਛੋਟੀਆਂ ਤੋਪਾਂ ਅਜੈਬਘਰ ਵਿਚ ਪਈਆ ਹਨ। ਜੋ ਗੁਰੂ ਜੀ ਦੀਆਂ ਖਜਾਲ ਕਰਦੇ ਹਨ। ਬਾਘਨ ਤੇ ਬਿੱਜਘੋਖ ਦੇ ਕੱਦ ਬਹੁਤ

ਵਡੇਰੇ ਸਨ ਏਹ ਬਾਘਣ ਬਿੱਜਘੋਖ ਨਹੀਂ ਹਨ, ਕੋਈ ਹੋਰ ਛੋਟੀਆਂ ਤੋਪਾਂ ਹੋਸਨ।

ਕਰ ਦਿਵਾਨ ਆਗੇ ਥਿਰ ਦੋਨਹੁੰ
ਚੰਦਨ ਪੁਸ਼ਪਨਿ ਪੂਜੀ ॥੪੫॥

ਕਬਿੱਤ:

ਗੁਰ ਕੇ ਪ੍ਰਤਾਪ ਕੀ ਦੁਲਾਰਨ[1] ਕਰਨ ਵਾਰੀ,

[1]ਭਾਵ ਖਿਡਾਣ ਵਾਲੀ।

ਕਿਧੌਂ ਗੁਰੂ ਮੂਰਤ ਕੀ ਰੱਛਾ ਰੂਪ ਧਾਰੀ ਹੈ[1]।

[1]ਗੁਰੂ ਮੂਰਤ ਦੀ ਰੱਖਯਾ ਨੇ ਹੀ ਰੂਪ ਧਾਰਿਆ ਹੈ।

ਕਿਧੌਂ ਬਿਜੈ ਆਪਨੋ ਸਰੂਪ ਧਾਰਿ ਠਾਂਢੀ ਢਿਗ,
ਕਿਧੌਂ ਰੂਪ ਕਾਲਕਾ ਕੋ ਦਾਸਨ ਉਧਾਰੀ ਹੈ[1]।

[1]ਦਾਸਾਂ ਦੇ ਉਧਾਰਨ ਲਈ।

ਸਿੰਘਨਿ ਸਹਾਇ ਹੇਤੁ† ਦੇਤਿ ਹੈ ਦਿਖਾਈ ਸੋਇ,

†ਪਾ:-ਆਇ।

ਕਿਧੌਂ ਮ੍ਰਿੱਤੁ ਦੁਰਜਨ ਕੀ ਦਾਰੁਨ ਸੁਧਾਰੀ ਹੈ[1]।

[1]ਵੈਰੀਆਂ ਦੀ ਭਯਾਨਕ ਮੌਤ ਚੰਗੀ ਤਰ੍ਹਾਂ ਬਣਾਈ ਹੈ।

ਹਿੰਦੁ ਕੋ ਧਰਮ ਧਰਾ ਧਾਰਿਬੋ ਕੋ, ਧੀਰ ਧਰਿ
ਸ਼੍ਰੀ ਗੁਬਿੰਦ ਸਿੰਘ ਤੋਪ ਉਪਮਾ ਬਿਚਾਰੀ ਹੈ[1] ॥੪੬॥

[1]ਹਿੰਦ ਦੇ ਧਰਮ ਨੂੰ ਧਰਤੀ ਤੇ ਰੱਖਣ ਲਈ ਧੀਰਜ ਧਾਰੀ ਗੁਰੂ ਗੋਬਿੰਦ ਸਿੰਘ ਜੀ ਦੀ ਤੋਪ ਦੀ ਇਹ ਉਪਮਾ (ਮੈਂ) ਵਿਚਾਰੀ ਹੈ।

ਗਾਢੇ ਗਢ ਢਾਹਿਬੇ ਕੋ, ਦੀਹ ਦਲ ਦਾਹਿਬੇ ਕੋ,
ਖਾਲਸਾ ਉਮਾਹਿਬੇ ਕੋ ਦੁਰਜਨ ਬਿਹਾਲਕਾ[1]।

[1]ਬਿਹਾਲ ਕਰਨ ਨੂੰ।

ਤੁਰਕਨਿ ਕੋ ਤੇਜ ਤ੍ਰਿਨ ਸੰਚੈ ਸਮ[1] ਬਧ੍ਯੋ ਬਹੁ

[1]ਘਾਹ ਦੇ ਢੇਰ ਵਤ।

ਤਾਂ ਕੇ ਛਾਰ ਕਰਿਬੇ ਕਹੁ ਮਾਨਹੁ ਜੋਤਿ ਜ੍ਵਾਲਕਾ।
ਮੇਘਨ ਕੇ ਬੀਚ ਬਸੇ ਗਾਜਿ ਗਾਜਿ ਗਾਜ ਜੋਇ
ਦੂਜੇ ਦੇਹ ਧਾਰੇ ਜਨੁ ਆਈ ਖਲੁ ਘਾਲਕਾ[1]।

[1]ਬਿਜਲੀ ਜੋ ਗੱਜ ਗੱਜਕੇ ਬਦਲਾਂ ਵਿਚ ਵੱਸਦੀ ਹੈ (ਮਾਨੋਂ ਓਹੋ ਹੀ) ਦੂਜੀ ਦੇਹ (ਤੋਪ ਦੀ ਸ਼ਕਲ) ਧਾਰਕੇ ਵੈਰੀਆਂ ਨੂੰ ਨਾਸ਼ ਕਰਨ ਹਿਤ ਆਈ ਹੈ।

ਦਾਸ ਪ੍ਰਤਿਪਾਲਿਕਾ, ਸੁ ਖਾਲਿਕ ਕੀ ਖਾਲਿਕਾ,
ਸਰੂਪ ਮਨੋ ਕਾਲ ਕਾ, ਪ੍ਰਗਟ ਭਈ ਕਾਲਕਾ[1] ॥੪੭॥

[1]ਕਰਤਾਰ ਦੀ ਰਚੀ ਹੋਈ ਹੈ (ਇਹ ਤੋਪ) ਮਾਨੋਂ ਕਾਲ (ਮੌਤ) ਦਾ ਸਰੂਪ ਹੈ ਯਾ ਕਾਲਕਾ (ਦੇਵੀ) ਪ੍ਰਗਟ ਹੋਈ ਹੈ। [ਅ਼:, ਖਾਲ਼ਿਕ=ਰਚਨ ਹਾਰ। ਖਾਲਿਕਾ=ਰਚੀ ਹੋਈ]।

ਸ੍ਵੈਯਾ:
ਸ਼੍ਰੀ ਮੁਖ ਤੇ ਤਬਿ ਲੇ ਕਰਿ ਆਇਸੁ
ਡਾਰਿ ਬਰੂਦ ਕਸਜੋ ਤਬਿ ਗੋਰਾ।
ਤੰਬੂ ਬਨਾਤੀ ਸੋਂ ਸੂਤ ਬੰਧਜੋ ਮੁਖ
ਕੀਨ ਬਰੋਬਰ ਸ਼ੱਤ੍ਰਨਿ ਓਰਾ[1]।

[1]ਤੁਰਕਾਂ ਦਾ ਬਨਾਤੀ ਤੰਬੂ ਡੋਰਾਂ ਨਾਲ ਬੰਨ੍ਹਿਆਂ ਸੀ, ਤਿਨ੍ਹਾਂ ਸ਼ਤ੍ਰੂਆਂ ਵੱਲ ਬਰੋਬਰ ਕਰਕੇ ਤੋਪ ਦਾ ਮੂੰਹ ਕੀਤਾ।

ਤਾਕ ਭਲੇ ਤਬਿ ਤਜਾਰ ਕਰੀ
ਤਤਕਾਲ ਪਲੀਤੇ ਪੈ ਲਾਇਸਿ ਤੋਰਾ।
ਗਾਜ ਗਿਰੀ ਜਨੁ ਦੀਹ ਅਵਾਜ ਤੇ[1]
ਘੂਕ ਸਬੇਗ[1] ਰਿਪੂ ਸਿਰ ਫੋਰਾ ॥੪੮॥

[1]ਵੱਡੀ ਆਵਾਜ਼ ਨਾਲ।

[1]ਛੇਤੀ।

ਬਾਘਨ ਛੋਰਿ ਕੈ ਤਜਾਰ ਕਰੀ,
ਬਿਜਘੋਖ ਕੋ ਸ਼ੂੰਕ ਚਲਜੋ ਤਬਿ ਗੋਰਾ।
ਸੂਬੇ ਕੋ ਝੰਡਾ ਖਰਾ ਅਵਿਲੋਕ ਕੈ
ਤਾਕ ਕੈ ਮਾਰਤਿ ਭੇ ਤਿਸ ਓਰਾ।
ਫੇਰ ਕਸੀ ਨਹਿੰ ਦੇਰ ਲਗੀ
ਉਰ ਕੰਪ ਉਠੇ ਸੁਨਿ ਕੈ ਰਵਿ ਘੋਰਾ[1]।
ਥੈਲੀ ਕੋ ਪਾਇ ਕੈ ਠੋਕਤਿ ਹੈਂ ਗਜ,
ਦੇਤਿ ਪਲੀਤੇ ਮਹਿੰ ਤੂਰਨ ਤੋਰਾ[1] ॥੪੯॥

[1]ਭਜਾਨਕਸ਼ਬਦ।

[1]ਤੋੜਾ।

ਦੋਹਰਾ:
ਤੰਬੂ ਕਲਸ ਉਡਾਇ ਕੈ, ਝੰਡਾ ਦਿਯੋ ਗਿਰਾਇ।
ਟੂਟ ਪਰਜੋ ਧਰ ਪਰ ਤਬੈ, ਸ਼ੋਰ ਉਠਜੋ ਸਮੁਦਾਇ ॥੫੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਤੋਪ ਮਾਰਨ' ਪ੍ਰਸੰਗ ਬਰਨਨੰ ਨਾਮ ਸਪਤ ਦਸਮੋ ਅੰਸੂ ॥੧੭॥

## ੧੮. [ਘੇਰਾ ਜਾਰੀ। ਭਾਈ ਕਨ੍ਹੱਯਾ ਜੀ]

੧੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੯

ਦੋਹਰਾ:

ਇਸ ਪ੍ਰਕਾਰ ਗੋਰੇ ਚਲੇ, ਲਗੇ ਸੁ ਲਸ਼ਕਰ ਮਾਂਹਿ।
ਝੰਡਾ ਟੁਟਿ ਜੁਗ ਖੰਡ ਭਾ, ਤੰਬੂ ਥਿਰੇ ਸੁ ਨਾਂਹਿ ॥੧॥

ਸ੍ਵੈਯਾ:

ਖਾਨ ਵਜੀਦ, ਲਹੌਰਪਤੀ ਜੁਗ,
ਦੇਖਿ ਕੈ ਗੋਰਨਿ ਕੀ ਅਸ ਮਾਰਾ।
ਛੋਰਿ ਭਜੇ ਅਪਨੋ ਥਲ ਤਾਂ ਛਿਨ
ਆਯੁਧ ਨਾ ਤਨ ਚੀਰ ਸੰਭਾਰਾ[1]।
ਵਾਹਨ ਕੌਨ ਉਡੀਕ ਕਰੈ ਤਬਿ
ਹੋਇ ਬਿਹਾਲ ਭਜੇ ਸਿਰਦਾਰਾ।
ਬੀਚ ਥਿਰੇ ਦਲ ਆਪਨ ਕੇ ਨਹਿਂ,
ਤੂਰਨ ਦੌਰਿ ਕੈ ਕੀਨ ਕਿਨਾਰਾ ॥੨॥

[1]ਨਾ ਸ਼ਸਤ੍ਰ ਤੇ ਨਾ ਸਰੀਰ ਦੇ ਬਸਤਰ ਹੀ ਸੰਭਾਰੇ।

ਗੋਰਨ ਕੀ ਅਸ ਮਾਰ ਕਰੀ
ਜੁਗ ਤੋਪ ਛੁਟੈਂ ਤਬਿ ਬਾਰੰਬਾਰਾ।
ਮਾਰ ਦੀਏ ਤੁਰਕਾਨ ਮਹਾਂ ਭਟ
ਕੀਨ ਬਿਚਾਰ ਨ ਹ੍ਵੈ ਉਪਚਾਰਾ।
ਭਾਜਤਿ ਹੈਂ ਤਜਿ ਕੈ ਪਟ ਆਯੁਧ,
ਤ੍ਰਾਸ ਭਯੋ ਤੁਰਕਾਨ ਮੈਂ ਭਾਰਾ।
ਫੂਟਿ ਗਏ ਸਿਰ, ਟੂਟਿ ਗਏ ਪਗ,
ਛੂਟਿ ਗਏ ਹੱਥਯਾਰ ਨ ਧਾਰਾ[1] ॥੩॥

[1]ਧਾਰੇ ਹੋਏ ਹੱਥਯਾਰ ਵੀ ਛੁੱਟ ਗਏ।

-[1]ਦੀਰਘ ਦੂਰ ਇਤੀ ਲਗਿ ਆਵਹਿ
ਤੋਪ ਦਰਾਜ ਕਹਾਂ ਅਸ ਭਾਰੀ?
ਬ੍ਰਿੰਦ ਬਿਤੇ ਦਿਨ ਕੀਨੇ ਨਿਵੇਸ ਕੋ
ਕੋਇ ਨ ਪਹੁੰਚਿ ਸਕ੍ਯੋ ਨਹਿਂ ਮਾਰੀ।
ਆਜ ਕਹਾਂ ਇਹ ਕੌਤਕ ਭਾ
ਜਿਮ ਪੂਰਬ ਤੀਰ ਅਏ ਇਕ ਬਾਰੀ।
ਹਿੰਦੁਨਿ ਕੋ ਇਹ ਪੀਰ ਕਹਾਵਤਿ
ਹੈ ਕਰਾਮਾਤ ਕਿ ਆਇ ਅਗਾਰੀ[1]? ॥੪॥

[1]ਸੋਚਦੇ ਹਨ:-

[1]ਇਹ) ਕਰਾਮਾਤ ਹੀ ਹੈ ਜੋ ਅੱਗੇ ਆਏ ਹਨ (ਗੋਲੇ)।

ਅੰਗ ਤੁਰੰਗਨਿ ਭੰਗ ਭਏ,

ਬਹੁ ਬੀਰ ਗਿਰੇ ਲਗਿ ਕੈ ਤਨ ਗੋਰੇ।
ਓਟ ਮਹਿਂ ਜਾਇ ਖਰੇ ਥਿਰ ਹੋਵਤਿ,
ਹੇਰਤਿ ਬ੍ਰਿੰਦ ਨਿਵੇਸ ਕੀ ਓਰੇ[1]।
ਸੰਝ ਭਈ ਲਗਿ ਛੂਟਤਿ ਦੋਨਹੁਂ
ਬਾਘਨ ਸੋ ਬਿਜਘੋਖਨ ਘੇਰੇ।
ਬੇਗ ਤੇ ਜਾਤਿ ਕਰੈਂ ਉਤਪਾਤ
ਲਗੈਂ ਭਟ ਗਾਤ ਨ ਜੀਵਤਿ ਛੋਰੇਂ ॥੫॥
ਸੋਦਰ ਕੋ ਸੁਨਿ ਸ਼੍ਰੀ ਗੁਰ ਪੂਰਨ
ਹੋਤਿ ਅੰਧੇਰ ਉਠੇ ਘਰ ਆਏ।
ਤੋਪਨ ਆਨ ਸਥਾਨ ਕਰੀ ਥਿਰ
ਵਾਹਿਗੁਰੂ ਕੀ ਫਤੇ ਗਰਜਾਏ।
ਦੇਗ਼ ਦਈ ਬਰਤਾਇ ਤਬੈ
ਕਰਿ ਖਾਨ ਰੁ ਪਾਨ ਥਿਰੇ ਨਿਜ ਥਾਏ।
ਹ੍ਵੈ ਸਵਧਾਨ ਰਹੈਂ ਤੁਰਕਾਨ ਤੇ,
ਮਾਰਹਿਂ ਸਦਾ ਨਹਿਂ ਮਾਰ ਕੁ ਖਾਏਂ ॥੬॥
ਖਾਨ ਵਜੀਦ ਲਹੌਰ ਪਤੀ ਤਬਿ
ਤੂਰਨ ਲੀਨ ਉਠਾਇ ਕੇ ਡੇਰਾ।
ਆਨ ਸਥਾਨ ਜਹਾਂ ਦਿਢ ਓਟ ਹੈ
ਬਾਸਿਬੇ ਹੇਤ ਸੁਚੇਤ ਹ੍ਵੈ ਹੇਰਾ।
ਤੰਬੂ ਉਖਾਰ ਲਏ ਸਗਰੇ ਉਤ
ਕੀਨੇ ਲਗਾਵਨਿ ਜਾਨਿ ਅਛੇਰਾ।
ਰਾਤਿ ਕੋ ਜਾਗਿਤ ਹ੍ਵੈ ਸਵਧਾਨ
ਸਿਪਾਹਨ ਕੋ ਬਹੁ ਬਾਰ ਹੀ ਟੇਰਾ ॥੭॥
ਤ੍ਰਾਸ ਧਰੇ ਨਿਸ ਬਾਸੁਰ ਮਹਿਂ
ਕਰਿ ਦੂਰ ਹੀ ਦੂਰ ਨਿਵੇਸ ਪਰੇ ਹੈਂ।
ਜੋ ਕਿਸ ਦੇਸ਼ ਤੇ ਸਿੰਘ ਇਕੱਤ੍ਰ ਹ੍ਵੈ
ਆਨਿ ਅਨੰਦਪੁਰੇ ਸੁ ਬਰੇ ਹੈਂ।
ਘਾਤ ਅਨੇਕਨਿ ਤੇ ਪ੍ਰਵਿਸ਼ੈਂ
ਸ਼ਰਧਾ ਗੁਰ ਭਾਉ ਬਿਸਾਲ ਧਰੇ ਹੈਂ।
ਹੋਤਿ ਜਬੈ ਸੁਧ ਤੌ ਪਛੁਤਾਵਹਿਂ
ਯੌਂ ਤੁਰਕਾਨਿ ਕੀ ਹਾਨ ਕਰੇ ਹੈਂ[1] ॥੮॥

[1](ਆਪਣੇ) ਸਾਰੇ ਡੇਰਿਆਂ ਵਲ ਤੱਕ ਰਹੇ ਹਨ।

[1]ਜਦੋਂ ਤੁਰਕਾਂ ਨੂੰ ਪਤਾ ਲਗਦਾ ਹੈ ਕਿ (ਸਿੰਘ ਹੋਰ ਆਕੇ ਅੰਦਰ ਚਲੇ ਗਏ ਹਨ) ਤਦ ਪਛਤਾਉਂਦੇ ਹਨ, ਕਿ ਇਸ ਪ੍ਰਕਾਰ ਤੁਰਕਾਂ ਦੀ ਦਿਨੋਂ ਦਿਨ ਹਾਨ ਕਰਨਗੇ (ਗੁਰੂ ਜੀ,

ਕਿਉਂਕਿ ਅੰਦਰ ਕੁਮਕ ਜੁ ਪਹੁੰਚ ਰਹੀ ਹੈ)।

ਦੋਹਰਾ:

ਲਗੇ ਮੋਰਚੇ ਅਨੰਦਪੁਰਿ, ਦੂਰ ਦੂਰ ਕਰਿ ਘੇਰ।
ਲਾਖਹੁੰ ਫੌਜਾਂ ਚਹੁੰਦਿਸ਼ਨਿ, ਉਤਰੇ ਡੇਰ ਬਡੇਰ[1] ॥ ੯ ॥

[1]ਬੜੇ ਡੇਰੇ।

ਚੌਪਈ:

ਦ੍ਵੈ ਤ੍ਰੈ ਮਾਸ ਬੀਤ ਇਮ ਗਏ।
ਦੂਰ ਦੂਰ ਹਟਿ ਡੇਰੇ ਕਏ।
[1] 'ਗੁਰ ਕੇ ਸੰਗ ਲਰਜੋ ਨਹਿਂ ਜਾਈ।
ਸੁਭਟ ਹਜ਼ਾਰਹੁਂ ਦੇਤਿ ਖਪਾਈ ॥ ੧੦ ॥

[1]ਤੁਰਕ ਸਰਦਾਰ ਐਉਂ ਕਹਿੰਦੇ ਹਨ:-

ਉਤਰੇ ਰਹੋ ਘੇਰਿ ਪੁਰਿ ਸਾਰੋ।
ਜਬਿ ਨਹਿਂ ਪ੍ਰਾਪਤਿ ਹੋਇ ਅਹਾਰੋ।
ਮਿਲਹਿਂ ਆਪ, ਕੈ ਨਿਕਸਿ ਸਿਧਾਵੈ।
ਬਿਨਾਂ ਅੰਨ ਕਿਮ ਕਾਲ ਬਿਤਾਵੈ' ॥ ੧੧ ॥
ਤ੍ਰਾਸ ਧਰਿ ਜੇ ਮੁਰਚੇ ਨੇਰੇ।
ਸੋ ਭੀ ਕਰੇ ਦੂਰ ਥਲ ਡੇਰੇ।
ਏਕ ਉਪਾਵ ਸਿੱਧ ਸਭਿ ਕਰੈਂ।
-ਅੰਨ ਆਦਿ ਅੰਤਰ ਨਹਿਂ ਬਰੈ ॥ ੧੨ ॥
ਜਮਾ ਨਹੀਂ ਗੁਰ ਕੇ ਘਰ ਮਾਂਹੀ।
ਆਇ ਉਪਾਇਨ ਖਰਚ ਸੁ ਖਾਹੀਂ।
ਅੰਨ ਹਜ਼ਾਰਹੁਂ ਮਣ ਨਿਤ ਚਹੀਏ।
ਜਿਸ ਕੋ ਖਾਇ ਪ੍ਰਾਣ ਨਿਰਬਹੀਏ- ॥ ੧੩ ॥
ਸਾਧ ਕਨ੍ਹੱਯਾ ਇਕ ਗੁਰ ਪਾਸ।
ਸਭਿ ਮਹਿਂ ਆਤਮ ਲਖਜੋ ਪ੍ਰਕਾਸ਼।
ਰਾਗ ਨ ਦ੍ਵੈਖ ਹਰਖ ਨਹਿਂ ਸ਼ੋਕ।
ਸ਼ੱਤ੍ਰੂ ਮਿੱਤ੍ਰ ਨਹਿਂ ਭਾਸੈ ਲੋਕ ॥ ੧੪ ॥
ਮਸ਼ਕ ਨੀਰ ਕੀ ਭਰਿ ਢਿਗ ਰਾਖੈ।
ਕਰਹਿ ਪਿਲਾਵਨਿ ਜੋ ਅਭਿਲਾਖੈ।
ਸਿੰਘ ਮੋਰਚੇ ਮਹਿਂ ਥਿਰ ਜੇਈ।
ਜਲ ਤੇ ਤ੍ਰਿਪਤ ਕਰਹਿ ਫਿਰਿ ਤੇਈ[1] ॥ ੧੫ ॥

[1]ਫਿਰਕੇ ਤਿੰਨ੍ਹਾਂ ਨੂੰ।

ਨਿਕਟ ਮੋਰਚੇ ਤੁਰਕਨਿ ਕੇਰੇ।
ਨੀਰ ਨ ਪ੍ਰਾਪਤਿ ਪਜਾਸ ਬਡੇਰੇ।
ਸਭਿ ਦਿਨ ਮੁਰਚੇ ਬਿਖੈ ਬਿਤਾਵੈਂ।
ਤਿਮਰ ਭਏ ਤੇ ਉਠਿ ਕਰਿ ਜਾਵੈਂ ॥੧੬॥
ਪ੍ਰਾਤ ਹੋਨਿ ਤੇ ਪ੍ਰਥਮ ਅੰਧੇਰੇ।
ਥਿਰਹਿਂ ਜਾਇ ਜੋ ਭਟ ਤਿਸ ਬੇਰੇ।
ਦਿਨ ਮਹਿਂ ਭੂਖ ਪਿਪਾਸਾ ਸਹੈਂ।
ਨਿਕਸਨ ਤਿਮਰ ਭਏ ਤੇ ਲਹੈਂ ॥੧੭॥
ਤਿਨ ਪਰ ਭੀ ਕਰਿ ਕ੍ਰਿਪਾ ਕਨ੍ਹਯਾ।
ਭਰਿ ਭਰਿ ਮਸ਼ਕ ਨੀਰ ਬਹੁ ਦੱਯਾ।
ਜਿਤੇ ਮੋਰਚੇ ਮਹਿਂ ਭਟ ਰਹੈਂ।
ਦੁਹਨ ਦਿਸ਼ਨਿ ਕੇ ਦੁਰਿ ਦੁਰਿ ਬਹੈਂ
॥੧੮॥
ਜਲ ਦੁਰਲਭ ਦੋਨਹੁਂ ਦਿਸ਼ਿ ਹੋਇ।
ਯਾਂ ਤੇ ਦੇਤਿ ਸਾਧ ਮਤਿ ਸੋਇ'। 'ਸਾਧੂ ਬੁੱਧੀ ਵਾਲਾ।
ਜਿਮ ਸਿੰਘਨਿ ਕੋ ਜਾਇ ਪਿਲਾਵੈਂ।
ਤਿਮ ਤੁਰਕਨਿ ਕੋ ਨਿਤ ਤ੍ਰਿਪਤਾਵੈ
॥੧੯॥
ਤਿਸ ਕੋ ਦੇਖਿ ਖਾਲਸਾ ਰਿਸੈ।
'ਜਲ ਕਯੋਂ ਦੇਤਿ ਰਿਪੁਨਿ ਗਨ ਬਿਸੈ?'
ਕਈ ਬਾਰ ਤਿਸ ਦੇਤਿ ਹਟਾਇ।
ਸੋ ਨਹਿਂ ਮਿਟੈ ਦੇਤਿ ਜਲ ਜਾਇ ॥੨੦॥
ਇਕ ਦਿਨ ਦਇਆ ਸਿੰਧੁ ਕੇ ਪਾਸਿ।
ਹਿਤ ਪੁਕਾਰ ਕੀਨੀ ਅਰਦਾਸ।
'ਹਮ ਬਹੁ ਤੰਗ ਕਰੈਂ ਰਿਪੁ ਬ੍ਰਿੰਦ।
ਦਰਬ ਮੋਰਚੇ ਰਹੈਂ ਬਿਲੰਦ ॥੨੧॥
ਖਾਨ ਪਾਨ ਨਹਿਂ ਪਹੁੰਚਨਿ ਦੇਤਿ।
ਸਗਰੇ ਦਿਨ ਦੁਖ ਦੈਬੇ ਹੇਤ।
ਤਬਿ ਜਲ ਲੇ ਕਰਿ ਸਾਧ ਕਨ੍ਹੱਯਾ।
ਦੇਤਿ ਤਿਨੈ ਬਹੁ ਕਰਿ ਤ੍ਰਿਪਤੱਯਾ ॥੨੨॥
ਰਹੇ ਹਟਾਇ ਨਹੀਂ ਇਮ ਮਾਨੈ।
ਯਾਂ ਤੇ ਇਸ ਮਹਿਂ ਦੋਸ਼ ਪਛਾਨੈਂ।

ਗਿਰਪਤਿ ਗਨ ਸੋਂ ਮਿਲ੍ਯੋ ਲਖੀਜੈ।
ਕੁਛ ਲਾਲਚ ਕਰਿ ਦੇਤਿ ਜਨੀਜੈ[1] ॥੨੩॥
[1]ਕੁਛ ਲਾਲਚ ਕਰਕੇ (ਪਾਣੀ) ਦਿੰਦਾ ਪ੍ਰਤੀਤ ਹੁੰਦਾ ਹੈ।
ਨਤੁ ਹਮ ਰਿਪੁ ਕੋ ਕਰਿ ਕਰਿ ਤੰਗ।
ਮਾਰੇ ਹੁਤੇ ਸਰੀਰਨਿ ਭੰਗ।'
ਇਮ ਪੁਕਾਰ ਸੁਨਿ ਸਿੰਘਨਿ ਕੇਰੀ।
ਸਾਧ ਹਕਾਰ੍ਯੋ ਢਿਗ ਤਿਸ ਬੇਰੀ ॥੨੪॥
ਨਿਕਟ ਬਿਠਾਇ ਸਹਿਤ ਸਨਮਾਨਾ।
ਸ੍ਰੀ ਮੁਖ ਤੇ ਤਬਿ ਬਾਕ ਬਖਾਨਾ।
'ਕਹਹੁ ਸਾਧ ! ਕ੍ਯੋਂ ਸਹਹੁ ਬਿਖਾਦਾ?
ਬੈਠੇ ਕ੍ਯੋਂ ਨ ਰਹਹੁ ਅਹਿਲਾਦਾ ॥੨੫॥
ਬੀਚ ਜੰਗ ਕੇ ਇਤ ਉਤ ਫਿਰੋ।
ਜਲ ਕੋ ਅਚਵਾਵਨ ਹਿਤ ਧਰੋ।
ਸਿੰਘਨਿ ਤੁਮ ਪਰ ਕਰੀ ਪੁਕਾਰਾ।
ਰਿਪੁ ਗਨ ਕੋ ਦੁਖ ਮਹਿਂ ਦੇਂ ਬਾਰਾ[1] ॥੨੬॥
[1]ਤੂੰ ਦਿੰਦਾ ਹੈਂ ਜਲ।
ਜੇ ਨਹਿਂ ਮਿਟੈਂ ਪਿਲਾਵਨ ਚਾਹੈਂ।
ਸਿੰਘਨ ਕੋ ਦਿਹੁ ਨਿਜ ਪਖ ਮਾਂਹੈਂ[1]।
[1]ਆਪਣੇ ਪੱਖੀ ਸਿੰਘਾਂ ਨੂੰ ਪਿਲਾ।
ਹਮਰੋ ਬੈਰ ਗਿਰੀਸ਼ਨਿ ਸੰਗ।
ਨਾਹਕ ਲਰਤੇ ਹੇਤ ਨ ਜੰਗ[1] ॥੨੭॥
[1]ਜੰਗ ਦਾ ਕਾਰਨ ਕੋਈ ਨਹੀਂ, ਅਨਹੱਕਾ ਸਾਡੇ ਨਾਲ ਲੜਦੇ ਹਨ।
ਗ੍ਰਾਮ ਨਗਰ ਤਿਨ ਕੋ ਨਹਿਂ ਰੋਕ੍ਯੋ।
ਜਰਤਿ ਮੂਢ ਮਤਿ ਹਮਹਿਂ ਬਿਲੋਕ੍ਯੋ[1]।
[1]ਮੂਰਖ ਮਤ ਵਾਲੇ ਸਾਨੂੰ ਵੇਖ ਵੇਖਕੇ ਸੜਦੇ ਹਨ।
ਜਾਇ ਤੁਰਕ ਕੀ ਸ਼ਰਨੀ ਪਰੇ।
ਹਮਰੋ ਦੇਸ਼ ਸੁਨਵਾਨ ਕਰੇ ॥੨੮॥
ਨਿਜ ਸਹਾਇ ਲਸ਼ਕਰ ਲੇ ਆਏ।
ਕਈ ਲਾਖ ਦੇਖਹੁ ਭਟ ਛਾਏ।
ਅਨਿਕ ਜਤਨ ਕੈ ਕਟਕ ਬਟੋਰਾ।
ਪੁਰਿ ਕੋ ਘੇਰ ਲੀਨਿ ਚਹੁੰ ਓਰਾ ॥੨੯॥
ਹਮਹਿਂ ਅਲੰਬ ਅਕਾਲ ਪੁਰਖ ਕੋ।
ਸਭਿ ਜਗ ਕਰਤਾ ਜੋ ਦੁਖ ਸੁਖ ਕੋ।
ਸ਼ੱਤ੍ਰਨਿ ਆਨ ਮੋਰਚੇ ਲਾਏ।

ਤਿਨ ਕੋ ਸਿੰਘ ਹਨਹਿਂ ਸਮੁਦਾਏ ॥੩੦॥
ਨਹਿਂ ਬੈਰੀ ਗਨ ਕੋ ਜਲ ਦੇਹੁ।
ਇਹ ਸਿੱਖ੍ਯਾ ਉਰ ਮਹਿਂ ਧਰਿ ਲੇਹੁ।'
ਸਾਧ ਕਨ੍ਹੰਯਾ ਸੁਨਿ ਗੁਰ ਬਾਨੀ।
ਹਾਥਿ ਜੋਰਿ ਕਰਿ ਤਬਹਿ ਬਖਾਨੀ ॥੩੧॥
'ਸ਼੍ਰੀ ਪ੍ਰਭੁ ਜੀ ਤੁਮਰੇ ਉਪਦੇਸ਼ੂ।
ਮੈਂ ਉਰ ਧਾਰਨ ਕਰੌਂ ਹਮੇਸ਼ੂ।
ਸਦਾ ਚਲੌਂ ਤਿਨਕੇ ਅਨੁਸਾਰੀ।
ਨਹੀਂ ਬਿਪਰਜੈ ਕਰਿ ਹੌਂ ਕਾਰੀ ॥੩੨॥
ਜਹਾਂ ਕਹਾਂ ਇਕ ਰੂਪ ਤੁਮਾਰਾ।
ਨਹਿਂ ਦੂਸਰ ਮੈਂ ਕਹੂੰ ਨਿਹਾਰਾ।
ਜਿਤਿਕ ਚਰਾਚਰ ਜਗਤ ਬਨਾਯੋ।
ਚੌਰਾਸੀ ਲਖ ਜੂਨ ਸੁਹਾਯੋ ॥੩੩॥
ਸਭਿ ਮਹਿਂ ਰਹੇ ਬਿਰਾਜ ਸਮਾਨਾ।
ਸ਼ੱਤ੍ਰ ਮਿੱਤ੍ਰ ਕੋ ਜਾਇ ਨ ਜਾਨਾ।
ਸਭਿ ਥਲ ਤੁਮਰੋ ਰੂਪ ਨਿਹਾਰੋਂ।
ਭੇਦ ਭਿੰਨ ਕੋ ਨਹੀਂ ਬਿਚਾਰੋਂ ॥੩੪॥
ਮੋ ਕੌ ਤੋ ਇਮ ਹੀ ਦ੍ਰਿਸ਼ਟਾਵੈਂ।
ਤੁਮ ਬਿਨ ਦੂਸਰ ਨਦਰ ਨ ਆਵੈ।
ਇਮ ਰਾਵਰ ਕੋ ਹੈ ਉਪਦੇਸ਼ੁ।
ਸੋ ਉਰ ਧਾਰਜੋ ਬਿਨਾ ਕਲੇਸ਼ੂ ॥੩੫॥
ਇਤ ਸਿੰਘਨ ਮਹਿਂ ਆਪ ਬਿਰਾਜੈਂ।
ਉਤ ਤੁਰਕਨ ਮਹਿਂ ਤੁਮ ਹੀ ਛਾਜੈਂ।
ਨਹੀਂ ਪਹਾਰੀ ਮਹਿਂ ਕੋ ਦੂਜਾ।
ਜਹਿਂ ਕਹਿਂ ਕਰਹਿਂ ਆਪ ਕੀ ਪੂਜਾ ॥੩੬॥
ਜਲ ਥਲ ਸਕਲ ਗਗਨ ਅਰ ਅਵਨੀ।
ਅਹੈ ਖੇਲ ਰਾਵਰ ਕੀ ਰਵਨੀ[1]।'
ਇਮ ਸੁਨਿ ਸੰਤ ਕੱਨ੍ਹਯੇ ਪਾਸ।
ਪਰਮ ਪ੍ਰਸੰਨ ਭਏ ਗੁਨ ਰਾਸ ॥੩੭॥
ਸ਼੍ਰੀ ਮੁਖ ਤੇ ਮੁਸਕਾਇ ਬਖਾਨਾ।

[1]ਸੁਹਣੀ।

'ਸੁਨਹੁ ਖਾਲਸਾ ਮਯਾ ਨਿਧਾਨਾ![1]

'ਇਹ ਸਾਧੂ ਬ੍ਰਿਤੀ ਵਾਲਾ ਹੈ ਇਸਨੇ ਇਹ ਚਰਿੱਤ੍ਰ ਲਖ ਲਿਆ ਹੈ ਕਿ ਨਾਨੱਤ੍ਵ ਅਸਲ ਵਿਚ ਇਕ ਹੈ (ਇਸ) ਵਿਚ ਸ਼ੱਤ੍ਰ ਮਿੱਤ੍ਰ (ਦਾ ਭੇਦ ਕੋਈ) ਨਹੀਂ। [ਵਚਿੱਤ੍ਰ=ਅਨੇਕ ਰੰਗੀ, ਨਾਨੱਤ੍ਵ, ਅਨੇਕਤਾ]।

ਸਾਧ ਬ੍ਰਿਤੀ ਇਨ ਲਖਯੋ ਚਰਿੱਤ੍ਰ।
ਇਕ ਬਚਿੱਤ੍ਰ ਮਹਿ ਸ਼ੱਤ੍ਰ ਨ ਮਿੱਤ੍ਰ[੬]
॥੩੮॥
ਇਸ ਕੋ ਕਿਸ ਬਿਧਿ ਕਹਹੁ ਨ ਕੋਈ।
ਕਰਹਿ ਜਥੋਚਿਤ ਜਿਮ ਉਰ ਹੋਈ।
ਨਹਿਂ ਬੈਰੀ ਇਸ ਕੇ ਉਰ ਭਾਸਾ[†]।

[†]ਜਾਕੈ ਛੂਟਿ ਗਯੋ ਭ੍ਰਮ ਉਰਕਾ ॥ ਤਹਿ ਆਗੇ ਹਿੰਦੂ ਕਜਾ ਤੁਰਕਾ। [ਦਸਮ ਗੁਰੂ ਜੀ]।

ਪ੍ਰਭੁ ਇਕ ਸਭਿ ਮਹਿਂ ਲਖਯੋ ਤਮਾਸਾ
॥੩੯॥
ਉਚ ਭੂਮਿਕਾ ਮਹਿਂ ਮਨ ਥਿਰਯੋ।
ਨਾਨਾ ਤਯਾਗ ਏਕ ਰਸ ਢਰਯੋ।
ਧੰਨ ਜਨਮ[†] ਅਪਨੋ ਇਨ ਕੀਨਾ।

[†]ਭਾਈ ਕਨ੍ਹੱਯਾ ਜੀ ਵਜ਼ੀਰਾਵਾਦ ਦੇ ਪਾਸ ਝਨਾਂ ਦੇ ਕੰਢੇ 'ਸੋਧਰੇ' ਜਨਮ ਧਾਰੀ ਹੋਏ। ਬਚਪਨ ਤੋਂ ਪਰਮਾਰਥ ਦਾ ਸ਼ੌਂਕ ਸੀ, ਦਾਨ ਦਾ ਸੁਭਾ ਸੀ। ਧਰਮਸਾਲੇ ਜਾਣ ਦਾ ਚਾਉ ਹੁੰਦਾ ਸੀ। ਜਾਤ ਦੇ ਖੱਤ੍ਰੀ, ਕਿੱਤੇ ਵਲੋਂ ਵਪਾਰੀ ਤੇ ਚੰਗੇ ਧਨਾਢ ਪਿਤਾ ਦੇ ਪੁੱਤ੍ਰ ਸੇ, ਇਸ ਲਈ ਦਾਨ ਬੀ ਚੋਖਾ ਕਰਦੇ ਸੇ। ਪਹਿਲੀ ਸੰਗਤ ਆਪ ਨੂੰ ਭਾਈ ਨਨੂਆਂ ਜੀ ਦੀ ਮਿਲੀ। ਭਾਈ ਨਨੂਆਂ ਜੀ ਨਾਵੇਂ ਸਤਿਗੁਰਾਂ ਦੇ ਸਿੱਖ ਨੇ, ਕਵੀ ਤੇ ਨਾਮ ਰਸੀਏ ਸੇ। ਨਨੂਆਂ ਜੀ ਪਰ ਮਿਹਰ ਕਰਕੇ ਨਾਵੇਂ ਗੁਰਾਂ ਨੇ ਨਾਮ ਦਾ ਅੱਭਯਾਸ ਕਰਨ ਵਾਸਤੇ ਅਪਣੇ ਸਿੱਖ ਲਾਹੌਰ 'ਗਦਾ ਨਰਾਇਣੀ' ਜੀ ਪਾਸ ਟੋਰਿਆ ਸੀ। ਗਦਾ ਨਰਾਇਣੀ ਜਨਮ ਦੇ ਮੁਸਲਮਾਨ ਸੇ ਅਤੇ ਗੁਰ ਘਰ ਤੋਂ ਤਾਰੇ ਹੋਏ ਗੁਰਸਿੱਖ ਸੇ। ਜਦੋਂ ਨਨੂਆਂ ਜੀ ਮੁਕੰਮਲ ਹੋ ਗਏ ਤਾਂ ਗਦਾ ਨਰਾਇਣੀ ਜੀ ਨੇ ਕਿਹਾ: ਜਾਓ ਹੁਣ ਵਿਚਰੋ, ਅਸੀਂ ਆਪਣੇ ਸ਼ਾਹ ਗੁਰੂ ਤੇਗ ਬਹਾਦਰ ਜੀ ਦੇ ਹੁਕਮ ਤੇ ਹੁੰਡੀ ਤਾਰ ਦਿੱਤੀ ਹੈ। ਜਦੋਂ ਨਨੂਆਂ ਜੀ ਪ੍ਰਲੋਕ ਗਏ ਤਾਂ ਭਾਈ ਕਨ੍ਹੱਯਾ ਜੀ ਉਦਾਸ ਹੋ ਵਜ਼ੀਰਾਵਾਦੋਂ ਸੋਧਰੇ ਆਏ। ਫਿਰ ਵੈਰਾਗ ਅਵਸਥਾ ਵਿਚ ਘਰੋਂ ਨਿਕਲ ਟੁਰੇ। ਸੰਤ ਬੰਸ ਨਾਮੇ ਇਕ ਸੰਤ ਦੇ ਸਤਿਸੰਗ ਵਿਚ ਰਹੇ, ਫਿਰ ਉਥੋਂ ਇਸ਼ਾਰਾ ਪਾਕੇ ਡਰੌਲੀ ਗੁਰੂ ਤੇਗ ਬਹਾਦਰ ਸੀ ਦੀ ਸ਼ਰਨ ਆਕੇ ਠੰਢ ਪਈ ਤੇ ਪੂਰਨ ਪਦ ਨੂੰ ਅੱਪੜੇ। ਗੁਰੂ ਜੀ ਦੀ ਆਗਯਾ ਪਾਕੇ ਫਿਰ ਪ੍ਰਚਾਰ ਵਿਚ ਲਗੇ। ਕਵੇ ਪਿੰਡ, ਜੋ ਅਟਕ ਤੋਂ ੨੦ ਕੁ ਮੀਲ ਉਰੇ ਹੈ, ਡੇਰਾ ਪਾਇਆ। ਇਥੇ ਧਰਮਸਾਲ ਬਨਾਈ ਪਰ ਉਪਕਾਰ ਤੇ ਨਾਮ ਦਾ ਪ੍ਰਵਾਹ ਚਲਾ ਦਿੱਤਾ। ਹਰ ਵੇਲੇ ਨਾਵੇਂ ਸਤਿਗੁਰਾਂ ਦੇ ਤੇ ਫੇਰ ਦਸਮੇਂ ਸਤਿਗੁਰਾਂ ਦੇ ਦਰਸ਼ਨਾਂ ਨੂੰ ਸੰਗਤ ਲੈਕੇ ਹਾਜ਼ਰ ਹੁੰਦੇ ਰਹੇ। ਜਦੋਂ ਸ਼ਸਤ੍ਰ ਧਾਰਨ ਦਾ ਹੁਕਮ ਹੋਇਆ ਤਾਂ ਆਪ ਨੇ ਬੀ ਤਲਵਾਰ ਬੰਨ੍ਹ ਲਈ। ਪਰ ਸਤਿਗੁਰਾਂ ਨੇ ਹੁਕਮ ਦਿੱਤਾ ਭਾਈ ਕੰਨ੍ਹੰਯਾ ਤੁਸੀਂ ਰੂਹਾਂ ਤੇ ਫਤੇ ਪਾਓ, ਤੇਗ ਸਾਨੂੰ ਦੇ ਦਿਓ, ਪ੍ਰਚਾਰ ਕਰੋ ਅਰ ਨਾਮ ਦ੍ਰਿੜਾਓ। ਤੁਸੀਂ ਉਪਦੇਸ਼ ਦੇ ਸੂਰਮੇ ਹੋ। ਦੂਜੀ ਸਾਖੀ ਉਪਰਲੀ ਜਲ ਵਾਲੀ ਵਰਤੀ। ਫਿਰ ਆਗਯਾ ਪਾਕੇ ਆਪ ਡੇਰੇ ਆਕੇ ਪਰੋਪਕਾਰ ਤੇ ਨਾਮ ਸੇਵਾ ਵਿਚ ਲੱਗੇ ਰਹੇ। ਆਪ ਤੋਂ ਵਰੋਸਾਏ ਭਾਈ ਸੇਵਾਦਾਸ ਜੀ ਗੁਰਮੁਖ ਹੋਏ ਹਨ ਜਿਨ੍ਹਾਂ ਦੇ ਨਾਮ ਤੇ ਆਪਦੀ ਸੰਪ੍ਰਦਾ ਦਾ ਨਾਮ 'ਸੇਵਾ ਪੰਥੀ' ਪਿਆ। ਦੂਜੇ ਇਕ ਮੁਗ਼ਲ ਸੌਦਾਗਰ ਵੀ ਭਾਈ ਕਨ੍ਹੱਯਾ ਜੀ ਨੂੰ ਮਿਲਕੇ ਨਾਮ ਰਸੀਆਂ ਹੋਇਆ। ਵਪਾਰ ਘਰ ਬਾਰ ਛੱਡਕੇ ਕਵੇ ਹੀ ਰਿਹਾ ਤੇ ਸਾਰੀ ਉਮਰ ਭਜਨ ਵਿਚ ਬਿਤਾਈ, ਇਸਦਾ ਨਾਮ 'ਨਿਹਾਲ ਨੂਰੀ' ਪੈ ਗਿਆ ਸੀ। ਇਸ ਤਰ੍ਹਾਂ ਅਨੇਕਾਂ ਨੂੰ ਤਾਰਦੇ ਗੁਰਬਾਣੀ ਤੇ ਨਾਮ ਦਾ ਪ੍ਰਚਾਰ ਕਰਦੇ ਆਪ ਸੱਚਖੰਡ ਜਾ ਬਿਰਾਜੇ। ਆਪ ਦੇ ਵਰੋਸਾਏ ਸੰਤ ਸੇਵਾਦਾਸ ਤੋਂ ਸੰਤ 'ਅੱਡਣ' ਜੀ ਬੜੇ ਪ੍ਰਤਾਪੀ ਗੁਰਮੁਖ ਹੋਏ। ਇਨ੍ਹਾਂ ਦੇ ਨਾਮ ਤੇ ਸੰਪ੍ਰਦਾਂ ਨੂੰ 'ਅੱਡਣ ਸ਼ਾਹੀ' ਬੀ ਕਹਿੰਦੇ ਹਨ।

ਜਿਸ ਕੋ ਬਖਸ਼ੇ, ਹੁਇ ਦੁਖ ਹੀਨਾ
॥੪੦॥

ਇਹ ਭੀ ਅਪਨੋ ਪੰਥ ਪ੍ਰਕਾਸ਼ੈ।
ਬਹੁ ਲੋਕਨਿ ਕੀ ਕੁਮਤਿ ਬਿਨਾਸ਼ੈ।
ਸੁਨਿ ਪ੍ਰਭੁ ਤੇ ਸਭਿ ਸਿੰਘ ਅਨੰਦੈ।
ਦ੍ਵੈਤ ਹਤੀ ਲਹਿ ਬ੍ਰਹਮ ਅਨੰਦੇ ॥੪੧॥
ਤਿਸ ਦਿਨ ਤੇ ਨਹਿਂ ਕਿਸ ਕੁਛ ਕਹਜੋ।
ਤਿਮ ਹੀ ਜਲ ਕੋ ਪਜਾਵਤਿ ਰਹਜੋ।
ਸਰਬ ਮੋਰਚੇ ਮਹਿਂ ਫਿਰਿ ਕਰਕਿ।
ਜਲ ਕੋ ਦੇਤਿ ਮਸ਼ਕ ਨਿਤਿ ਭਰਿ ਕੈ
॥੪੨॥
ਇਸ ਕੋ ਨਹਿਂ ਮਾਰਿਤ ਕੋ ਗੋਰੀ।
ਫਿਰਤਿ ਰਹੈ ਲਰਤੇ ਜੁਗ ਓਰੀ।
ਸਾਧ ਜਾਨਿ ਕਰਿ ਬੰਦਨ ਕਰੈਂ।
ਜਲ ਕੋ ਲੇਤਿ ਤ੍ਰਿਖਾ ਕੋ ਹਰੈਂ ॥੪੩॥
ਇਮ ਘੇਰਾ ਕਰਿ ਅੰਨ ਹਟਾਯੋ[1]-।
ਕੇਤਿਕ ਦਿਨ ਲਗਿ ਅੰਤਰ ਖਾਯੋ[1]।
ਲਗਜੋ ਨਿਖੁਟਨਿ ਅੰਨ ਮਹਾਨੇ।
ਜੇ ਅਵੱਸ ਚਹਿਯਤਿ ਨਿਤ ਖਾਨੇ ॥੪੪॥

[1]ਤੁਰਕਾਂ ਨੇ) ਅੰਨ ਰੋਕ ਦਿੱਤਾ।
[1]ਅੰਦਰੋਂ ਹੀ ਛਕਦੇ ਰਹੇ (ਸਿੰਘ)।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਭਾਈ ਕਨ੍ਹੈਯਾ ਸਾਧ ਕੋ' ਪ੍ਰਸੰਗ ਬਰਨਨੰ ਨਾਮ ਅਸ਼ਟਦਸਮੋ ਅੰਸੂ ॥੧੮॥

## ੧੯. [ਵੈਰੀ ਦੀ ਫੌਜ਼ ਦੇ ਬਜ਼ਾਰ ਵਿਚੋਂ ਰਸਦ ਲਿਆਂਦੀ]

੧੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੦

ਦੋਹਰਾ:

ਅੰਨ ਭਯੋ ਥੋਰਾ ਜਬੈ, ਛੁਧਤਿ ਰਹਤਿ ਨਰ ਬ੍ਰਿੰਦ।
ਚਿਤਵਹਿਂ ਜਤਨ ਅਨੇਕ ਹੀ, ਮਿਲਹਿਂ ਸਿੰਘ ਬਲਵੰਦ ॥੧॥

ਚੌਪਈ:

ਕੇਤਿਕ ਸਿੰਘ ਬਿਸਾਲ ਜੁਝਾਰੇ।
ਮਿਲਿ ਆਪਸ ਮਹਿਂ ਮਸਲਤ ਧਾਰੇ।
ਜਹਾਂ ਬਿਲੋਕੈਂ ਅੰਨ ਮਹਾਂਨਾ।
ਬਿਪਨੀ[1] ਆਦਿ ਵਿਖੈ ਸਵਧਾਨਾ ॥੨॥
ਆਛੀ ਰੀਤਿ ਜੋਹਿ ਸਭਿ ਲੀਨਾ।
ਆਵਨ ਜਾਨਿ ਘਾਤ ਸਭਿ ਚੀਨਾ।
ਤੁਰਕ ਸ਼ੱਤ੍ਰੁਗਨ ਹੁਇਂ ਜੁਤਿ ਆਲਸ।
ਤਬਿ ਪਹੁੰਚਨਿ ਕੀ ਠਾਨੀ ਲਾਲਸ ॥੩॥
ਹੋਇ ਤੁਰੰਗਨਿ ਪਰ ਅਸਵਾਰ।
ਸਨਧਬੱਧ ਹੁਇ ਬਲ ਕੋ ਧਾਰਿ।
ਗਏ ਅਚਾਨਕ ਬਡੇ ਬਜਾਰੂ[†]।
ਭਏ ਪ੍ਰਵੇਸ਼ਨਿ ਬੀਰ ਜੁਝਾਰੂ ॥੪॥
ਸ਼ੇਰ ਸਿੰਘ ਜਿਨ ਮਹਿਂ ਮੁਖਿ ਜੋਧਾ।
ਪਰੇ ਤੁਰਕ ਗਨ ਪਰ ਧਰਿ ਕ੍ਰੋਧਾ[1]।
ਅਰਧਨਿ ਕਹਤੋ[1] 'ਉਠਾਵਨ ਕੀਜੈ।
ਅੰਨ ਘ੍ਰਿੱਤ ਬਹੁ ਸਿਤਾ ਲਈਜੈ ॥੫॥
ਇੱਤਯਾਦਿਕ ਵਥੁ ਭੱਖਜਨ ਕੇਰੀ।
ਲੀਜਹਿ ਲੂਟ ਧਾਰਿ ਬਿਨ ਦੇਰੀ।
ਸਭਿਹਿਨ ਤੇ ਆਗੇ ਹਟਿ ਆਵੋ।
ਨਹਿਂ ਸ਼ੱਤ੍ਰੁਨਿ ਮਹਿ ਬਿਲਮ ਲਗਾਵੋ' ॥੬॥
ਇਮ ਕਹਿ ਪਰੇ ਧਾਇ ਕਰਿ ਸੂਰੇ।
ਵਿਸਤੁਨਿ ਸੋਂ ਬਜ਼ਾਰ ਜਹਿਂ ਪੂਰੇ।
ਜਿਸ ਦਿਸ਼ਿ ਚਮੂੰ ਸ਼ਸਤ੍ਰ ਗਨ ਧਾਰੀ।
ਤਿਤ ਦਿਸ਼ ਸ਼ੇਰ ਸਿੰਘ ਬਲ ਭਾਰੀ ॥੭॥
ਹਲਾਹੂਲ ਬੋਲਤਿ ਬਿਚ ਬਰੇ।

[1]ਦੁਕਾਨਾਂ ਵਿਚ, ਬਾਜ਼ਾਰ ਵਿੱਚ।

[†]ਮੁਰਾਦ ਤੁਰਕਾਂ ਦੇ ਅੰਨ ਦਾਣੇ ਦੇ ਫੌਜੀ ਬਜ਼ਾਰ ਤੋਂ ਹੈ ਦੇਖੋ ਅੰਕ ੧੮।

[1]ਬਹੁਤੇ ਤੁਰਕਾਂ ਤੇ ਕ੍ਰੋਧ ਕਰਕੇ ਜਾ ਪਏ (ਸਿੰਘ)।

[1]ਅੱਧਿਆਂ ਨੂੰ ਆਖਿਆ ਕਿ ਤੁਸੀਂ.......।

ਬਨਕਨ ਤੇ ਵਸਤੂ ਗਨ ਧੇਰੇ।
ਸਰਬ ਲੂਟ ਕਰਿ ਪੋਟ ਬੰਧਾਈ।
ਆਧੇ ਸਿੰਘਨਿ ਲੀਨਿ ਉਠਾਈ ॥੮॥
ਭਈ ਤੁਰਕ ਦਲ ਮਹਿਂ ਸੁਧਿ ਸਾਰੇ।
ਤਤਛਿਨ ਦੁੰਦਭਿ ਬਜੇ ਜੁਝਾਰੇ।
ਸ਼ਸ਼ਤ੍ਰ ਸੰਭਾਰਤਿ ਹੋਵਤਿ ਤਜਾਰ।
ਕੋ ਘੋਰਨਿ ਪੈ ਹ੍ਵੈ ਅਸਵਾਰ ॥੯॥
ਕੇਤਿਕ ਤੁਪਕ ਪਦਾਤੀ ਛੋਰੇ।
ਭੇ ਮੁਕਾਬਲੇ ਸਿੰਘਨਿ ਓਰੇ।
ਦੋ ਸੈ ਜ੍ਵਾਲਾ ਬਮਨੀ ਤਜਾਰ।
ਰਵਾਂ ਦਸਤ ਕਰਿ ਕੈ ਇਕ ਬਾਰ ॥੧੦॥
ਸ਼ੇਰ ਸਿੰਘ ਤਤਕਾਲ ਛੁਰਾਈ।
ਗਿਰੇ ਦੜਾ ਦੜ ਜੇ ਅਗੁਵਾਈ।
ਉਤ ਸੂਬੇ ਅਰੁ ਗਿਰਪਤਿ ਸਾਰੇ।
ਭਟਨ ਤਜਾਰ ਕਹਿ ਬਾਰੰ ਬਾਰੇ ॥੧੧॥
'ਘੇਰਹੁ ਦੁਰਗ ਬਿਖੈ ਨਹਿਂ ਬਰੈਂ।
ਹਤਹੁ ਸ਼ੱਤ੍ਰ ਸਭਿ ਬਾਹਰ ਮਰੈਂ।'
ਲੈ ਲੈ ਤੁਪਕ ਚਰਮ[1] ਤਰਵਾਰੈਂ। [1]ਢਾਲਾਂ।
ਤ੍ਰਾਸ ਸਮੇਤ ਹੋਇ ਪਰਵਾਰੈ[1] ॥੧੨॥ [1]ਘੇਰ ਲਿਆ।
ਪ੍ਰਥਮ ਛੁਟੀ ਗਨ ਗੋਰੀ ਤੀਰ।
ਪੁਨ ਤਰਵਾਰਨਿ ਹ੍ਵੈ ਕਰ ਬੀਰ[1]। [1]ਫਿਰ ਤਲਵਾਰਾਂ ਹੱਥ ਵਿਚ ਲੈ ਕੇ ਸੂਰਮੇ।
ਤਛਾ ਮੁੱਛ ਕਰਿਤੇ ਚਲਿ ਆਏ।
ਕਰੇ ਸੰਘਾਰਨ ਜੇ ਅਗੁਵਾਏ ॥੧੩॥
ਅਪਨੇ ਘਾਇਲ ਮ੍ਰਿਤਕ ਉਠਾਏ।
ਪਹੁੰਚਿ ਲੋਹਗੜ ਕੇ ਨਿਯਰਾਏ।
ਤਹਿਂ ਤੇ ਦਗ਼ੀ ਤੋਪ ਬਹੁ ਭਾਰੀ।
ਗੋਰੇ ਚਲਨ ਲਗੇ ਤਿਸ ਬਾਰੀ ॥੧੪॥
ਹਟਿ ਕਰਿ ਤੁਰਕ ਬਰੇ ਨਿਜ ਲਸ਼ਕਰ।
ਸਿੰਘ ਲੋਹਗੜ ਪ੍ਰਵਿਸ਼ੇ ਬਲ ਧਰਿ।
ਲੂਟਿ ਅੰਨ ਲੇ ਪੋਟ ਬਰੇ ਹੈਂ।
ਮਨ ਭਾਵਤਿ ਪੁਨ ਅਚਨ ਕਰੇ ਹੈਂ ॥੧੫॥

ਰਹੇ ਬਿਸੂਰਤਿ ਤੁਰਕ ਘਨੇਰੇ।
'ਗ਼ਜ਼ਬ ਗੁਜ਼ਾਰਜੋ ਔਚਕ ਹੇਰੇ।
ਬ੍ਰਿੰਦ ਸੁਭਟ ਸੰਘਾਰਨ ਕੀਨੇ।
ਲੂਟ ਬਜ਼ਾਰ ਵਸਤੁ ਗਨ ਲੀਨੇ ॥੧੬॥
ਬਹੁਰ, ਸਿੰਘ ਜੀਵਤ ਗਢ ਬਰੇ।
ਹਮ ਲਾਖੋਂ ਪਰ ਨਿਜ ਬਲ ਕਰੇ।'
ਭੀਮ ਚੰਦ ਸੂਬੇ ਢਿਗ ਆਯੋ।
ਬੈਠਜੋ ਨਿਕਟ 'ਸਲਾਮ' ਅਲਾਯੋ ॥੧੭॥
ਕਹਜੋ ਬੰਦਿ ਕਰ 'ਗਜ਼ਬ ਗੁਜ਼ਾਰਾ।
ਲਸ਼ਕਰ ਕੋ ਲੁਟ ਲੀਨ ਬਜ਼ਾਰਾ।'
ਇਤਨੇ ਮਹਿਂ ਬਨੀਏਂ ਗਨ ਆਏ।
ਲੂਟਨ ਕੋ ਬਿਰਤੰਤ ਬਤਾਏ ॥੧੮॥
ਘਨੋ ਅੰਨ ਕੈ ਘ੍ਰਿਤ ਮਿਸਟਾਨਾ।
'ਇਹ ਲੇ ਗਏ ਬਜਾਇ ਕ੍ਰਿਪਾਨਾ।
ਅਪਰ ਵਸਤੁ ਕੋ ਹਾਥ ਨ ਡਾਰਾ।
ਸਭਿ ਤੇ ਪੂਰਨ ਹੁਤੋ ਬਜ਼ਾਰਾ' ॥੧੯॥
ਸੁਨਿ ਕੈ ਭੀਮਚੰਦ ਤਬਿ ਕਹਜੋ।
'ਅੰਤਰ ਕੋ ਬ੍ਰਿਤੰਤ ਇਮ ਲਹਜੋ।
ਅੰਨ ਗਯੋ ਥੁਰ ਛੁਧਾ ਦੁਖਾਏ।
ਯਾਂ ਤੇ ਸਿੰਘ ਬਾਜ਼ ਸਮ ਆਏ ॥੨੦॥
ਅਬਿ ਗੁਰ ਨਿਕਸੈਗੋ ਪੁਰਿ ਛੋਰਿ।
ਨਿਸ ਮਹਿਂ ਕਬਹਿ ਜਾਇ ਕਿਤਿ ਓਰ।
ਜਮਾ ਨਹੀਂ ਕੁਛ ਪੁਰਿ ਕੇ ਅੰਤਰ।
ਹਮ ਤੋ ਜਾਨਤਿ ਹਾਲ ਨਿਰੰਤਰ ॥੨੧॥
ਸਰ ਮੁਹਿੰਮ ਅਬਿ ਜਾਨੀ ਪਰੈ'। 'ਮੁਹਿੰਮ ਹੁਣ ਫਤੇ ਹੋਈ ਜਾਣੀ ਪੈਂਦੀ ਹੈ।
ਬਿਨਾ ਅੰਨ ਕੋ ਧੀਰ ਨ ਧਰੈ।'
ਤਬਿ ਸੂਬੇ ਡੂਬੇ ਵਿਚ ਲਾਜਾ।
-ਲੁਟਜੋ ਬਜ਼ਾਰ ਬੁਰੋ ਬਡ ਕਾਜਾ-
॥੨੨॥
ਜਥੇਦਾਰ ਨਿਜ ਸਰਬ ਹਕਾਰੇ।
ਤਾੜਨ ਕਰਤੇ ਬਾਕ ਉਚਾਰੇ।
'ਕਹਾਂ ਸਿੰਘ ਤੁਮ ਲਾਖਹੁਂ ਬੀਰ?

ਡਰਤਿ, ਨ ਲਰਤਿ, ਰਹਹੁ ਮਨ ਭੀਰੁ[1]! ॥੨੩॥
ਅਬਿ ਤੇ ਆਗੇ ਰਹੀਅਹੁ ਤਜਾਰ।
ਸਭਿਨਿ ਤੁਰੰਗ ਜ਼ੀਨ ਕੋ ਡਾਰਿ।
ਜਿਤ ਕਿਤ ਦੇਖਹੁ ਸਿੰਘ ਜਿ ਆਏ।
ਰੋਕਹੁ ਤੁਰਤ ਧਾਇ ਅਗੁਵਾਏ ॥੨੪॥
ਆਲਸ ਕਾਜ ਕਰਜੋ ਪਰਿ ਰਹੇ।
ਵਸਤੁ ਲੁਟਾਇ ਮਾਰ ਕੋ ਲਹੇ।
ਪ੍ਰਥਮ ਮੋਰਚਾ ਸਕਲ ਕਟਾਵਾ।
ਅਪਜਸੁ ਭਯੋ ਸਰਬ ਬਿਦਤਾਵਾ ॥੨੫॥
ਜਹਿਂ ਕਹਿਂ ਮਾਰਿ ਜਾਤਿ ਹੈਂ ਸਿੰਘ।
ਜਿਮ ਗਜ ਗਨ ਪਰ ਧਾਵਤਿ ਸਿੰਘ[1]।
ਕਹਾਂ ਭਯੋ ਤੁਮ ਕੋ ਬਲ ਹਾਰਾ?
ਬਿਜੈ ਨ ਪ੍ਰਾਪਤਿ ਭੀ ਕਿਸ ਬਾਰਾ' ॥੨੬॥
ਤਬਿ ਸੂਬੇ ਗਿਰਪਤਿ ਚਢਿ ਸਾਰੇ।
ਫਿਰੇ ਚਹੂੰ ਦਿਸ਼ ਕਰਤਿ ਨਿਹਾਰੇ।
ਥਾਨ ਥਾਨ ਪਰ ਕਰਿ ਤਕਰਾਈ।
ਸੁਭਟ ਮੋਰਚੇ ਦਿਏ ਬਿਠਾਈ ॥੨੭॥
'ਇਹਾਂ ਸੁਚੇਤ ਬਨੇ ਨਿਤ ਰਹੀਯਹਿ।
ਅੱਗ੍ਰ ਵਧਨ ਕੋ ਚਿਤ ਨਹਿਂ ਚਹੀਯਹਿ।
ਗ਼ਾਫਲ ਹੋਇ ਨ ਧਰਿ ਵਿਸ਼ਵਾਸ਼ਾ।
ਦੇਖਤਿ ਰਹੋ ਰਿਪੁਨਿ ਕੀ ਆਸਾ[1] ॥੨੮॥
ਤਜਾਰ ਤੁਫੰਗ ਹਾਥ ਧਰਿ ਰਾਖਹੁ।
ਨਿਕਸਹਿਂ ਸਿੰਘ ਹਤਹੁ ਚਿਤ ਮਾਖਹੁ[1]।
ਅਸ ਨਹਿਂ ਹੋਇ ਕਾਟ ਪੁਨ ਜਾਵੈਂ।
ਨਾਹਕ ਤੁਮਰੇ ਪ੍ਰਾਨ ਗਵਾਵੈਂ ॥੨੯॥
ਇਮ ਚਹੂੰ ਓਰ ਮੋਰਚੇ ਸਾਰੇ।
ਫਿਰ ਕਰਿ ਸੂਬੇ ਨ੍ਰਿਪਨ ਨਿਹਾਰੇ।
ਕਰਿ ਸਵਧਾਨ ਸਥਾਪਨ ਕਰੇ।
ਭਾਂਤਿ ਭਾਂਤਿ ਕੀ ਸੀਖਜਾ ਕਰੇ ॥੩੦॥

[1]ਮਨ ਦੇ ਕਾਇਰ ਹੋ ਰਹੇ ਹੋ।
[1]ਸ਼ੇਰ।
[1]ਵੈਰੀਆਂ ਵੱਲ।
[1]ਦਿਲ ਦੇ ਗੁੱਸੇ ਨਾਲ ਮਾਰੋ।

ਇਤ ਸਤਿਗੁਰ ਕੇ ਢਿਗ ਜਬਿ ਗਏ।
ਸ਼ੇਰ ਸਿੰਘ ਨਾਹਰ ਸਿੰਘ ਲਏ।
ਬੰਧਨ ਕਰਿ ਗੁਰ ਫਤੇ ਬੁਲਾਈ।
ਲੂਟਨ ਕੀ ਸਭਿ ਗਾਥ ਸੁਨਾਈ ॥੩੧॥
'ਸਿੰਘ ਛੁਧਾਤੁਰ ਭਏ ਬਿਸਾਲਾ।
ਪਿਖਿ ਬਜ਼ਾਰ ਹੇਲੋ ਤਬਿ ਘਾਲਾ।
ਖੈਬੇ ਹੇਤੁ ਅੰਨ ਬਹੁ ਲਜਾਏ।
ਤੁਰਕ ਨਿਕਟ ਪਹੁੰਚੇ ਗਨ ਘਾਏ' ॥੩੨॥
ਸ਼੍ਰੀ ਪ੍ਰਭੁ ਕਹਜੋ 'ਘਾਤ ਲਖਿ ਮਾਰਹੁ।
ਬਹੁਤਨ ਮਹਿਂ ਨਹਿਂ ਹੇਰਿ ਪਧਾਰਹੁ।
ਖਾਨ ਪਾਨ ਜੇਤਿਕ ਕਰਿ ਪਾਵੋ।
ਥਿਰੋ ਸੰਤੋਖ ਧਾਰਿ ਸੋ ਖਾਵੋ' ॥੩੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਉਨੀਸਮੋ ਅੰਸੂ ॥੧੯॥

## ੨੦. [ਜ਼ੋਰ ਦੀ ਸ਼ਰ੍ਹਾ ਕੀਤਿਆਂ ਤੁਰਕ ਨਹੀਂ ਬਣਦਾ]

੧੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੧

ਦੋਹਰਾ:

†ਇਕ ਸਿਖ ਗਹਿ ਲੀਨਸਿ ਤਹਾਂ, ਕੈਦ ਕਰਜੋ ਬਲ ਨਾਲ।
ਸੁੰਨਤ ਕਰਿ, ਸਿਰ ਕੇਸ਼ ਹਰਿ, ਤੱਦੀ[1] ਕੀਨ ਬਿਸਾਲ ॥੧॥

[1]ਜ਼ੋਰਾਵਰੀ। †ਇਹ ਸੌ ਸਾਖੀ ਦੀ ੩੨ਵੀਂ ਸਾਖੀ ਹੈ।

ਚੌਪਈ:

ਕਹਿ ਕਰਿ ਕਲਮਾ ਤਬੈ ਪਠਾਯੋ।
ਤਊ ਸਿੱਖ ਮਨ ਨਾਂਹਿ ਹਲਾਯੋ।
ਬਲ ਤੇ ਕਰੀ ਸ਼ਰ੍ਹਾ ਤਬਿ ਸਾਰੀ।
ਖਾਨੇ ਕੋ ਖਵਾਇ ਤਿਸ ਬਾਰੀ ॥੨॥
ਗ਼ੁਸਲ ਕਰਾਇ ਅਪਨਿ ਬਿਧਿ ਤਾਂਹੂ।
'ਗੁਰ ਗੁਰ' ਜਪੈ ਭਲੇ ਉਰ ਮਾਂਹੂ।
ਸਰਬ ਸ਼ਰ੍ਹਾ ਕਰਿ ਦੀਨੋ ਛੋਰ।
ਆਇ ਬਿਸੁਰਤਿ ਸੋ ਗੁਰ ਓਰ ॥੩॥
ਹੁਤੋ ਸਮਾਂ ਪਠਤੇ ਰਹਿਰਾਸ।
ਗੁਰ ਪਗ ਬੰਦੇ ਹ੍ਵੈ ਕਰਿ ਪਾਸ।
ਲਗਜੋ ਦਿਵਾਨ ਮਹਾਨ ਨਿਹਾਰੇ।
ਹਾਥ ਜੋਰਿ ਸਿਖ ਖਰੈ ਉਚਾਰੇ ॥੪॥
'ਮੈਂ ਸਿਖ ਹੌਂ, ਸਾਚੇ ਪਤਿਸ਼ਾਹਿ।
ਰਣ ਮਹਿਂ ਲਰਤਿ ਗਿਰਜੋ ਛਿਤ ਮਾਂਹਿ।
ਭਈ ਮੂਰਛਾ ਹੋਸ਼ ਨ ਕੋਈ।
ਪਹੁੰਚੇ ਤੁਰਕ ਆਨਿ ਸਭਿ ਕੋਈ ॥੫॥
ਛੁਟੀ ਮੂਰਛਾ ਗਹਿ ਲੇ ਗਏ।
ਸ਼ਰ੍ਹਾ ਸਰਬ ਕੋ ਕਰਤੇ ਭਏ।
ਕਹਾਂ ਕਰੌਂ ਮੈਂ ਅਬੈ ਉਪਾਇ।
ਹਿੰਦੂ ਜਨਮ ਸਿਖੀ ਧ੍ਰਮ ਜਾਇ[1] ॥੬॥

[1]ਮੇਰਾ ਹਿੰਦੂ ਜਨਮ ਹੈ ਸਿੱਖੀ ਧਰਮ ਜਾਂਦਾ ਹੈ।

ਜਿਸ ਬਿਧਿ ਰਹੈ ਰਖਹੁ ਦੁਖ ਪੈਹੌਂ।
ਨਤੁ ਮੈਂ ਚਿਖਾ ਬਨਾਇ ਜਲ ਹੌਂ।'
ਬੂਝਜੋ ਗੁਰੂ 'ਕਰੀ ਕਿਸ ਸ਼ਰ੍ਹਾ?
ਜਬਿ ਸ਼ੱਤ੍ਰਨ ਕੇ ਬਸ ਮਹਿਂ ਪਰਾ' ॥੭॥
ਤਬਿ ਸਿਖ ਸਭਿ ਕਰਿ ਜੋਰਿ ਸੁਨਾਈ।
'ਪੂਰਬ ਸੁੰਨਤ ਮੋਰ ਕਰਾਈ।

ਕਲਮਾ ਅਰੁ ਨਮਾਜ਼ ਕਰਿਵਾਇ।
ਕੇਸ਼ ਬਿਅਦਬੀ, ਖਾਨ ਖਵਾਇ[1]' ॥੮॥ — [1]ਖਾਣਾ ਖੁਆਇਆ।
ਸੁਨਿ ਗੁਰ ਬੂਝਯੋ 'ਕਹੁ ਤੂੰ ਸਾਚੇ।
ਸੰਗ ਤੁਰਕਨੀ ਤੇ ਰਹਿ ਬਾਚੇ[1]?' — [1]ਤਾਂ ਬਚ ਰਿਹਾ ਹੈਂ ਕਿ ਨਹੀਂ।
ਸਿਖ ਤਬਿ ਕਹਯੋ 'ਬਚਾਵਨ ਕੀਨ।
ਪ੍ਰਭੁ! ਤੁਮ ਹਾਥ ਦੇਇ ਰਖਿ ਲੀਨ' ॥੯॥
ਤਬੈ ਕਹਯੋ 'ਕਰਿਵਾਇ ਕਰਾਹਿ।
ਦੇਹੁ ਖਾਲਸੇ ਮਹਿਂ ਬਰਤਾਹਿ।
ਖਰਾ ਸਿੱਖ ਤੂੰ ਹੈਂ ਸਭਿ ਬੇਰੀ।
ਬਾਂਹਿ ਗੁਰੂ ਕੇ[1] ਪਕਰੀ ਤੇਰੀ' ॥੧੦॥ — [1]ਗੁਰੂਕਿਆਂ ਨੇ।
ਹੁਤੇ ਸਿੰਘ ਜੇ ਤਬੈ ਹਜ਼ੂਰੰ।
ਬੂਝਯੋ ਤਬੈ 'ਕਹਹੁ ਗੁਰ ਪੂਰੰ!
ਮੁਸਲਮਾਨ ਕਿਸ ਬਿਧਿ ਕਰਿ ਹੋਇ?
ਕਿਯੋਂ ਨ ਬਨੈ ਬਨਾਵੈ ਸੋਇ[1]' ॥੧੧॥ — [1]ਜੇ ਓਹ ਬਣਾ ਲੈਣ ਤਾਂ ਵੀ ਸਿੱਖ ਮੁਸਲਮਾਨ ਕਿਵੇਂ ਨਾਂ ਬਣੇ? ਭਾਵ ਉਹਨਾਂ ਦੇ ਮਲੋ ਮਲੀ ਬਣਾ ਲਿਆ ਸਿੱਖ ਸਚਮੁਚ ਮੁਸਲਮਾਨ ਨਾ ਬਣ ਜਾਵੇ ਇਹਦਾ ਕੀ ਉਪਾ ਹੈ।
ਤਬਿ ਗੁਰ ਬਚਨ ਕਰਯੋ 'ਸੁਨਿ ਭਾਈ।
ਕਰਹਿਂ ਸ਼ਰ੍ਹਾ ਜੇ ਰਿਪੁ ਬੁਰਿਆਈ[†]। — [†]ਕਾਮ ਦੇ ਅਧੀਨ।
ਰਿਦੇ ਭਾਵਨਾ ਜਿਸ ਨਹਿਂ ਹੋਇ।
ਕਰੇ ਜ਼ੋਰ ਤੁਰਕ ਨ ਹ੍ਵੈ ਸੋਇ ॥੧੨॥
ਜਬਿ ਕਾਮੀ[1] ਹੁਇ ਕਰਤਾ ਸੰਗ। — [1]ਅਸਲ ਪਾਠ 'ਬਰਿਆਈ' ਹੈ, ਲਿਖਾਰੀ ਦੀ ਕਲਮ ਉਕਾਈ ਹੈ। ਬਰਿਆਈ ਦਾ ਅਰਥ ਹੈ ਮਲੋ ਮਲੀ। ਯਥਾ ਸੌ ਸਾਖੀ—'ਜੋਰ ਕੀ ਸ਼ਰ੍ਹਾ ਵੈਰੀ ਕਰਦੇ ਆਏ......।
ਤਉ ਮਨ ਮਿਲਤਾ ਹੁਇ ਇਕ ਰੰਗ।
ਮੁਸਲਮਾਨ ਮਾਨ ਤਬਿ ਹੀ ਹੁਇ ਜਾਇ।
ਮਨ ਹੀ ਕਾਰਨ ਲਖਹੁ ਸਬਾਇ[1] ॥੧੩॥ — [1]ਸਭ (ਧਰਮਾਂ) ਦਾ।
ਬਲ ਤੇ ਨਹੀਂ ਭਾਵਨਾ ਫਿਰੈ[1]। — [1]ਬਲ ਨਾਲ ਭਾਵਨਾ ਨਹੀਂ ਫਿਰ ਸਕਦੀ (ਆਪਣੇ ਧਰਮ ਤੋਂ)।
ਮਮ ਸਿਖ ਤੁਰਕਨਿ ਸੰਗ ਨ ਕਰੈ।
ਏਕ ਬਾਰ ਹੀ ਭੋਗੈ ਕੋਇ।
ਮੁਲਸਮਾਨ ਸੋ ਤਤਛਿਨ ਹੋਇ ॥੧੪॥
ਜੋ ਨਰ ਹਿੰਦੁ ਧਰਮ ਕੋ ਧਰੈ।
ਬਚੈ ਤੁਰਕਣੀ ਤੇ ਸੋ ਤਰੈ।
ਜੋ ਪਰ ਨਾਰਿ ਭੋਗ ਪਛੁਤਾਵੈ।

ਕੁਛ ਪ੍ਰਾਸ਼ਚਿਤ ਅਘ ਹਿਤ ਕਰਿਵਾਵੈ ॥੧੫॥
ਕੈ ਗੁਰ ਸਿੱਖਨ ਤੇ ਬਖਸ਼ਾਵੈ।
ਸੋ ਸਿਖ ਅਘ ਤੇ ਬਖਸ਼ਜੋ ਜਾਵੈ।
ਜੋ ਤੁਰਕਨਿ ਸਿਖ ਭੋਗਹਿ ਜਾਇ।
ਸੋ ਨਹਿਂ ਬਖਸ਼ਜੋ ਜਾਇ ਕਦਾਇ ॥੧੬॥
ਪਾਕੋ ਮੁਸਲਮਾਨ ਹ੍ਵੈ ਸੋਇ।
'ਪ੍ਰਥਮ ਅਜਾਨ ਜਿ ਭੂਲੈ ਕੋਇ।
ਮਿਲਿ ਤੁਰਕਨਿ ਸੰਗ ਸਿਖ ਬਨ ਜਾਇ।
ਸੋ ਭੀ ਛੂਟ ਜਾਇ ਗੁਰ ਧਜਾਇ[3]' ॥੧੭॥

[1]ਪਹਿਲੀ ਵੇਰ ਜੇ ਕੋਈ ਅਜਾਨ ਪਨੇ ਵਿਚ ਭੁੱਲਕੇ ਤੁਰਕਨੀ ਨਾਲ ਮਿਲੇ, ਉਹ ਬੀ ਸਿੱਖ ਬਣ ਜਾ ਸਕਦਾ ਹੈ, ਗੁਰੂ ਜੀ ਨੂੰ ਧਿਆਇਕੇ ਉਹ ਉਸ (ਪਾਪ ਤੋਂ) ਛੁੱਟ ਜਾਏਗਾ।

ਪੁਨ ਸਿੰਘਨਿ ਬੂਝੇ ਗੁਨ ਖਾਨੀ।
'ਬ੍ਰਿੰਦ ਤੁਰਕ ਭੋਗੈਂ ਹਿੰਦਵਾਨੀ।
ਸਿਖ ਬਦਲਾ ਲੇ ਭਲਾ ਜਨਾਏ[1]।
ਕਜੋਂ ਗੁਰ ਸ਼ਾਸਤ੍ਰ ਬਰਜ ਹਟਾਏ?' ॥੧੮॥

[1]ਸਿੱਖ (ਤੁਰਕਣੀਆਂ ਭੋਗਕੇ) ਜੇ ਬਦਲਾ ਲੈ ਲੈਣ ਇਸ ਵਿਚ ਤਾਂ ਭਲਾ ਜਾਣੀਦੀ ਹੈ।

ਸੁਨਿ ਸਤਿਗੁਰ ਬੋਲੇ ਤਿਸ ਬੇਰੇ।
'ਹਮ ਲੇ ਜਾਨੋ ਪੰਥ ਉਚੇਰੇ।
ਨਹੀਂ ਅਧੋਗਤਿ ਬਿਖੈ ਪੁਚਾਵੈਂ।
ਯਾਂ ਤੇ ਕਲਮਲ[1] ਕਰਨ ਹਟਾਵੈਂ ॥੧੯॥

[1]ਪਾਪ।

ਪੰਥ ਭੂਤਨਾ ਕੋ ਹੈ ਜੋਈ[1]।

[1]ਭੂਤਨੇ ਦਾ ਪੰਥ ਹੈ ਜੋ।

ਲਿਯੇ ਸੰਭਾਲ ਮੁਹੰਮਦ ਸੋਈ।
ਨਹਿਂ ਨੀਚਨ ਕੀ ਰੀਤਿ ਅਛੇਰੀ।
ਪਿਖਿ ਅਪਮਾਨ ਕਰਹਿਂ ਸਭਿ ਬੇਰੀ ॥੨੦॥
ਗੁਰ ਬਚ, ਸ਼ਾਸਤ੍ਰਨ, ਕਰੀ ਨਿਯੋਗ[1]।
ਆਸ਼੍ਰਮਾਨ ਤੇ ਮਾਨਨ ਯੋਗ[1]†।'

[1]ਗੁਰਾਂ ਦੇ ਬਚਨਾਂ ਤੇ ਜੋ ਸ਼ਾਸ਼ਤ੍ਰਾਂ ਨੇ ਆਗਜ਼ੀ ਕੀਤੀ।

[1]ਸਾਰੇ ਆਸ਼੍ਰਮਾਂ ਨੂੰ ਮੰਨਣੇ ਯੋਗ ਹੈ। (ਸਾਰੇ) ਆਸ਼੍ਰਮਾਨ ਦਾ ਅਰਥ ਸ਼੍ਰੇਸ਼ਟ ਪੁਰਖ ਤੇ ਅਵਸ਼ਮੇਵ ਵੀ ਲਾਉਂਦੇ ਹਨ।
†ਸਤਿਗੁਰਾਂ ਦੇ ਜ਼ੁਬਾਨੀ ਏਥੇ ਕਾਰਨ ਦੱਸਿਆ ਗਿਆ ਹੈ। ਪੰਥ ਆਪ ਨੇ 'ਜਾਗਤਿ ਜੋਤ ਜਪੈ ਨਿਸ ਬਾਸਰ' ਵਾਲਾ ਰਚਿਆ ਹੈ, ਜਾਗੇ ਮਨ ਵਾਲਾ ਤੇ ਉੱਚੇ ਆਚਰਨ ਵਾਲਾ। ਇਸ ਨੇ ਬਦਲੇ ਲੈਣ ਵਾਸਤੇ ਤੁਰਕਣੀਆਂ ਨਾਲ ਜੁੱਧ ਨਹੀਂ ਕਰਨੇ। ਇਹ ਤੁਰਕਣੀ ਦਾ ਮੇਲ ਪਤਿਤ ਹੋਣ ਦੀ ਪੱਕੀ ਨਿਸ਼ਾਨੀ ਦੱਸੀ ਹੈ, ਕਾਰਨ ਇਹ ਹੈ ਕਿ ਵਿਸ਼ੇ ਪਿਆਰ ਵਿਚ

ਦਿਲ ਮਿਲ ਜਾਂਦਾ ਹੈ, ਦਿਲ ਮਿਲਨਾ ਹੀ ਅਸਲ ਤਬਦੀਲੀ ਹੁੰਦੀ ਹੈ, ਜਬਰਨ ਕੋਈ ਪਤਿਤ ਕਰੇ ਤਾਂ ਉਹ ਪਤਿਤ ਨਹੀਂ ਨਾ ਹੁੰਦਾ, ਦਿਲ ਤੋਂ ਜੋ ਪਤਿਤ ਨਹੀਂ ਹੋਇਆ।

ਇਮ ਕਹਿ ਕਰਿ ਪੁਨ ਸਿੱਖ ਮਿਲਾਯੋ।
ਕਰਜੋ ਕੜਾਹ ਸਰਬ ਵਰਤਾਯੋ ॥੨੧॥
†ਇਸੀ ਰੀਤਿ ਸਿਖ ਕਰਤੇ ਜੰਗ।
ਹੋਵਨਿ ਲਗੇ ਦੁਖਿਤਿ ਛੁਧਿ ਸੰਗ।
ਖਾਸ ਖਜ਼ਾਨੇ ਦਰਬ ਜਿਤੇਕ।
ਪਾਵਹਿਂ ਸਤੁਦ੍ਰਵ ਬਿਖੈ ਤਿਤੇਕ ॥੨੨॥
ਪਸ਼ਮੰਬਰ ਆਦਿਕ ਸਭਿ ਚੀਰ।
ਫੁਕਵਾਵੈਂ ਪਾਵਕ ਪ੍ਰਭੁ ਧੀਰ।
ਇਸ ਬਿਧਿ ਸਰਬ ਸਮਾਜ ਨਿਬੇਰੈਂ।
ਫੂਕੈਂ ਕੈ ਜਲ ਸਲਿਤਾ ਗੇਰੈਂ ॥੨੩॥
ਲੋਕ ਪੁਕਾਰਨ ਲਾਗੇ ਪੁਰਿ ਮੈਂ।
ਸਹਜੋ ਨ ਜਾਇ ਛੁਧਾ ਦੁਖ ਉਰ ਮੈਂ।
ਪ੍ਰਜਾ ਨਿਕਸਿ ਕਰਿ ਗਈ ਵਹਿਰ ਕੋ।
ਸੁਭਟ ਸਿੰਘ ਨਹਿਂ ਤਜਾਗਜੋ ਗੁਰ ਕੋ ॥੨੪॥
ਰਹੈਂ ਛੁਧਾਤੁਰ ਤਊ ਲਰਤਿ ਹੈਂ।
ਸ਼ੱਤ੍ਰਨਿ ਮਾਰਤਿ ਆਪ ਮਰਤਿ ਹੈਂ।
ਕਹੈਂ ਸਕਲ ਮਿਲਿ 'ਅਬਿ ਨਹਿਂ ਭਾਗੈਂ।
ਦੈ ਹੈਂ ਸੀਸ ਗੁਰੂ ਕੇ ਆਗੈ' ॥੨੫॥
ਸਿਦਕ ਬਿਖੈ ਸਾਬਤ ਦ੍ਰਿੜ੍ਹ ਰਹੈਂ।
ਸੰਕਟ ਅਨਿਕ ਪ੍ਰਕਾਰਨਿ ਸਹੈਂ।
ਸ਼੍ਰੀ ਗੁਜਰੀ ਢਿਗ ਕਰਹਿਂ ਬਖਾਨੀ।
'ਮਾਤ! ਗੁਰੂ ਗਤਿ ਜਾਇ ਨ ਜਾਨੀ ॥੨੬॥
ਅੰਨ ਬਿਨਾ ਸਗਰੇ ਮਰਿ ਜੈ ਹੈਂ।
ਪਾਉ ਪਾਉ ਕਬਿ ਕਬਿ[1] ਇਕ ਪੈ ਹੈਂ।'
ਸੁਤ ਕੀ ਕ੍ਰਿਤ ਸੁਨਿ ਦੇਖਨਿ ਕਰਤੀ।
ਪਰਮ ਦੁਖੀ ਚਿਤ ਚਿੰਤਾ ਧਰਤੀ ॥੨੭॥
ਕਹਿ ਨਹਿਂ ਸਕੈ ਸ੍ਰਾਪ ਤੇ ਡਰੈ।
-ਰਿਸ ਤੇ ਕੁਛ ਮੁਖ ਤੇ ਕਹਿਂ ਪਰੈਂ।
ਸੋ ਸਭਿ ਸਾਚ ਹੋਇ ਨਹਿਂ ਟਰੈ-।

†ਇਹ ਸੌ ਸਾਖੀ ਦੀ ੩੭ਵੀਂ ਸਾਖੀ ਹੈ।

[1]ਪਾਉ ਪਾਉ (ਤੇ ਉਹ ਬੀ) ਕਦੀ ਕਦੀ।

ਕਹਿਨ ਅਕਹਿਨ ਅਨੁਚਿਤ ਬਿਚਰੈਂ[1] ॥੨੮॥
ਤਊ ਨਿਕਟ ਜੋ ਦਾਸ ਘਨੇਰੇ।
ਕਰਹਿਂ ਸੁਨਾਵਨ ਕਸ਼ਟ ਬਡੇਰੇ।
ਸਿੰਘ ਸੈਂਕਰੇ ਲਰਿ ਕਰਿ ਮਰੈਂ।
ਬਚੇ ਨ ਜੀਵਨ ਆਸ਼ਾ ਧਰੈਂ[1] ॥੨੯॥
ਇਕ ਦਿਨ ਮਨ ਕੋ ਦ੍ਰਿੜ ਕਰਿ ਆਈ।
ਸਭਿ ਬਿਧਿ ਕਰਿ ਦੁਖ ਤੇ ਤਪਤਾਈ।
ਕਲਗ਼ੀਧਰ ਕੇ ਹੁਇ ਢਿਗ ਖਰੀ।
ਚਿਤ ਚਿੰਤਾ ਤੇ ਕਹਿ ਰਿਸ ਭਰੀ ॥੩੦॥
'ਜਗ ਮਹਿਂ ਬਨ ਕਰਿ ਗੁਰੂ ਕਹਾਏ।
ਸਿਖ ਮਾਰਨ ਹਿਤ ਰਚਜੋ ਉਪਾਏ।
ਨਿਤ ਉਠਿ ਸਿੰਘ ਅੱਗ੍ਰ ਹੁਇ ਲਰੈਂ।
ਸਿਰ ਪਰ ਵੈਰੀ ਕੜਕਤਿ ਖਰੇ ॥੩੧॥
ਸਭਿ ਮਹਿਂ ਭੂਖ ਵਰਤਿ ਬਹੁ ਰਹੀ।
ਨਿਸਦਿਨ ਭੋਜਨ ਪ੍ਰਾਪਤਿ ਨਹੀਂ।
ਪੂਰਬ ਦਰਬ ਪਾਇ ਦਰਿਆਇ।
ਅਬਿ ਨਿਕਾਸ[1] ਸਭਿ ਦੇਤਿ ਰੁੜਾਇ ॥੩੨॥
ਕੋ ਗੁਨਾਹ ਸਿੱਖਨਿ ਅਸ ਕਰਜੋ।
ਜਿਸ ਤੇ ਇਤੋ ਕਸ਼ਟ ਤਿਨ ਪਰਯੋ।
ਪਾਈਆ ਅੰਨ ਪਾਇਂ ਹਿਤ ਖਾਨੇ।
ਕਿਮਿ ਲਰਿ ਸਕੈਂ ਸਿੰਘ ਬਲ ਹਾਨੇ ॥੩੩॥
ਧੀਰਜ ਗਯੋ ਛੂਟ ਸਭਿ ਕੇਰੇ।
ਤੁਰਕ ਗਿਰੀਸ਼ਨ ਚਹੁ ਦਿਸ਼ਿ ਘੇਰੇ।
ਘਾਲਿ ਹੇਲ ਲਾਖਹੁ ਚਢਿ ਮਾਰੈਂ।
ਕਿਧੌਂ ਛੁਧਿਤਿ ਹ੍ਵੈ ਪ੍ਰਾਨ ਨਿਕਾਰੈ ॥੩੪॥
ਸਭਿ ਕੋ ਅੰਤ ਲਖਜੋ ਅਬਿ ਆਵੈ।
ਹਮ ਸਮੇਤ ਕਿਮ ਜੀਵਨ ਪਾਵੈਂ?
ਅਬਿ ਭੀ ਬਖਸ਼ਹੁ, ਸੰਗਤ ਤੇਰੀ[1]।
ਕਜੋਂ ਦੁਖ ਭੁਖ ਵਰਤਾਇ ਬਡੇਰੀ?'

[1]ਕਹਿਣਾ ਤੇ ਨਾ ਕਹਿਣਾ ਅਯੋਗ ਵਿਚਾਰਦੀ ਹੈ, ਭਾਵ ਨਾਂ ਕਹਿ ਸਕਦੀ ਹੈ ਨਾ ਚੁੱਪ ਰਹਿ ਸਕਦੀ ਹੈ।

[1]ਜੋ ਬਚੇ ਹਨ ਉਹ ਜੀਵਨ ਦੀ ਆਸ਼ਾ ਨਹੀਂ ਧਾਰਦੇ।

[1]ਹੁਣ ਵੀ ਖਜ਼ਾਨੇ ਵਿਚੋਂ ਕੱਢਕੇ।

[1]ਇਹ ਆਪ ਦੀ ਹੀ ਸੰਗਤ ਹੈ।

॥੩੫॥
ਸੁਨਿ ਮਾਤਾ ਤੇ ਆਪ ਉਚਾਰਾ।
'ਹਮ ਕੋ ਹੁਕਮ ਦੀਨਿ ਕਰਤਾਰਾ।
ਤੌਂ ਇਹ ਪੰਥ ਸੁਧਾਰਨ ਕਰਜੋ।
ਨਾਮ ਸ਼ਨਾਨ ਆਦਿ ਗੁਨ ਭਰਜੋ ॥੩੬॥
ਇਸ ਕੋ ਹਮ ਬਿਰਧਾਵਨ ਕਰੈਂ।
ਨਹੀਂ ਗਾਲਿਬੇ ਕੀ ਇਛ ਧਰੈਂ।
ਪੂਜਾ ਕੋ ਲੇ ਕਰਿ ਜਬਿ ਖੈ ਹੈਂ।
ਤਿਸ ਤੇ ਪੰਥ ਘਾਟ ਬਲ ਹ੍ਵੈ ਹੈ ॥੩੭॥
ਸੁਨਹੁ ਮਾਤ ਇਹ ਪੂਜਾ ਅੰਸ਼।
ਜ਼ਹਿਰ ਅਹੈ ਬਲ ਬੁੱਧਹਿ ਭ੍ਰੰਸ[1]। [1]ਨਾਸ਼ ਕਰਦੀ ਹੈ।
ਰਣ ਹਿਤ ਪੰਥ ਖਰੋ ਮੈਂ ਕੀਨ।
ਛੁਧਿਤਿ ਨਗਨ ਹੀ ਨੀਕੋ ਚੀਨ[1] ॥੩੮॥ [1]ਭੁੱਖਾ ਨੰਗਾ ਹੀ ਚੰਗਾ ਜਾਣੋਂ।
ਨਰਕ ਬਿਖੈ ਨਹਿਂ ਇਸ ਕੋ ਪਾਵੌਂ।
ਬੁਰਾ ਨ ਕਰਿਹੌਂ ਗੁਨ ਸਿਖਰਾਵੌਂ।
ਜਿਸ ਬਿਧਿ ਅਹੈਂ ਪੁੱਤ੍ਰ ਹਮ ਤੇਰੇ।
ਬਿਖ ਨਹਿਂ ਦੇਇ ਸਕਹਿਂ ਕਿਸ ਬੇਰੇ
॥੩੯॥
ਤਿਮ ਹਮ ਸਿਖ ਪੁੱਤ੍ਰਨਿ ਕਿਸ ਭਾਂਤੀ।
ਬਿਖ ਪੂਜਾ ਦੇ ਕਰਿ ਹੈ ਘਾਤੀ?
ਪਾਲਜੋ ਚਾਹੌਂ ਕਰੌਂ ਬਡੇਰਾ।
ਭੋਗਹਿਂ ਸੁਖ ਇਤ ਉਤਹਿ ਘਨੇਰਾ
॥੪੦॥
ਸ਼ਤਰੁੱਦ੍ਰ ਮੈਂ ਜੋ ਧਨ ਰਾਖਾ।
ਸੁੱਧ ਕਰਨ ਦੀ ਤਿਹ ਅਭਿਲਾਖਾ।
ਜਿਮ ਬਿਖ ਕੋ ਮਾਰਨ ਕਰਿ ਲੇਹੀ[1]। [1]ਮਾਰ ਲਈਦਾ ਹੈ।
ਪੁਨ ਖਾਏ ਰੋਗਨ ਹਤਿ ਦੇਹੀ ॥੪੧॥
ਤਿਮ ਪੂਜਾ ਕੋ ਧਨ ਸੁਧ ਹੋਇ।
ਸਿਖ ਪੁੱਤ੍ਰਨਿ ਲੈ ਦੈ ਹੈਂ ਸੋਇ।
ਪੁਨ ਹ੍ਵੈ ਹੈ ਸਭਿ ਕੋ ਸੁਖਕਾਰੀ।
ਸਮੋ ਹੋਇ ਜਬਿ ਲੇਹਿਂ ਨਿਕਾਰੀ ॥੪੨॥
ਏਕ ਸਿੱਖ ਹਮਰੋ ਸ਼ੁਭ ਹੋਇ।

ਪਠਹਿਂ ਤਾਂਹਿ ਧਨ ਲੈ ਹੈ ਸੋਇ।
ਨਾਮ ਦਲੀਪ ਸਿੰਘ ਬਲ ਭਾਰੋ।
ਤਪ ਤਾਪਹਿ ਪੁਨ ਹੋਇ ਸੁਖਾਰੋ† ॥੪੩॥

†ਸੌ ਸਾਖੀ (੧੯੦੫) ਤੋਂ ਬੀ ਇਹੋ ਪਤਾ ਲਗਦਾ ਹੈ ਕਿ ਦਲੀਪ ਸਿੰਘ ਸਿੱਖ ਹੋਵੇਗਾ ਜੋ ਇਹ ਧਨ ਕੱਢੇਗਾ ਯਥਾ- "ਹਮਰਾ ਸਿੱਖ ਹੋਵੇਗਾ ਉਸ ਨੂੰ ਹਮ ਭੇਜਾਂਗੇ, ਅਮਾਨ ਲੇਵੇਗਾ। ਨਾਂ ਦਲੀਪ ਸਿੰਘ ਹੋਇਗਾ ਵਿਕ੍ਰਮੀ ਸੰਮਤ ੧੮੯੯ ਵਰਤੇਗਾ"। ੧੮੯੯ ਵਿਚ ਮ: ਦਲੀਪ ਸਿੰਘ ਪੰਜ ਬਰਸ ਦਾ ਸੀ ਇਤਿਹਾਸ ਵਿਚ ਕੋਈ ਵਾਰਤਾ ਨਹੀਂ ਹੈ ਕਿ ੧੮੯੯ ਤੋਂ ੧੯੦੬ ਤਕ ਦਲੀਪ ਸਿੰਘ ਨੇ ਸਤਲੁਜ ਤੋਂ ਧਨ ਕੱਢਿਆ ਸੀ। ੧੯੦੬ ਵਿਚ ਮਹਾਰਾਜਾ ਦਾ ਰਾਜ ਮੁੱਕ ਗਿਆ। ਜੇ ਇਹ ਗੁਰੂ ਵਾਕ ਹੁੰਦੇ ਤਾਂ ਪੂਰਨ ਹੋਕੇ ਰਹਿੰਦੇ।

ਦੋਹਰਾ:

ਪਸ਼ਚਮ ਤੇ ਉਠਿ ਖਾਲਸਾ,
ਚਮਕੈ ਪੂਰਬ ਪੰਥ।
ਦੁਰੈ ਦੁਸ਼ਟ ਸਭਿ ਪਰਬਤੀ,
ਮੌਨ ਮੌਰਜਿ ਕੁਪੰਥ[1] ॥੪੪॥

[1]ਸਾਰੇ ਪਰਬਤੀ ਦੁਸ਼ਟ ਤੇ ਫਿਟਕਾਰੇ ਹੋਏ ਖੋਟੇ ਰਸਤੇ ਟੁਰਨ ਵਾਲੇ ਅਤੇ ਮੌਨ ਛਪ ਜਾਣਗੇ। [ਮੌਨ ਤੋਂ ਮੁਰਾਦ ਅੰਗ੍ਰੇਜ਼ਾਂ ਦੀ ਲੈਂਦੇ ਹਨ। ਅਗਲੇ ਅੰਕ ਵਿਚ 'ਗੋਰੇ' ਲਫਜ਼ ਬੀ ਪਿਆ ਹੈ। (ਅ) ਮੌਨ, ਮੌਰਿਜ ਦੁਇ ਜ਼ਾਤੀਆਂ ਦੇ ਨਾਮ ਪੁਰਾਣਾਂ ਵਿਚ ਬੀ ਆਏ ਹਨ]।

ਖਾਲਸਾ ਮਿਲੈ ਮੇਲ ਕਰਿ,
ਖਾਲਸਾ ਟੂਟੇ ਦਿਵਸ[1]।

[1]ਜੋ ਖਾਲਸੇ ਨਾਲ ਮੇਲ ਕਰਕੇ ਮਿਲੇਗਾ (ਉਹ ਬਚਿਆ ਰਹੇਗਾ) ਜੋ ਖਾਲਸੇ ਨਾਲੋਂ ਟੁੱਟ ਜਾਵੇਗਾ ਉਹ ਇਕ ਦਿਨ ਟੁੱਟ ਜਾਏਗਾ। ('ਟੂਟੇ' ਦੇਹੁਰੀ ਦੀਪਕ ਹੈ)।

ਮਿੱਤ੍ਰ ਹਿੰਦਵੀ ਮੌਲਵੀ,
ਗੋਰੇ ਸੁਨੀ ਸੁ ਵੰਸ[1] ॥੪੫॥

[1]ਖਾਲਸੇ ਦੇ ਸਾਰੇ ਹੀ) ਮਿੱਤ੍ਰ ਹੋਣਗੇ ਹਿੰਦੀ, ਮੌਲਵੀ, ਗੋਰੇ ਤੇ ਸੁੰਨੀ ਬੰਸ ਵਾਲੇ।

ਬਲੀ ਹੋਇਗਾ ਖਾਲਸਾ,
ਤੁਰਕ ਤੋੜੇਗਾ ਮੌਨ[1]।

[1]ਮੋਨੀਆਂ ਤੇ ਤੁਰਕਾਂ ਨੂੰ ਤੋੜੇਗਾ।

ਲੁਟੇ ਗਾਉਂ ਪਰਜਾ ਦੁਖੀ,
ਨਜਾਉਂ ਜਾਇਗਾ ਔਨ[1] ॥੪੬॥

[1]ਪਰਜਾ ਨੂੰ ਦੁਖੀ ਕਰਨ ਵਾਲਿਆਂ ਦੇ ਗਿਰਾਵਾਂ ਨੂੰ ਲੁਟੇਗਾ ਤੇ ਨਜਾਉਂ ਧਰਤੀ ਤੇ ਆ ਜਾਏਗਾ। (ਅ) ਗਿਰਾਂ ਲੁੱਟੇ ਜਾਣਗੇ, ਪਰਜਾ ਦੁਖੀ ਹੋਏਗੀ ਤੇ ਨਜਾਉਂ ਧਰਤੀ ਤੋਂ ਟੁੱਟ ਜਾਏਗਾ।

ਸਿਖਣੀ ਹੁਇ ਬਿਭਚਾਰਣੀ,
ਪੁਰਖ ਤੁਰਕ ਕੀ ਆਸ[1]।

[1]ਜੋ ਤੁਰਕ ਪੁਰਖ (ਪਰ) ਇਸਤ੍ਰੀਆਂ ਨੂੰ ਵਿਭਚਾਰਣੀਆਂ ਬਣਾਉਣ ਦੀ ਆਸ਼ਾ ਰਖਦੇ ਹਨ ਉਹਨਾਂ ਨੂੰ ਸਿੱਖ਼ਜਾ ਹੋ ਜਾਏਗੀ, ਭਾਵ ਦੰਡਿਤ ਹੋਣਗੇ। (ਅ) ਵਿਭਚਾਰੀ (ਤ੍ਰੀਮਤਾਂ ਜੋ) ਤੁਰਕ ਪੁਰਖਾਂ ਦੀ ਆਸਾ ਰਖਦੀਆਂ ਹਨ ਉਹਨਾਂ ਨੂੰ ਸਿੱਖ਼ਜਾ ਆ ਜਾਏਗੀ। ਸੂਚਨਾ:-ਕਈ ਲੋਕ ਸਿਖਣੀਆਂ ਦੇ ਵਿਭਚਾਰੀ ਹੋ ਕੇ ਤੁਰਕ ਪੁਰਖ ਦੀ ਆਸ਼ਾ ਕਰਨ ਦਾ ਅਰਥ ਲਾਉਂਦੇ ਹਨ, ਓਹ ਸਿਖ ਇਤਿਹਾਸ ਦੇ ਵਿਰੁੱਧ ਹੈ, ਅਤੇ ਪ੍ਰਸੰਗ ਵਿਰੁੱਧ ਹੈ ਕਿਉਂਕਿ ਖਾਲਸੇ ਦੀ ਕਾਮਯਾਬੀ ਤੇ ਲੁੱਟ ਮਾਰ ਦੇ ਸਮੇਂ ਸਿੱਖਣੀਆਂ ਕਿਸ ਮਨੋਰਥ ਲਈ ਤੁਰਕ ਪੁਰਖ ਦੀ ਆਸ਼ਾ ਕਰਣਗੀਆਂ? ਨਾਲੇ ਜੇ ਸਿੱਖਣੀਆਂ ਦਾ

ਆਚਰਨ ਐਸਾ ਨਾਵਾਂ ਹੈਸੀ ਤਾਂ ਅਗਲੀ ਤੁਕ ਵਿਚ ਦਸਿਆ ਹੈ ਖਾਲਸਾ ਜੋ ਪਵਿੱਤ੍ਰ ਹੈ ਕੀਕੂੰ ਉਪਜੇਗਾ? ਇਹ ਫਕੀਰੇ ਮ: ਦਲੀਪ ਸਿੰਘ ਦੀ ਖਾਤਰ ਉਸ ਦੇ ਪੱਖੀਆਂ ਵਲੋਂ ਪਾਏ ਗਏ ਸਾਫ ਸਹੀ ਹੋ ਰਹੇ ਹਨ। ਅਸਲ ਬਾਤ ਇਹ ਹੈ ਕਿ ਗੁਰੂ ਜੀ ਮਾਤਾ ਜੀ ਦੇ ਪਾਸ ਵਿਭਚਾਰ ਆਦਿ ਖ਼ਿਆਲਾਂ ਦੀ ਬਾਤ ਚੀਤ ਕਰ ਹੀ ਨਹੀਂ ਸਕਦੇ ਇਹ ਆਖੇਪਕਾਰਾਂ ਦੀ ਆਪਣੀ ਵਾਕ ਰਚਨਾ ਹੈ।

ਤਾਂ ਦਿਨ ਉਪਜੇ ਖਾਲਸਾ,
ਸਭਿ ਬਰਨੋ ਕੋ ਪਜਾਸ[1]" ॥੪੭॥

[1]ਸਾਰੇ ਬਰਨਾਂ ਨੂੰ ਚਾਹ ਹੋਵੇਗੀ (ਖਾਲਸੀ ਬਣਨ ਦੀ) ਤਿਸ ਦਿਨ ਖਾਲਸਾ ਉਪਜੇਗਾ।

ਸੁਨਿ ਕੈ ਮਾਤਾ ਤੂਸ਼ਨੀ,
ਨਹਿਂ ਬੋਲੀ ਸੁਤ ਹੇਰਿ।
ਅੰਤਰਜਾਮੀ ਜਾਨਿ ਕੈ,
ਸ਼੍ਰੀ ਮੁਖ ਤੇ ਕਹਿਂ ਫੇਰ:- ॥੪੮॥
'ਪਜਾਰੋ ਧਨ ਹੈ ਮਾਤ ਕੋ,
ਇਹ ਜਾਨੀ ਅਬਿ ਜਾਇ।
ਰਹਿਣ ਦੇਤਿ ਪਰਵਾਰ ਕੋ,
ਵਧਨ ਦੇਤਿ ਨਹਿਂ ਕਾਇ[1]" ॥੪੯॥

[1]ਹੇ ਮਾਤਾ ਜੀ ਮੇਰੇ ਸਿੱਖਾਂ ਰੂਪੀ ਪਰਵਾਰ ਨੂੰ ਰਹਿਣ ਦਿੰਦੀ ਤਾਂ ਚੰਗਾ ਸੀ ਤੂੰ ਕਜੋਂ ਨਹੀਂ ਵੱਧਣ ਦਿੰਦੀ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸਟਮ ਰੁਤੇ 'ਸ਼੍ਰੀ ਗੁਜਰੀ' ਪ੍ਰਸੰਗ ਬਰਨਨੰ ਨਾਮ ਬਿੰਸਤੀ ਅੰਸੂ ॥੨੦॥

## ੨੧. [ਧਨ ਜਾਣ ਤੇ ਸੋਗ ਨਾ ਕਰਨਾ। ਲੀਕਾਂ ਦਾ ਦ੍ਰਿਸ਼ਟਾਂਤ]

੨੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੨

ਦੋਹਰਾ:

†ਇਮ ਘੇਰਾ ਬਡ ਪਰ ਰਹ੍ਯੋ, ਲਰਹਿ ਖਾਲਸਾ ਜਾਇ।
ਇਕ ਦਿਨ ਤਜਾਰੀ ਪ੍ਰਭੁ ਕਰੀ, ਬਡ ਰਣਜੀਤ ਬਜਾਇ ॥੧॥

†ਇਹ ਸੌ ਸਾਖੀ ਦੀ ੩੯ ਵੀਂ ਸਾਖੀ ਹੈ।

ਚੌਪਈ:

ਉਤ ਤੇ ਸਕਲ ਗਿਰੇਸ਼੍ਵਰ ਚੜ੍ਹੇ।
ਮਾਰੂ ਬਜੇ ਜਥਾ ਭਟ ਲੜੇ।
ਰਣਸਿੰਙੇ ਸਰਨਾਈ ਢੋਲ।
ਤੁਰਰੀ ਨਾਦ ਨਗਾਰੇ ਬੋਲ ॥੨॥
ਕਲਗ਼ੀਧਰ ਹ੍ਵੈ ਕੈ ਅਸਵਾਰ।
ਚਢ੍ਯੋ ਖਾਲਸਾ ਆਯੁਧ ਧਾਰਿ।
ਜਹਿਂ ਗਿਰਪਤਨਿ ਮੋਰਚੇ ਕਰੇ।
ਡੇਰੇ ਕਰੇ ਦੂਰ ਜਹਿਂ ਪਰੇ ॥੩॥
ਤਿਤ ਦਿਸ਼ ਕੋ ਗੁਰ ਅੱਗ੍ਰ ਸਿਧਾਰੇ।
ਛੁਟੇ ਤੁਫੰਗਨਿ ਕੇ ਕੜਕਾਰੇ।
ਜੁਟ੍ਯੋ ਖਾਲਸਾ ਜੰਗ ਮਝਾਰਾ।
ਜੈ ਬਹੁ ਬਾਰੀ ਕਰੇ ਹੰਕਾਰਾ[1] ॥੪॥

[1]ਬਹੁਤ ਵੈਰੀ ਜੈ ਕਰਨੇ ਕਰ ਹੰਕਾਰ ਹੋ ਗਿਆ ਸੀ।

ਆਗੇ ਵਧ੍ਯੋ ਚਲਾਵਤਿ ਗੋਰੀ।
ਦੋਨਹੁਂ ਦਿਸ਼ਿ ਕੇ ਉਰ ਸਿਰ ਫੋਰੀ।
ਸਭਿ ਗਿਰਪਤੀ ਢੁਕੇ ਤਬਿ ਆਈ।
ਲੈ ਲੈ ਨਿਜ ਸਿਪਾਹ ਸਮੁਦਾਈ ॥੫॥
ਜਬਿ ਆਪਸ ਮਹਿਂ ਦ੍ਵੈ ਦਲ ਜੁੱਟੇ।
ਗੁਲਕਾਂ ਲਗਿ ਲਗਿ ਅੰਗਨ ਫੁੱਟੇ।
ਸਨਮੁਖ ਹੋਇ ਨਹੀਂ ਮੁਖ ਫੇਰੇ।
ਬਜ੍ਯੋ ਸਾਰ ਸੋਂ ਸਾਰ ਬਡੇਰੇ ॥੬॥
ਖੋਵਨ ਸਿੰਘਨ ਕੋ ਹੰਕਾਰ।
ਗੁਰੂ ਮੁਰੇ ਤਬਿ ਜੰਗ ਮਝਾਰ।
ਪੀਛੇ ਖਾਇ ਸ਼ਕਿਸਤ ਪਲਾਈ[1]।
ਹਟੇ ਸਕਲ ਹੀ ਕਰਤਿ ਲਰਾਈ ॥੭॥

[1]ਪਿੱਛੇ ਹਾਰ ਖਾ ਕੇ (ਖਾਲਸੇ ਦੀ ਫੌਜ) ਦੌੜੀ।

ਜ੍ਯੋ ਸਿੰਘ ਹਟਤੇ ਵਧੇ ਪਹਾਰੀ।
ਭਰਿ ਰਾਬੇ ਸ਼ਲਖੈਂ ਬਹੁ ਮਾਰੀ।

ਗੁਰ ਬਿਨ ਠਹਿਰੇ ਕੌਨ ਅਗਾਰੀ।
ਮਿਲੇ ਆਨਿ ਸ਼ੱਤ੍ਰੂ ਗਨ ਭਾਰੀ ॥੮॥
ਭਾਜੇ ਸਿੰਘ ਤਹਾਂ ਲਗਿ ਆਏ।
ਗੁਰ ਕੋ ਜਹਿਂ ਸਮਾਜ ਸਮੁਦਾਏ।
ਠਹਿਰੇ ਨਹੀਂ ਪੈਰ ਵਿਚ ਜੁੱਧਾ।
ਪਰਜੋ ਜ਼ੋਰ ਗਨ ਰਿਪੁ ਬਹੁ ਕ੍ਰੁੱਧਾ ॥੯॥
ਕਿਤਿਕ ਤਬੇਲਾ ਸੋ ਲੁਟਿ ਗਯੋ।
ਧਨ ਪਟ ਆਦਿਕ ਸ਼ੱਤ੍ਰੁਨਿ ਲਯੋ।
ਖਰੇ ਭਏ ਨਹਿਂ ਸਕਹਿਂ ਹਟਾਇ।
ਰਹੇ ਸਿੰਘ ਬਲ ਅਧਿਕ ਲਗਾਇ ॥੧੦॥
ਸਿਖ ਰੋਵੈਂ ਬਹੁ ਖਰੇ ਪੁਕਾਰੈਂ।
'ਬਡ ਹੋਯੋ ਨੁਕਸਾਨ' ਉਚਾਰੈਂ।
'ਸ਼੍ਰੀ ਸਤਿਗੁਰ ਅਬਿ ਜੀਤੈਂ ਕੈਸੇ?
ਇਤੋ ਸਮਾਜ ਗਯੋ ਲੁਟ ਐਸੇ ॥੧੧॥
ਕਿਮ ਜੀਵੈਂ ਸ਼ਰਮਿੰਦਤਿ ਹ੍ਵੈ ਕੈ।
ਗੁਰ ਕੋ ਕੁਛ ਨਹਿਂ ਸਕੈਂ ਬਚੈ ਕੈ।'
ਖਰੇ ਹੋਇ ਪੁਨ ਤਜੀ ਤੁਫੰਗੈਂ।
ਭੇਦਨ ਕਰੇ ਰਿਪੁਨਿ ਕੇ ਅੰਗੈਂ ॥੧੨॥
ਗਨ ਵਸਤੂ ਲੇ ਹਟੇ ਪਹਾਰੀ।
ਮੁਰਚਨਿ ਮਹਿਂ ਕਾਇਮ ਧ੍ਰਿਤਧਾਰੀ।
ਉਦੈ ਸਿੰਘ ਆਦਿਕ ਭਟ ਬੀਰ।
ਰਣ ਤੇ ਹਟਿ ਪਹੁੰਚੇ ਗੁਰ ਤੀਰ ॥੧੩॥
ਕਰ ਜੋਰਤਿ ਅੰਦੇਸਾ ਧਰੈਂ।
ਬਾਕ ਸੁਨਾਵਨ ਪੁਨ ਪੁਨ ਕਰੈਂ।
ਮਚਜੋ ਸਭਿਨਿ ਮਹਿਂ ਹਾਹਾਕਾਰ।
'ਲੁਟਜੋ ਸਮਾਜ ਮਹਾਂ ਬਿਸ਼ੁਮਾਰ[1] ॥੧੪॥ [1]ਬੇਸ਼ੁਮਾਰ।
ਬਸਤ੍ਰ ਤੁਰੰਗਮ ਆਦਿਕ ਵਸਤੂ।
ਮਹਾਰਾਜ ਲੁਟਿ ਗਈ ਸਮਸਤੂ[1]। [1]ਸਾਰੀ।
ਕਈ ਹਜ਼ਾਰਨਿ ਕੋ ਕਜਾ ਗਨੇ।
ਸੱਤ੍ਰ ਪ੍ਰਬਲ ਗਏ ਲੈ ਘਨੇ' ॥੧੫॥
ਸਭਿ ਕੇ ਉਰ ਕੋ ਗੁਰ ਦੁਖ ਲਹਜੋ।
ਆਲਮ ਸਿੰਘ ਸੰਗ ਤਬਿ ਕਹਜੋ।

ਅਵਨੀ ਪਰ ਦਿਹੁ ਐਂਚ ਲਕੀਰ।
ਬਹੁ ਬਿਧਿ ਕੀ ਹੁਇਂ ਅਲਪ ਗਹੀਰ[1] ॥੧੬॥
ਮਾਨ ਬਚਨ ਖੈਂਚੀ ਗਨ ਰੇਖ।
ਖਰੇ ਸਮੀਪੀ ਪਿਖੈਂ ਅਸ਼ੇਖ।
ਸ਼੍ਰੀ ਕਲਗ਼ੀਧਰ ਦੇਖਿ ਉਚਾਰੀ।
'ਆਲਮ ਸਿੰਘ ਮੇਟ ਦਿਹੁ ਸਾਰੀ' ॥੧੭॥
ਸਕਲ ਬਿਲੋਕਤਿ ਮੇਟੀ ਫੇਰ।
ਰਹੀ ਨ ਕੋ ਛਿਤ ਛੋਟ ਬਡੇਰ।
ਤਬਿ ਸਭਿ ਸਿੰਘ ਬੂਝਿਬੇ ਕਰੇ[1]।
'ਹਰਖ ਸ਼ੋਕ ਭੀ ਕੁਛ ਉਰ ਧਰੇ? ॥੧੮॥
ਕਿਧੌਂ ਭਯੋ ਨਹਿਂ, ਦੇਹੁ ਬਤਾਈ।
ਰੇਖ ਦੇਖਿ ਕਰਿ ਕੈ ਬਿਨਸਾਈ।'
ਤਬਿ ਕਰ ਜੋਰਿ ਖਾਲਸੇ ਕਹਜੋ।
'ਰੇਖ ਨਿਕਾਸੀ ਹਰਖ ਨ ਲਹਜੋ[1] ॥੧੯॥
ਮੇਟ ਦਈ ਨਹਿਂ ਸ਼ੋਕ ਉਪਾਵਾ।
ਰਿਦਾ ਸਮਾਨ ਸਭਿਨਿ ਲਖਿ ਪਾਵਾ।'
ਸੁਨਿ ਸਿੰਘਨ ਤੇ ਗੁਰੂ ਬਖਾਨਾ।
'ਹਰਖ ਨ ਸ਼ੋਕ ਜਥਾ ਤੁਮ ਜਾਨਾ ॥੨੦॥
ਤਥਾ ਗੁਰੂ ਕੋ ਹੋਇ ਨ ਕੋਈ।
ਹਾਨਿ ਲਾਭ ਮਹਿਂ ਸਮ ਰਹਿਂ ਜੋਈ।
ਸੰਚੇ ਜਾਇਂ ਪਦਾਰਥ ਸਾਰੇ।
ਦਰਬ ਆਦਿ ਜੇ ਰਤਨ ਉਦਾਰੇ ॥੨੧॥
ਗਜ ਬਾਜੀ ਜਿਨ ਮੋਲ ਬਿਸਾਲੇ।
ਮੁਕਤਾ ਹੀਰੇ ਬ੍ਰਿੰਦ ਪ੍ਰਵਾਲੇ[1]।
ਇੱਤਜ਼ਾਦਿਕ ਪਿਖਿ ਅਪਨੀ ਜਾਨਿ।
ਗੁਰ ਕੋ ਹਰਖ ਨ ਹ੍ਵੈ ਹਿਤ ਮਾਨਿ ॥੨੨॥
ਲਾਖਹੁਂ ਕੋ ਸਮਾਜ ਦਿਪਤਾਈ[1]।
ਸਮਾ ਪਾਇ ਹਾਨੀ ਹੁਇ ਜਾਈ।
ਤੌ ਗੁਰ ਕੇ ਕੁਛ ਸ਼ੋਕ ਨ ਹੋਵਹਿ।
ਨਾਸ਼ਵੰਤਿ ਪੂਰਬ ਹੀ ਜੋਵਹਿਂ ॥੨੩॥
ਸਮ ਚਿਤ ਸਦਾ ਰਹਹਿਂ ਆਨੰਦ।

[1]ਛੋਟੀਆਂ ਵੱਡੀਆਂ।
[1]ਸਿੰਘਾਂ ਨੂੰ ਗੁਰੂ ਜੀ ਨੇ ਪੁਛਿਆ।
[1]ਅਥਵਾ ਹਰਖ ਸ਼ੋਕ ਨਹੀਂ ਹੋਇਆ।
[1]ਮੂੰਗੇ।
[1]ਪ੍ਰਕਾਸ਼ ਪਾਕੇ।

ਕਰੈਂ ਬਿਖੇਪ ਨ ਦੁੰਦ ਬਿਲੰਦ[1]।

[1]ਬੜੇ ਦ੍ਵੰਦ (ਹਰਖ ਸ਼ੋਕ ਆਦਿ) ਵਿਖੇਪ ਨਹੀਂ ਕਰ ਸਕਦੇ। (ਅ) ਵਿਖੇਪ ਤੇ ਕਸ਼ਟ ਨਹੀਂ ਮੰਨਦੇ।

ਭੂਤ ਭਵਿੱਖਤ ਅਰੁ ਬ੍ਰਤਮਾਨ।
ਹੁਯੋ ਨ ਹ੍ਵੈ ਹੈ ਰਹੈਂ ਸਮਾਨ ॥੨੪॥

ਦੋਹਰਾ:

ਹਰਖ ਸੋਗ ਕਾ ਦੇਹੁਰਾ[1]
ਖਿਨ ਆਵੈ ਖਿਨ ਜਾਇ।

[1]ਭਾਵ ਇਹ ਸਰੀਰ।

ਜੋ ਜਾਗੇ[1] ਸੋ ਸੁਖੀ ਹੁਇੰ,
ਸੋਏ[1] ਸੋ ਦੁਖ ਪਾਇੰ ॥੨੫॥

[1]ਗ੍ਯਾਨ ਵਿਚ।
[1]ਅਵਿੱਦ੍ਯਾ ਨਿੰਦ੍ਰਾ ਵਿਚ।

ਨਾਮ ਧਿਆਵਹੁ, ਸ਼ਬਦ ਕੋ
ਅਰਥ ਬਿਚਾਰਹੁ ਨਿੱਤ।
ਗੁਰਬਾਨੀ ਸਿੱਖ੍ਯਾ ਬਿਨਾ
ਤਿਨਾ ਨ ਸੋਗੀ ਮਿੱਤ[1] ॥੨੬॥

[1]ਤਿੰਨ੍ਹਾਂ ਨੂੰ ਸੋਗ ਨਹੀਂ ਹੇ ਮਿੱਤ੍ਰ!

ਮਿਲਿ ਮਲਿ ਨਾਈ ਕਾਮਣੀ
ਖੋੜਸ ਕਰੇ ਸ਼ਿੰਗਾਰ।
ਖਸਮ ਨ ਭਾਈ ਕਹਾਂ ਫਲ
ਸੋ ਸ਼ਰਮਿੰਦੀ ਨਾਰ ॥੨੭॥

[1]ਗੁਰੂ ਜੁ ਆਇਆ ਨਾਮ ਧਰਿ
ਲਹਿਰੀ ਲੁਭਕੀ ਦੂਰ[1]।

[1]ਗੁਰਾਂ ਦੇ ਪਾਸ ਜੋ ਸਿੰਘ ਨਾਮ ਧਾਰਕੇ ਆਯਾ ਹੈ (ਕਿ ਮੈਂ ਗੁਰਾਂ ਦਾ ਸਿਖ ਹਾਂ) ਉਹ ਲੋਭ ਦੀ ਲਹਿਰਾਂ ਤੋਂ ਦੂਰ ਹੈ। (ਅ) ਗੁਰੂ ਜਗਤ ਵਿਚ 'ਨਾਮ' ਲੈ ਕੇ ਆਇਆ ਹੈ (ਦੇਣ ਲਈ), ਲੋਭ ਦੀ ਲਹਿਰ ਉਸ ਤੋਂ ਦੂਰ ਹੈ, ਤਿਵੇਂ ਹੀ ਸਿੱਖ ਗੁਰੂ ਕਾ ਭਾਣਾ ਧਾਰਨ ਕਰੇ ਭਾਵ ਲੋਭ ਤੋਂ ਦੂਰ ਰਹੇ ਉਹ ਹਜ਼ੂਰ ਹੈ ਸਦਾ ਗੁਰੂ ਕੇ।
[1]ਇਸ ਦਾ ਪ੍ਰਯਾਯ ਪਿਛਲੇ ਪੰਨੇ ਦੇ ਅੰਕ ੧੧ ਵਿਚ ਹੈ।

ਸੋਈ ਸਿਖ, ਭਾਣਾ ਧਰੇ
ਗੁਰ ਕੇ ਸਦਾ ਹਜ਼ੂਰ[1] ॥੨੮॥

[1]ਤੇ ਸਿੱਖ ਉਹ ਹੈ ਜੋ ਗੁਰੂ ਕੇ ਹਜ਼ੂਰ ਸਦਾ ਭਾਣਾ ਧਰੇ।

ਚੌਪਈ:

ਇਮ ਸ਼੍ਰੀ ਸਤਿਗੁਰ ਕੇ ਸੁਨਿ ਬੈਨ।
ਪਰਚੇ ਸੁਖ ਸੋਂ ਸਿੰਘ ਸਚੈਨ।
ਖਾਨ ਪਾਨ ਕਰਿ ਜਾਮਨਿ ਮਾਂਹੀ।
ਸੁਪਤੇ ਕੇਚਿਤ, ਕੇਚਿਤ ਨਾਂਹੀ ॥੨੯॥
ਭਈ ਪ੍ਰਾਤਿ ਸਭਿ ਸ਼ੌਚ ਸ਼ਨਾਨੇ।
ਗੁਰਬਾਣੀ ਬਹੁ ਪਾਠ ਬਖਾਨੇ।
ਸੂਰਜ ਉਦੇ ਗੁਰੂ ਢਿਗ ਆਏ।

ਨਹਿਂ ਸਿੰਘਨ ਕੇ ਮੁਖ ਬਿਕਸਾਏ ॥੩੦॥
ਇਕ ਤੌਂ ਸ਼ੱਤ੍ਰ ਲੂਟਿ ਲੇ ਗਏ।
ਦੁਤੀਏ ਭਾਜ ਪਰਾਜੈ ਲਏ।
ਇਨ ਕਾਰਨ ਤੇ ਲਾਜ ਬਿਲੋਚਨ।
ਰਿਦੇ ਬਿਖੈ ਸੋਚਹਿਂ ਬਹੁ ਸੋਚਨਿ ॥੩੧॥
ਨਹਿਂ ਉਤਸਾਹ ਕਿਸੀ ਮਹਿਂ ਦੀਖਾ।
ਘਰ ਕੇ ਬਿਗਰੇ ਕਾਜ ਸਰੀਖਾ[1]।

[1]ਜਿਵੇਂ ਘਰ ਦੇ ਕੰਮ ਵਿਗੜ ਜਾਣ ਤੇ ਉਦਾਸ ਹੋ ਜਾਈਦਾ ਹੈ।

ਪਿਖਿ ਪ੍ਰਸੰਨ ਕਲ਼ਗੀਧਰ ਭਏ।
ਪ੍ਰੇਮ ਅਪਨਿ ਮਹਿਂ ਪਰਖਨ ਕਏ ॥੩੨॥
-ਅਰਪਯੋ ਸਭਿਨਿ ਅਗਾਰੀ ਸੀਸ-।
ਇਮ ਲਖਿ ਦਯਾ ਕਰੀ ਜਗਦੀਸ਼।
ਕਹਯੋ ਅਖਿਲ ਸਨ ਤਬਹਿ ਸੁਨਾਇ।
'ਮੇਰਾ ਸਿਖ ਸੋਈ ਚਿਤ ਭਾਇ[1] ॥੩੩॥

[1]ਮੇਰੇ ਚਿੱਤ ਨੂੰ ਓਹੀ ਸਿੱਖ ਭਾਉਂਦਾ ਹੈ। (ਅ) ਮੇਰੀ ਓਹੀ ਸਿੱਖ ਹੈ (ਜਿਸਦੇ) ਚਿੱਤ ਵਿੱਚ) ਪ੍ਰੇਮ ਹੈ।

ਚਢਹਿ ਜੰਗ ਕੋ ਸ਼ਸਤ੍ਰ ਸੁ ਧਾਰੈ।
ਹਤਹਿ ਰਿਪੁਨ ਪਗ ਪਾਛ ਨ ਡਾਰੈਂ।
ਸ਼ੇਰ ਸਮਾਨ ਆਪ ਕੋ ਮਾਨੈ।
ਹੇਰਿ ਸ਼ੱਤ੍ਰ ਕੋ ਰਿਸ ਮਨ ਠਾਨੈ ॥੩੪॥
ਨਹੀਂ ਦੀਨਤਾ ਅੰਗੀਕਾਰੈ।
ਜਹਿਂ ਲਗਿ ਬਲ ਪਹੁੰਚੈ ਤਹਿਂ ਮਾਰੈ।
ਹਿੰਮਤ ਕੋ ਹਿਮਾਯਤੀ ਹਰਿ ਹੈ।
ਜਿਤਿਕ ਹੋਇ ਉਤਸਾਹਿਤ ਕਰਿ ਹੈ[1] ॥੩੫॥

[1]ਜਿੰਨਾਂ ਕੁ ਹੱਸ ਕੇ ਉਤਸ਼ਾਹ ਕਰਕੇ ਕਰੇ।

ਚਢਹੁ ਖਾਲਸਾ ਪਲਟਾ ਲੀਜੈ।
ਦੁਸ਼ਟ ਅਰਿਸ਼ਟਨ ਕੋ[1] ਹਤਿ ਕੀਜੈ।'

[1]ਵਿਪਦਾ ਨੂੰ। (ਅ) ਉਪੱਦ੍ਰਵੀਆਂ ਨੂੰ।

ਇਮ ਸਿੰਘਨ ਕੋ ਕਰਿ ਹੁਸ਼ੀਯਾਰ।
ਤਤਛਿਨ ਪ੍ਰਭੁ ਜੀ ਹੁਇ ਅਸਵਾਰ ॥੩੬॥
ਸੰਗ ਖਾਲਸਾ ਨਿਖਲ ਚਢਾਯੋ।
ਜੰਗ ਗਿਰੇਸ਼ਨਿ ਸੰਗ ਮਚਾਯੋ।
ਨਿਜ ਨਿਜ ਮੁਰਚਨਿ ਤੁਰਕ ਚਮੂੰ ਗਨ।
ਥਿਰੇ ਸੁਚੇਤ ਹੋਇ ਭੈ ਧਰਿ ਮਨ ॥੩੭॥

ਤਿਮ ਹੀ ਸਿੰਘ ਸਮੁਖ ਤਿਨ ਥਿਰੇ।
ਤਜਾਰੀ ਤੁਪਕਨਿ ਕੀ ਕਰਿ ਧਰੇ।
ਜਿਤ ਦਿਸ਼ਿ ਮਹਿਂ ਸਭਿ ਪਰੇ ਪਹਾਰੀ।
ਤਿਤ ਕੋ ਗਈ ਪ੍ਰਭੂ ਅਸਵਾਰੀ ॥੩੮॥
ਜ੍ਵਾਲਾ ਬਮਣੀ ਛੋਰਨਿ ਕਰੀ।
ਬਹੁਰ ਬਰੂਦ ਰੁ ਗੋਰੀ ਭਰੀ।
ਉਤ ਤੇ ਬਾਜੇ ਬ੍ਰਿੰਦ ਨਗਾਰੇ।
ਸਨਧਬੱਧ ਜੋਧਾ ਬਲਿ ਭਾਰੇ ॥੩੯॥
ਸੰਖਨਾਰੀ ਛੰਦ:
ਜੁਟੇ ਦੋਇ ਪਾਸੇ। ਪਰੀ ਮਾਰ ਨਾਸ਼ੇ।
ਗੁਰੂ ਧੀਰ ਦੈ ਕੈ। ਅਗੈ ਸਿੰਘ ਕੈ ਕੈ ॥੪੦॥
ਲਰਾਈ ਮਚਾਈ। ਤੁਫੰਗੈਂ ਚਲਾਈ।
ਫੁਟੇ ਮੁੰਡ ਛਾਤੀ। ਪਰੇ ਪ੍ਰਾਨ ਹਾਤੀ ॥੪੧॥
ਗੁਰੂ ਓਜ ਪਾਏ। ਗਏ ਸਿੰਘ ਧਾਏ।
ਬਟੇਰਾ ਦਿਸਾਵੈ। ਜਥਾ ਬਾਜ ਜਾਵੈ ॥੪੨॥
ਛੁਧਾ ਸ਼ੇਰ ਹੋਏ। ਜਥਾ ਮ੍ਰਿੱਗ ਜੋਏ।
ਕਰਜੋ ਓਜ ਹੱਲਾ। ਨਹੀਂ ਕਾਹੁ ਝੱਲਾ ॥੪੩॥
ਪਰੇ ਮੋਰਚਾ ਮੈਂ। ਦਏ ਕਾਟ ਤਾ ਮੈਂ[1]।
ਪਲਾਏ ਪਹਾਰੀ। ਤਜੀ ਧੀਰਿ ਭਾਰੀ ॥੪੪॥
ਕਰਾਚੋਲ ਚਾਲੇ। ਨ ਜਾਈ ਸੰਭਾਲੇ।
ਬਡੇ ਬੀਰ ਬੰਕੇ। ਲਰੇ ਜੇ ਨਿਸ਼ੰਕੇ ॥੪੫॥
ਸੁ ਘਾਲਜੋ ਘਮੰਡਾ। ਭਏ ਖੰਡ ਖੰਡਾ।
ਫਤੇ ਪਾਇ ਜੁੱਧਾ। ਹਟੇ ਸਿੰਘ ਸੁੱਧਾ ॥੪੬॥
ਮਹਾਂ ਮੋਦ ਕਾਯੋ। ਬਿਜੈ ਕੋ ਬਜਾਯੋ।
ਬਡੋ ਨਾਦ ਹੋਵਾ। ਗੁਰੂ ਦਰਸ ਜੋਵਾ ॥੪੭॥

[1]ਤਿੰਨ੍ਹਾਂ (ਮੋਰਚਿਆਂ ਵਿਚ)।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਏਕ ਬੀਸਮੋ ਅੰਸੂ ॥੨੧॥

## ੨੨. [ਵੈਰੀਆਂ ਦੇ ਜਲ ਰੋਕਨ ਤੇ ਫਿਰ ਜਾਰੀ ਕਰਨਾ]

੨੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੩

ਦੋਹਰਾ:

ਊਪਰ ਤੇ ਜਲ ਅਨੰਦ ਪੁਰਿ, ਲਘੁ ਨਾਰੋ ਚਲਿ ਆਇ।
ਸਕਲ ਕਾਜ ਪਿਯਨਾਦਿ[1] ਜੇ, ਕਰਤਿ ਸਿੰਘ ਸਮੁਦਾਇ ॥੧॥ [1]ਪੀਣ ਤੋਂ ਆਦਿ ਲੈਕੇ।

ਚੌਪਈ:

ਤਿਤ ਦਿਸ਼ ਡੇਰੇ ਪਰੇ ਪਹਾਰੀ।
ਭੀਮ ਚੰਦ ਢਿਗ ਸਚਿਵ ਉਚਾਰੀ।
'ਜਾਤਿ ਵਹਿਰ ਤੇ ਜਲ ਵਿਚ ਘੇਰੇ[1]। [1]ਭਾਵ ਅੰਦਰ ਜਿਥੇ ਗੁਰੂ ਜੀ ਹਨ।
ਕਯੋਂ ਨਹਿਂ ਰੋਕਹੁ ਰਹੈ ਪਿਛੇਰੇ? ॥੨॥
ਜਿਸ ਤੇ ਰਿਪੁ ਗਨ ਸੰਕਟ ਪਾਵੈਂ।
ਕੋ ਅਸ ਨ੍ਰਿਪਤ, ਨਹੀਂ ਜੁ ਬਨਾਵੈ[1]।' [1]ਜੇ (ਵੈਰੀ ਦੇ ਦੁੱਖ ਦੇਣ ਦੀ ਸੂਰਤ) ਨਾ ਬਣਾਵੇ।
ਸੁਨਤਿ ਗਿਰੇਸ਼ੁਰ ਬਹੁਤ ਪਠਾਏ।
ਪਾਇ ਬੰਧ ਜਲ ਕੋ ਉਲਟਾਏ ॥੩॥
ਸ਼ੁਸ਼ਕ ਗਯੋ ਜਲ ਜਬਿ ਨਹਿਂ ਆਯੋ।
ਖੋਟ ਪਹਾਰੀ ਕੋ ਲਖਿ ਪਾਯੋ।
ਗਏ ਸਿੰਘ ਅਰਦਾਸ ਬਖਾਨੀ।
'ਪ੍ਰਭੁ ਜੀ! ਰੋਕ ਲਿਯੋ ਰਿਪੁ ਮਾਨੀ ॥੪॥
ਕਰਨਿ ਸੁਚੇਤਾ ਆਦਿਕ ਕਾਰਾ।
ਸਰਬ ਖਾਲਸਾ ਕਰਤਿ ਸੁਖਾਰਾ।'
ਸੁਨਿ ਬਿਨਤੀ ਨਿਜ ਦਾਸਨ ਕੇਰੀ।
ਕਲ਼ਗੀਧਰ ਬੋਲੇ ਤਿਸ ਬੇਰੀ ॥੫॥
'ਸਤੁੱਦ੍ਰਵ ਸਲਿਤਾ ਸ਼ਕਤਿ ਸਮੇਤਾ।
ਸੋ ਜਲ ਦੇਇ ਖਾਲਸੇ ਹੇਤਾ।
ਦੁਸ਼ਟਨਿ ਕੀ ਰੋਕੀ ਨਹਿਂ ਰਹੈ।
ਨਿਖਲ[1] ਖੁਟਾਈ ਤਿਨ ਕੀ ਲਹੈ' ॥੬॥ [1]ਸਾਰੀ।
ਇਮ ਕਹਿ ਲਜਾਵਨਿ ਹੇਤ ਬਖਾਨਾ।
ਨਿਜ ਤਰਕਸ਼ ਤੇ ਦੇ ਕਰਿ ਬਾਨਾ।
'ਪਹੁਂਚਹੁ ਸਤਦ੍ਰਵ ਕੇਰਿ ਕਿਨਾਰੇ।
ਹਮਰੋ ਦਿਹੁ ਸੰਦੇਸ਼ ਉਚਾਰੇ ॥੭॥
-ਆਇ ਸੰਗ੍ਰਾਮ ਸਮੋਂ ਬਡ ਹੋਵਾ।
ਸ਼ੱਤ੍ਰੁਨਿ ਲਾਖਹੁਂ ਲਸ਼ਕਰ ਢੋਵਾ।

ਹਮ ਤੇਰੇ ਬਹੁ ਚਿਰ ਤਟ ਬਾਸੀ।
ਬਿਲਸੇ ਅਧਿਕ ਬਿਲਾਸਹਿਂ ਪਾਸੀ ॥ ੮ ॥
ਪੰਥ ਰਚ੍ਯੋ ਜਗ ਪਾਪਨਿ ਖਾਪਨ।
ਹਿੰਦੂ ਧਰਮ ਉਬਾਰਿ ਸਥਾਪਨ।
ਤੁਰਕਨਿ ਸਨ ਇਨ ਬੈਰ ਧੁਖਾਵਨ[1]। [1]ਖਾਲਸੇ ਦਾ ਵੈਰ ਧੁੱਖ ਰਿਹਾ ਹੈ।
ਲਰਿ ਕਰਿ ਨਿਤ ਰਿਪੁ ਬਲੀ ਖਪਾਵਨ ॥ ੯ ॥
ਇਸ ਕਾਰਨ ਰਣ ਮਹਿਦ ਅਖਾਰੇ।
ਹਮ ਨੇ ਘਾਲੇ ਹੋਇਂ ਪਵਾਰੇ[1]। [1]ਪੁਆੜੇ ਭਾਵ ਜੰਗ।
ਜਲ ਪਹੁੰਚਾਇ ਹਿਮਾਯਤ ਕਰੀਅਹਿ-।
ਇਮ ਸਿੰਘਹੁ ਤਟ ਪਹੁੰਚਿ ਉਚਰੀਅਹਿ ॥ ੧੦ ॥
ਬਹੁਰ ਤੀਰ ਤੇ ਤੀਰ ਲਕੀਰ[1]। [1]ਕਿਨਾਰੇ ਤੋਂ ਲੈਕੇ ਬਾਣ ਦੀ ਲਕੀਰ।
ਖੈਂਚਤਿ ਪਹੁੰਚਹੁ ਪੁਰਿ ਮਹਿਂ ਬੀਰ।
ਹਟਿ ਕੈ ਦ੍ਰਿਸ਼ਟਿ ਨ ਕਰਹੁ ਪਿਛਾਰੀ।
ਬਿਨਾ ਬਿਲੋਕੇ ਗਮਹੁ ਅਗਾਰੀ ॥ ੧੧ ॥
ਜਿਹ ਠਾਂ ਚਹਹੁ ਤਹਾਂ ਜਲ ਆਵੈ।
ਤੁਮਰੇ ਸਕਲ ਕਾਜ ਨਿਬਹਾਵੈ।'
ਸੁਨਿ ਕਲਗ਼ੀਧਰ ਕੀ ਬਰ ਬਾਨੀ।
ਨਿਕਟ ਜਿ ਤਬਿ ਸ਼ਰਧਾ ਧਰਿ ਮਾਨੀ ॥ ੧੨ ॥
ਲੇ ਕਰਿ ਬਾਨ ਪ੍ਰਭੂ ਤੇ ਗਯੋ।
ਜਾਇ ਕਿਨਾਰੇ ਪਹੁੰਚਤਿ ਭਯੋ।
ਸਤੁੱਦ੍ਰਵ ਕੋ ਸਭਿ ਕਹ੍ਯੋ ਸੰਦੇਸਾ।
'ਯਾਦ ਕਰਹਿਂ ਤੁਝ ਗੁਰ ਜਗਤੇਸ਼ਾ ॥ ੧੩ ॥
ਸ਼੍ਰੀ ਗੁਰ ਗੋਬਿੰਦ ਸਿੰਘ ਪੁਨੀਤ।
ਤੋਹਿ ਬੁਲਾਵਨ ਚਾਹਤਿ ਚੀਤ।
ਅਪਨੋ ਬਾਨ ਨਿਸ਼ਾਨੀ ਦੀਨਾ।'
ਇਮ ਕਹਿ ਨਿਜ ਮੁਖ ਫੇਰਨਿ ਕੀਨਾ ॥ ੧੪ ॥
ਐਂਚਿ ਲਕੀਰ ਤੀਰ ਕੀ ਤੀਰ[1]। [1]ਕੰਢੇ ਤੇ ਤੀਰ ਨਾਲ ਲੀਕ ਖਿੱਚਕੇ।

ਗਮਨਜੋ ਪੁਨ ਪੁਰਿ ਦਿਸ਼ਿ ਕੋ ਬੀਰ।
ਰੇਖ ਨਿਕਾਰਤਿ ਆਵਤਿ ਆਗਾ।
ਸਤਦ੍ਰਵ ਜਲ ਪੀਛੇ ਤਿਸ ਲਾਗਾ ॥੧੫॥
ਤੀਰ ਲਕੀਰ ਨੀਰ ਗੰਭੀਰ।
ਗਮਨਜੋਂ ਆਇ ਬੀਰ ਪੁਰਿ ਤੀਰ।
ਮਨ ਮਹਿਂ ਭਯੋ ਭਰਮ ਤਿਸ ਕੇਰੇ।
-ਆਵਤਿ ਜਲ ਕੈ ਨਹੀਂ ਪਿਛੇਰੇ ॥੧੬॥
ਸਤਿਗੁਰ ਕੀ ਆਗਜ੍ਯਾ ਇਨ ਮਾਨੀ।
ਕਿਧੌਂ ਨ ਮਾਨੀ[1] ਆਇ ਨ ਪਾਨੀ[2]-।

[1]ਇਸ (ਪਾਣੀ) ਨੇ ਮੰਨੀ ਹੈ ਕਿ ਨਹੀਂ ਮੰਨੀ? [2]ਪਾਣੀ ਆ ਰਿਹਾ ਹੈ ਕਿ ਨਹੀਂ।

ਗ੍ਰੀਵ ਮੋਰਿ ਕੈ ਕੀਨੋ ਬਿਲੋਕਨ।
ਆਇ ਪ੍ਰਵਾਹ, ਨ ਹੁਇ ਕਿਮ ਰੋਕਨ ॥੧੭॥
ਨਦੀ ਤੀਰ ਤੇ ਤੀਰ ਲਕੀਰ[1]।

[1]ਤੀਰ ਦੀ ਲਕੀਰ।

ਤਹਿਂ ਕੋ ਆਵਤਿ ਨੀਰ ਗਹੀਰ।
ਗੰਗਧਾਰ ਸਮ ਉੱਜਲ ਧਾਰਾ।
ਹੋਇ ਦੁਗਧ ਸਮ ਬੇਗਹਿ ਧਾਰਾ ॥੧੮॥
ਰਿਦੈ ਸਿੰਘ ਕੇ ਦੀਰਘ ਭਾਸੈ।
ਜਨੁ ਜਲ ਧਾਰ ਆਇ ਲਖਿ ਤਾਸੈ[1]।

[1]ਮਾਨੋਂ ਜਲ ਦਾ ਪ੍ਰਵਾਹ ਆ ਰਿਹਾ ਉਸ ਨੇ ਜਾਣਿਆਂ।

ਬਹੁਰ ਬਿਚਾਰਤਿ ਭਾ ਉਰ ਐਸੇ।
-ਹਮਰੋ ਹੁਇ ਬਚਾਇ ਅਬਿ ਕੈਸੇ ॥੧੯॥
ਮੈਂ ਲੇ ਕਰਿ ਜਬਿ ਪੁਰਿ ਮਹਿਂ ਬਰੌਂ।
ਜਹਿਂ ਕਹਿਂ ਜਲ ਬਿਸਾਲ ਕੌ ਕਰੌਂ।
ਦੁਰਗ ਆਦਿ ਸਭਿ ਸਦਨ ਗਿਰਾਵੈ।
ਜਲ ਆਗੈ ਕੋ ਠਹਿਰਨ ਪਾਵੈ ॥੨੦॥
ਨਿਸ ਕੋ ਸਮਾ, ਨ ਜਾਨੈ ਕੋਈ।
ਲਖਹਿਂ ਲੋਕ ਕਜ਼ਾ ਪਰਲੈ ਹੋਈ।
ਨਰ ਨਾਰੀ ਨਿਰਨੈ ਕਜ਼ਾ ਕਰੈਂ।
ਜਲ ਕੋ ਕਸ਼ਟ ਅਚਾਨਕ ਪਰੈ ॥੨੧॥
ਅਬਿ ਮੈਂ ਜੇ ਕਰ ਜੋਰਿ ਹਟਾਵੌਂ।
ਨਰ ਨਾਰਿਨ ਜੁਤਿ ਨਗਰ ਬਚਾਵੌਂ।
ਜੇ ਪ੍ਰਵਾਹ ਕੋ ਲੇ ਕਰਿ ਜਾਵਉਂ।

ਲਗੈ ਪਾਪ ਬਲ ਹ੍ਵੈ ਨ ਮਿਟਾਵਉਂ[1]- ॥੨੨॥
ਇੱਤਜਾਦਿਕ ਬਿਚਾਰ ਕਰ ਬੰਦੇ।
'ਥੰਭਹੁ ਪ੍ਰਵਾਹ ਜੁ ਬੇਗ ਬਿਲੰਦੇ।'
ਲਜਾਵਨ ਹਾਰ ਜਬੈ ਇਮ ਕਹ੍ਯੋ।
ਪੁਰਿ ਤੇ ਪਰੇ ਪ੍ਰਵਾਹੁ ਹਟਿ ਰਹ੍ਯੋ ॥੨੩॥
ਜਬਿ ਇਸ ਕੋ ਕੁਛ ਦੀਖ੍ਯੋ ਨਾਂਹੀ।
ਤਹਿਂ ਤੇ ਚਲਿ ਆਯੋ ਪੁਰਿ ਮਾਂਹੀ।
ਸ਼੍ਰੀ ਕਲਗ਼ੀਧਰ ਕੋ ਕਰਿ ਨਮੋ।
ਹਾਥ ਜੋਰਿ ਬੋਲ੍ਯੋ ਤਿਹ ਸਮੋ ॥੨੪॥
'ਸ਼੍ਰੀ ਪ੍ਰਭੁ ! ਬਖਸ਼ਹੁ ਖਤਾ ਹਮਾਰੀ।
ਰੋਕ੍ਯੋ ਆਵਤਿ ਦੀਰਘ ਬਾਰੀ।
ਜਬਿ ਮੈਂ ਤੀਰ ਲਕੀਰ ਨਿਕਾਰੀ।
ਆਯੋ ਬਡੋ ਪ੍ਰਵਾਹੁ ਪਿਛਾਰੀ ॥੨੫॥
ਜਲ ਕੋ ਭੈ ਕਰਿ ਬਿਨੈ ਬਖਾਨੀ।
ਹਟ੍ਯੋ ਪ੍ਰਵਾਹ ਦਿਖੰਤਿ ਨਿਸ਼ਾਨੀ[1]।
ਭਯੋ ਲੋਪ ਪੁਨ ਦੇਖ੍ਯੋ ਨਾਂਹੀ।
ਭਈ ਖਤਾ ਜਲ ਲਜਾਵਨਿ ਮਾਂਹੀ' ॥੨੬॥
ਸੁਨਿ ਸ਼੍ਰੀ ਮੁਖ ਤੇ ਬੋਲੇ ਤਹੀਂ[1†]।
'ਸਮਾ ਪਾਇ ਐਹੈ ਇਤ ਸਹੀ।
ਹੁਇ -ਹਿਮਾਇਤੀ ਨਾਲਾ- ਨਾਮੂ।
ਬਹੈ ਪ੍ਰਵਾਹ ਬਿਮਲ ਅਭਿਰਾਮੂ ॥੨੭॥
ਘਾਟ ਸੁਪਾਨ ਬਨਹਿਂ ਇਸ ਕੇਰੇ।
ਜੇ ਮੱਜਹਿਂ ਫਲ ਪੁੰਨ ਬਡੇਰੇ।
ਕਲਮਲ ਨਾਸ਼ ਕਰਹਿਂ ਚਿਰ ਕਾਲਾ।'
ਇਮ ਕਹਿ ਤੂਸ਼ਨ ਭਏ ਕ੍ਰਿਪਾਲਾ ॥੨੮॥
ਇਸੀ ਰੀਤਿ ਘੇਰਾ ਪਰਿ ਰਹ੍ਯੋ।
ਅੰਨ ਨਿਖੁਟਤਿ ਸਭਿ ਦੁਖ ਲਹ੍ਯੋ।
ਕਠਨ ਖੇਲ ਸਤਿਗੁਰੂ ਅਰੰਭਾ।
ਸੁਨਿ ਪਿਖਿ ਸਭਿ ਕੇ ਹੋਤਿ ਅਚੰਭਾ

[1]ਫਿਰ ਮੇਰੇ ਵਿਚ ਹਟਾਵਣੇ ਦਾ ਬਲ ਨਹੀਂ ਹੋਵੇਗਾ।

[1](ਉਸਦੀ) ਨਿਸ਼ਾਨੀ ਦਿੱਸ ਰਹੀ ਹੈ।

[1]ਤਿਸ ਤਾਈਂ। †ਪਾ:-ਅਬ ਰਹੀ।

॥੨੯॥
ਸਿੱਖਨਿ ਕੋ ਸੁਇਨੇ ਸਮ ਤਾਵਨਿ।
ਦੇਨਿ ਕਸੌਟੀ ਸੁੱਧ ਬਨਾਵਨ।
ਜੋ ਬਾਰਹਿ ਬੰਨੀ ਲਗ ਭਯੋ।
ਪਦ ਅਘਟਨ ਸੋ ਪੁਨ ਮਿਲਿ ਗਯੋ[1] ॥੩੦॥

[1]ਨਾ ਘਟਨੇ ਵਾਲੀ ਅਵਸਥਾ ਨੂੰ ਪੁੱਜਾ ਭਾਵ ਉਸ ਨੂੰ ਵੱਟਾ ਨਹੀਂ ਲਗਦਾ। ਮੁਰਾਦ ਹੈ ਸਿੱਖ ਫੇਰ ਗਿਰਾਉ ਵਿੱਚ ਨਹੀਂ ਜਾਂਦਾ, ਪਰਮ ਪਦ ਤੇ ਟਿਕ ਜਾਂਦਾ ਹੈ।

ਸਿੱਖੀ ਤਿੱਖੀ ਜਸੋਂ ਖਗ ਧਾਰਾ।
ਤਿਸ ਪਰ ਚਲਿਬੋ ਕਠਨ ਦੁਖਾਰਾ।
ਪ੍ਰੇਮ ਲੀਨ ਦੀਨਸਿ ਮਨ ਵੱਟੇ[1]।
ਰਹੈ ਸਾਬਤੀ ਸਿਰ ਕੇ ਸੱਟੇ[1] ॥੩੧॥

[1]ਪ੍ਰੇਮ ਲਿਆ ਤੇ ਮਨ ਬਦਲੇ ਵਿਚ ਦਿੱਤਾ।

[1]ਸਿਰ ਦੇ ਵੱਟੇ ਸਿਦਕ ਕਾਇਮ ਰਹਿੰਦਾ ਹੈ।

ਜਿਨ ਪਰ ਕ੍ਰਿਪਾ ਪ੍ਰਮੇਸ਼ੁਰ ਕੀਨਿ।
ਸਤਿਗੁਰ ਚਰਨ ਸੌਂਪ ਮਨ ਦੀਨ।
ਸ੍ਵਾਮੀ ਅੱਗ੍ਰ ਸੀਸ ਕੋ ਅਰਪੇ।
ਕਾਟਨ ਕਰਹਿ ਤਾਂ ਕਜੋਂ ਉਰ ਡਰਪੇ ॥੩੨॥
ਤਜਜੋ ਅਪਨਪੌ ਅਰਪਜੋ ਜਬੈ।
ਹੰਤਾ ਕਰਹਿੰ ਕੂਰ ਹੁਇ ਤਬੈ।
ਤਿਮ ਸਭਿ ਸਿੰਘਨਿ ਅਰਪੇ ਪ੍ਰਾਨਾ।
ਗੁਰ ਹਿਤ ਹੀ ਚਾਹਤਿ ਚਿਤ ਹਾਨਾ[1] ॥੩੩॥

[1]ਗੁਰੂ ਜੀ ਦੇ ਵਾਸਤੇ ਹੀ ਚਿੱਤ ਵਿਚ ਹਾਨਾ (ਭਾਵ ਸ਼ਹੀਦ ਹੋਣਾ) ਚਾਹੁੰਦੇ ਹਨ।

ਮਹਾਂ ਛੁਧਿਤਿ ਹ੍ਵੈ ਦਿਵਸ ਗੁਜਾਰੈਂ।
ਕਟ ਕਸਿ ਰਹੈਂ ਤੁਫੰਗਨ ਮਾਰੈਂ।
ਪਾਉ ਪਾਉ ਭਰ ਕਬਿ ਕਬਿ ਅੰਨ।
ਬਨੇ ਗੁਰੂ ਘਰ ਤੇ ਅਚਵੰਨ[1] ॥੩੪॥

[1]ਖਾਣਾ ਬਣਦਾ ਹੈ।

ਕੇਚਿਤ ਕਰਿ ਅਬੇਰ[1] ਨਿਕਸੰਤੇ।

[1]ਦੇਰੀ ਨਾਲ।

ਤਿਮਰ ਭਏ ਬਡ ਨਹੀਂ ਦਿਖੰਤੇ।
ਜਾਇ ਵਹਿਰ ਤੇ ਲਜਾਵਨਿ ਕਰੈਂ।
ਕੇਚਿਤ ਨਾਮ ਆਸਰੇ ਥਿਰੈਂ ॥੩੫॥
ਇਕ ਦਿਨ ਸਿੰਘਨ ਕਰੀ ਸਲਾਹਾ।
ਆਨਹਿੰ ਅੰਨ ਗ੍ਰਾਮ ਕਿਸ ਮਾਂਹਾ।
ਕਰਿ ਮਸਲਤ ਨਿਸ ਮਹਿੰ ਚਲਿ ਗਏ।
ਦੂਰ ਦੂਣ ਮਹਿੰ ਪ੍ਰਾਪਤਿ ਭਏ ॥੩੬॥

ਜਾਇ ਤਹਾਂ ਇਕ ਗ੍ਰਾਮ ਨਿਹਾਰਯੋ।
ਬਰੇ ਅਚਾਨਕ ਅਰਯੋ ਸੁ ਮਾਰਯੋ।
ਟੋਰਿ ਸਦਨ ਕੋ ਅੰਨ ਜਿਤੇਕ।
ਬੰਧਯੋ ਪੋਟਨ ਬਿਖੈ ਤਿਤੇਕ ॥੩੭॥
ਕੇਤਿਕ ਲਾਦ ਲੀਨ ਨਿਜ ਘੋਰੇ।
ਘ੍ਰਿਤ ਮਿਸਟਾਨ ਪਾਇ ਜੋ ਟੋਰੇ।
ਵਸਤੁ ਜੁ ਖੈਬੇ ਕੀ ਤਹਿਂ ਪਾਈ।
ਸੋ ਸਭਿ ਸਿੰਘਨਿ ਲੀਨਿ ਉਚਾਈ ॥੩੮॥
ਲੇ ਕਰਿ ਨਿਕਸਿ ਚਲੇ ਮਗ ਪਰੇ।
ਪੀਛੇ ਰੌਰ ਮਹਾਂ ਨਰ ਕਰੇ।
ਗਹਿ ਗਹਿ ਹਾਥਨਿ ਮਹਿਂ ਹੱਥਯਾਰੇ।
ਮਿਲਿ ਕਰਿ ਪਰੇ ਸੰਬੂਹ ਪਿਛਾਰੇ ॥੩੯॥
ਜਿਨ ਸਿਰ ਪੋਟ ਸੁ ਆਗੈ ਕਰੇ।
ਪਾਛੇ ਰਹੇ ਤੁਪਕ ਕਰ ਧਰੇ।
ਪਰੇ ਗੈਲ[1] ਸੇ ਮਾਰ ਹਟਾਏ।
ਤਮ ਮਹਿਂ ਡਰਤਿ ਨ ਕੋ ਨਿਯਰਾਏ ॥੪੦॥
ਖੈਬੇ ਹਿਤ ਦਿਨ ਕਿਤਿਕ ਗੁਜ਼ਾਰਾ।
ਆਨਯੋ ਅੰਨ ਤ੍ਰਾਸ ਨਿਰਵਾਰਾ।
ਬਰੇ ਦੁਰਗ ਮਹਿਂ ਫਤੇ ਬੁਲਾਈ।
ਬਿਸਰਾਮੇ ਕਰਿ ਤਜਾਰ ਸੁ ਖਾਈ ॥੪੧॥
ਕਿਤਿਕ ਦਿਵਸ ਇਸ ਭਾਂਤਿ ਬਿਤਾਏ।
ਬਹੁਰ ਛੁਧਾ ਤੇ ਸਿਖ ਬਿਕੁਲਾਏ।
ਬ੍ਰਿੱਛਨ ਕੀ ਲੇਂ ਛੀਲ ਉਤਾਰੀ।
ਕੂਟ ਕਰੈਂ ਖੈਬੇ ਹਿਤ ਤਜਾਰੀ ॥੪੨॥
ਕੇਤਿਕ ਲੇ ਤਰੁਵਰ ਕੇ ਪਾਤ।
ਧਰਹਿਂ ਅਗਨ ਪਰ ਰੀਂਧਹਿਂ ਖਾਤ।
ਕੇਤਿਕ ਫਿਰਿ ਕੈ ਜਿਤ ਕਿਤ ਟੋਰ।
ਫਲ ਫੂਲਨ ਕੋ ਆਨਹਿਂ ਤੋਰ ॥੪੩॥
ਅਧਿਕ ਛੁਧਾ ਕੋ ਸਿੰਘ ਸਹਾਰੈਂ।
ਹੋਇ ਜੰਗ ਤੌ ਆਯੁਧ ਮਾਰੈਂ।

[1]ਜੋ) ਪਿਛੇ ਪਏ।

'ਅਰਪਹਿਂ ਸੀਸ ਨਹੀਂ ਕਿਤ ਜਾਵੈਂ।
ਗੁਰ ਹਿਤ ਦੈ ਹੈਂ ਦੇਰ ਨ ਲਾਵੈਂ' ॥੪੪॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਸਤਦ੍ਰਵ ਨਾਲ ਲਿਆਵਨ' ਪ੍ਰਸੰਗ ਬਰਨਨੰ ਨਾਮ ਬਾਈਸਮੋਂ ਅੰਸੂ ॥੨੨॥

## ੨੩. [ਖਾਲਸੇ ਦੇ ਲੰਗਰ ਮਸਤਾਨੇ]

੨੨<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੨੪

ਦੋਹਰਾ:

ਪਾਵੈਂ ਸੰਕਟ ਛੁਧਾ ਕੋ, ਤਉ ਰਹੈਂ ਧ੍ਰਿਤਿ ਧਾਰਿ।
ਲਰਹਿ ਜੰਗ ਕੈ ਅੰਨ ਹਿਤ, ਕਰਹਿ ਉਪਾਇ ਬਿਚਾਰ ॥੧॥

ਚੌਪਈ:

ਅਰਧ ਨਿਸਾ ਮਹਿਂ ਨਿਕਸੇ ਫੇਰ।
ਮਿਲਿ ਕਰਿ ਸਿੰਘ ਸੁ ਭੂਖ ਬਡੇਰ।
ਗਏ ਕੋਸ ਕੇਤਿਕ ਚਲਿ ਜਬੈ।
ਗ੍ਰਾਮ ਅਪਰ ਅਵਲੋਕ੍ਯੋ ਤਬੈ ॥੨॥
ਬਰੇ ਜਾਇ ਤਿਨ ਸਦਨ ਮਝਾਰੇ।
ਸਭਿਹਿਨਿ ਕੋ ਦੈ ਕੈ ਡਰ ਭਾਰੇ।
ਅੰਨ ਨਿਕਾਸਿ ਲੀਨ ਮਨ ਭਾਯੋ।
ਬੰਧਿ ਬੰਧਿ ਕਰਿ ਸੀਸ ਉਠਾਯੋ ॥੩॥
ਜਿਤਿਕ ਉਠਾਇ ਲੀਨ ਲੇ ਚਲੇ।
ਹ੍ਵੈ ਸੁਚੇਤ ਹਟਤ੍ਯੋਂ ਸਭਿ ਮਿਲੇ[1]।
ਲਰ੍ਯੋ ਨ ਕੋਊ ਮਿਲ੍ਯੋ ਨ ਅਰੀ।
ਆਇ ਦੁਰਗ ਮਹਿਂ ਖੁਸ਼ੀ ਸੁ ਕਰੀ ॥੪॥
ਤੁਰਕਨ ਕੇ ਸੂਬੇ ਸੈਲੇਸ਼[1]।
ਮਿਲਿ ਕੈ ਚਿੰਤਾ ਕਰੀ ਵਿਸ਼ੇਸ਼।
'ਕਿਤ ਕੋ ਜਾਇ ਸਿੰਘ ਲੇ ਆਵੈਂ।
ਅੰਤਰ ਅੰਨ ਬਰੇ ਭਟ ਖਾਵੈਂ' ॥੫॥
ਸੁਨਿ ਗਿਰਪਤਨ ਰਾਹੁ ਦਿਖਰਾਏ।
ਇਤ ਕੋ ਗਏ ਉਤਹੁ ਚਲਿ ਆਏ।
ਦੇਖਿ ਘਾਤ ਸਿੰਘਨ ਕੀ ਸਾਰੀ।
ਤੁਰਕਨਿ ਰਖੀ ਚਮੂੰ ਕਰਿ ਤਯਾਰੀ ॥੬॥
ਦਸ ਬੀਸਕ ਨਰ ਹੇਰਨ ਹਾਰੇ।
ਸਭਿ ਮਾਰਗ ਕੋ ਕਰਤਿ ਨਿਹਾਰੇ।
ਲਗੇ ਰਹੇ ਲੈਬੇ ਹਿਤ ਭੇਤ।
ਨਹਿਂ ਜਾਨ੍ਯੋਂ ਸਿੰਘਨ ਸੰਕੇਤ[1] ॥੭॥
ਇਕਠੇ ਹੋਇ ਗਮਨ ਤਬਿ ਕੀਨ।
ਅੰਨ ਲੈਨ ਕੋ ਜਿਤ ਦਿਸ਼ ਚੀਨ।

[1]ਹਟਣ ਵੇਲੇ ਆਪਸ ਵਿਚ ਸਾਰੇ ਮਿਲੇ।

[1]ਗਿਰਪਤੀ।

[1]ਸਿੰਘਾਂ ਨੇ ਇਸ (ਵੈਰੀਆਂ) ਦੀ ਮਿਥੀ ਗਲ ਨੂੰ ਨਾ ਜਾਣਿਆਂ।

ਦੂਰ ਗਏ ਜਬਿ ਚਲਿ ਕਰਿ ਸੋਊ।
ਗ੍ਰਾਮ ਜਹਾਂ ਜਾਨਤਿ ਥੇ ਜੋਊ ॥੮॥
ਤੁਰਕਨਿ ਕੇ ਨਰ ਹੇਰਿ ਸਿਧਾਏ।
ਗਏ ਸਿੰਘ ਜਿਤ ਕੋ ਸੁ ਬਤਾਏ।
ਚਢੀ ਚਮੂੰ ਭਾਰੀ ਤਤਕਾਲਾ।
ਘਾਟਾ ਰੋਕਯੋ ਜਾਇ ਬਿਸਾਲਾ ॥੯॥
ਲੇ ਕਰਿ ਅੰਨ ਹਟੇ ਮਗ ਤਾਂਹੀ।
ਭਯੋ ਭੇੜ ਭਾਰੀ ਭਟ ਜਾਂਹੀ[1]।
ਜਬਿ ਦੁਇ ਦਿਸ਼ਿਨਿ ਪਿਖੇ ਰਿਪੁ ਆਏ।
ਬਨੇ ਸੁਚੇਤ ਸੂਰ ਸਮੁਦਾਏ ॥੧੦॥
ਛੁਟੀ ਬ੍ਰਿੰਦ ਤਬਿ ਜ੍ਵਾਲਾਬਮਣੀ।
ਗੁਲਕ ਬਰੂਦ ਭਰੀ ਅਰਿਦਮਣੀ[1]।
ਸਿਰ ਤੇ ਪੋਟ ਉਤਾਰੀ ਸਬੈ।
ਸ਼ੱਤ੍ਰੁਨਿ ਸਮੁਖ ਸਿੰਘ ਭੇ ਤਬੈ ॥੧੧॥
ਛੋਰਿ ਤੁਫੰਗਨ ਕੋ ਤਤਕਾਲੇ।
ਆਗੇ ਭਏ ਖੜਗ ਗਹਿ ਢਾਲੇ।
ਖਰੇ ਰੋਕ ਸ਼ੱਤ੍ਰੂ ਜਹਿਂ ਘਾਟੇ।
ਤਹਿਂ ਲੌ ਪਹੁੰਚਿ ਬੋਲ ਬਹੁ ਡਾਟੇ ॥੧੨॥
ਨਿਕਸਨਿ ਜਤਨ ਬਿਲੋਕਿ ਬਿਚਾਰੇ।
ਨਹਿਂ ਪ੍ਰਾਪਤ ਕਜਾ ਕਰਹਿਂ ਬਿਚਾਰੇ।
ਆਪਸ ਬਿਖੈ ਕਹਿਨ ਤਬਿ ਲਾਗੇ।
'ਸਿੰਘਹੁ ਸੁਨਹੁ ਬਚਤਿ ਨਹਿਂ ਭਾਗੇ ॥੧੩॥
ਜੇ ਅਬਿ ਮਿਲਹਿਂ ਤਊ ਨਹਿਂ ਛੋਰਹਿਂ।
ਮਾਰਨ ਮਰਨ ਹਮਹੁਂ ਸਨ ਲੋਰਹਿਂ।
ਯਾਂ ਤੇ ਪ੍ਰਾਨ ਦੇਨ ਹੀ ਬਨੇ।
ਧਰਮ ਗਏ ਕਜਾ ਜੀਵਹੁ ਘਨੇ ॥੧੪॥
ਦੋਨਹੁਂ ਲੋਕ ਨਹੀਂ ਅਬਿ ਖੋਵਹੁ।
ਮਰਨਿ ਸਮੈਂ ਗੀਦੀ ਨਹਿਂ ਹੋਵਹੁ।
ਸਨਮੁਖ ਗਮਨਹੁ ਜਹਿਂ ਰਿਪੁ ਘਾਟੇ।
ਕਾਟਹੁ ਖੜਗਨ ਤੇ ਅਧਵਾਟੇ ॥੧੫॥
ਘਟ ਮਹਿਂ ਪ੍ਰਾਨ ਰਹੇ ਥਿਰ ਜਾਵਦ।

[1]ਜਿਥੇ ਸੂਰਮੇ ਸਨ ਓਥੇ ਭਾਰੀ ਭੇੜ ਹੋ ਪਿਆ।

[1]ਵੈਰੀਆਂ ਨੂੰ ਮਾਰਨਵਾਲੀ।

ਬਾਹਹੁ ਤਰਵਾਰਨ ਕੋ ਤਾਵਦ।
ਸ਼੍ਰੀ ਕਲਗ਼ੀਧਰ ਸਿਮਰਤਿ ਮਰਹੁ।
ਜਨਮ ਮਰਨ ਭਵਜਲ ਤੇ ਤਰਹੁ' ॥੧੬॥
ਇਮ ਕਹਿ ਕਰਵਾਰਨ ਕਰਿ ਨੰਗੀ।
ਛੁਧਿਤਿ ਸ਼੍ਰਮਤਿ ਬਹੁ ਦੁਰਬਲ ਅੰਗੀ।
ਗੁਰ ਕੋ ਪ੍ਰੇਮ ਅਧਿਕ ਬਲ ਭਰਜੋ।
ਭਿੜੇ ਭੇੜ ਭਟ ਸੰਘਰ ਕਰਜੋ ॥੧੭॥
ਕਿਹ ਇਕ ਦੁਇ ਕਿਹ ਤ੍ਰੈ ਅਰੁ ਚਾਰੇ।
ਮਾਰਿ ਮਾਰਿ ਕਰਿ ਮਰੇ ਜੁਝਾਰੇ।
ਪੰਚ, ਖਸ਼ਟ, ਕਿਹ ਸਪਤ, ਅਸ਼ਟ ਹਤਿ।
ਗਿਰੇ ਪ੍ਰਾਣ ਦੀਨੇ ਰਣ ਗੁਰ ਹਿਤ ॥੧੮॥
ਤੁਰਕਨਿ ਚਮੂੰ ਹਜ਼ਾਰਹੁਂ ਧਾਈ।
ਥੋਰੇ ਸਿੰਘ ਕਹਾਂ ਬਨਿ ਆਈ†।

†ਪਾ:-ਨੂਨ ਕੀ ਨਜਾਈਂ।

ਤੁਰਕ ਸੈਂਕਰੇ ਲੇ ਕਰਿ ਸੰਗ।
ਮਰੇ ਬੀਰ ਕਰਿ ਕੈ ਬਡ ਜੰਗ ॥੧੯॥
ਕਰੇ ਕਤਲ ਸਭਿ ਤੁਰਕਨਿ ਘੇਰਿ।
ਤਹਿਂ ਤੇ ਹਟੇ ਮਾਰ ਕਰਿ ਫੇਰ।
ਇਤ ਸਤਿਗੁਰੂ ਕੋ ਸੁਧ ਨਹਿਂ ਪਾਈ।
ਚਢੈਂ ਤਿਨੋ ਹਿਤ ਲੇਤਿ ਬਚਾਈ ॥੨੦॥
ਪੁਨ ਰੁਕਿ ਗਏ ਨ ਮਾਰਗ ਪਾਯੋ।
ਤੁਰਕਨਿ ਦਲ ਦੀਰਘ ਚਲਿ ਆਯੋ।
ਇਤ ਅਨੰਦਪੁਰਿ ਧਰਤਿ ਪ੍ਰਤੀਛਨ।
ਨਹਿਂ ਆਏ ਤਬਿ ਕਰੇ ਨਿਰੀਛਨ[1] ॥੨੧॥

[1]ਨਿਰਨੇ ਕੀਤੇ।

ਹੁਇ ਨਿਰਾਸ ਗੁਰ ਕੋ ਢਿਗ ਗਏ।
ਸਕਲ ਬ੍ਰਿਤੰਤ ਬਤਾਵਤਿ ਭਏ।
'ਅਮੁਕੇ ਸਿੰਘ ਅੰਨ ਕੇ ਕਾਰਨ।
ਗਏ ਹੁਤੇ ਮਿਲਿਗੇ ਰਿਪੁ ਦਾਰੁਨ ॥੨੨॥
ਘਾਟਾ ਰੋਕਿ ਸੰਘਾਰਨਿ ਕਰੇ।
ਏਕ ਨ ਬਚਜੋ ਲਰੇ ਤਹਿਂ ਮਰੇ।
ਕ੍ਰਿਪਾ ਸਿੰਧੁ ਤਿਨ ਕੀ ਗਤਿ ਕਰੀਅਹਿ।
ਸੇਵਕ ਲਖਿ ਨਿਜ ਬਿਰਦ ਬਿਚਰੀਅਹ'

॥੨੩॥
ਸੁਨਿ ਸ਼੍ਰੀ ਮੁਖ ਫੁਰਮਾਵਤਿ ਭਏ।
'ਬਿਨਾ ਹੁਕਮ ਤੇ ਵੈ ਕਯੋਂ ਗਏ।
ਬੂਝਤਿ ਹਮ ਕੋ ਪੁਨ ਵੈ ਜਾਤੇ।
ਬਨਤਿ ਸਹਾਇਕ ਤਬਿ ਸਭਿ ਭਾਂਤੇ
॥੨੪॥
ਤਊ ਸਾਬਤੀ ਸੋਂ ਦੇ ਪ੍ਰਾਨ[1]।
ਕਰੌਂ ਪਲਤ ਮਹਿਂ[1] ਬਹੁ ਕੱਲਜਾਨ।
ਜਹਿਂ ਸਤਿਸੰਗਤਿ ਬਾਸਹਿ ਮੇਰੀ।
ਤਹਾਂ ਬਾਸ ਦੀਨਸਿ ਹਿਤ ਹੇਰੀ ॥੨੫॥
ਮੁਕਤਿ ਸਮੀਪ[1] ਦਈ ਸਭਿ ਹੀ ਕੋ।
ਬਹੁਤ ਅਨੰਦ ਪਾਇਂ ਹਿਤ ਜੀ ਕੋ।
ਰਖਹਿਂ ਸਾਬਤੀ ਜੇ ਸਿਖ ਮੇਰੇ।
ਦੇਹਿਂ ਪ੍ਰਾਨ ਨਹਿਂ ਲਾਵਤਿ ਦੇਰੇ ॥੨੬॥
ਸਹਿਕਾਮੀ ਸਭਿ ਲੈ ਹੈਂ ਰਾਜ।
ਭੋਗੈਂ ਭੂਅ ਕੇ ਸਕਲ ਸਮਾਜ।
ਪੁਨ ਸਤਿਸੰਗ ਕਰੈਂ ਭਵ ਤਰੈਂ।
ਨਿਸ਼ਕਾਮੀ ਗਤਿ ਲੇ ਰਣ ਮਰੈਂ' ॥੨੭॥
ਇੱਤਜਾਦਿਕ ਕਹਿ ਤੂਸ਼ਨਿ ਹੋਏ।
ਛੁਧਿਤਿ ਸੁਭਟ ਰਹਿਂ ਪੁਰਿ ਸਭਿ ਕੋਏ।
ਆਦਿ ਪ੍ਰਸਾਦੀ ਹਾਥੀ ਖਰੇ।
ਲਾਖਹੁੰ ਧਨ ਕੇ ਹਯ ਛੁਧ ਮਰੇ ॥੨੮॥
ਐਸੋ ਕਛੂ ਸ੍ਵਾਂਗ ਵਰਤਾਯੋ।
ਪਰਖਯੋ ਸਿਦਕ ਜਿਨਹੁੰ ਠਹਿਰਾਯੋ।
ਇਕ ਗੁਰ ਦਰਸ਼ਨ ਕੇਰ ਅਧਾਰ।
ਕਟ ਕਸਿ ਸਿੰਘ ਰਹੈਂ ਹੁਸ਼ਿਯਾਰ ॥੨੯॥
ਕਬਿ ਕਬਿ ਪਾਉ ਅੰਨ ਕੋ ਖਾਵੈਂ।
ਪਠਿ ਬਾਨੀ ਸਤਿਨਾਮ ਧਿਆਵੈਂ।
ਏਕ ਰਜਤਪਣ ਸੇਰ ਬਿਕੰਤਾ[1]।
ਸੋ ਭੀ ਖੋਜਤਿ ਕਹੂੰ ਲਭੰਤਾ ॥੩੦॥
ਲਾਖਹੁੰ ਕੇ ਹਯ ਖਰੇ ਤਬੇਲੇ।
ਖਾਇਂ ਮਲੀਦਾ ਸਦਾ ਮਹੇਲੇ[1]।

[1]ਦਿੱਤੇ ਹਨ ਪ੍ਰਾਣ (ਉਨ੍ਹਾਂ ਨੇ)।
[1]ਪ੍ਰਲੋਕ ਵਿਚ।
[1]ਸਾਮੀਪ ਮੁਕਤੀ।
[1]ਸੇਰ ਅੰਨ ਰੁਪੱਯੇ ਦਾ ਵਿਕਦਾ ਹੈ।
[1]ਮਲੀਦ=ਚੂਰੀ। ਨਿਹਾਰੀ ਜੋ ਗੁੜ ਛੋਲਿਆਂ ਦਾ ਆਟਾ

ਆਦਿ ਮਲਕੇ ਬਣਦੀ ਹੈ। ਮਹੇਲਾ=ਗੁੜ ਮੋਠ ਗਾਜਰਾਂ ਉਬਾਲੇ ਹੋਏ। ਗੁੜ ਤੇਲ ਮੋਠ ਮਾਂਹ ਆਦਿ ਉਬਾਲੇ ਹੋਏ।

ਤਿਨ ਕੋ ਦੇਤਿ ਨਹੀਂ ਬਹੁ ਖਾਨੇ।
ਦੁਰਬਲ ਹੋਏ ਮਾਸ ਸੁਕਾਨੇ ॥੩੧॥
ਤਿਮ ਹਾਥੀ ਜਿਨ ਕੀਮਤਿ ਨਾਂਹਿ।
ਲਾਖਹੁਂ ਖਰਚੈਂ ਤਊ ਨ ਪਾਹਿਂ।
ਤ੍ਰਿਣ ਦਾਨੇ ਬਿਨ ਸੂਕਤਿ ਖਰੇ[1]।
ਤਿਨ ਕੇ ਦਾਸ ਛੁਧਾ ਦੁਖ ਭਰੇ ॥੩੨॥
ਅਤਿ ਸੂਖਮ ਜਿਨ ਭਏ ਸਰੀਰ।
ਧਰਹਿਂ ਕਹਾਂ ਲਗਿ ਭੂਖੇ ਧੀਰ।
ਸਗਰੇ ਸਿੰਘਨ ਕੀ ਗਤਿ ਤੈਸੇ।
ਛੁਧਾ ਕਸ਼ਟ ਸਭਿ ਕੋ ਇਕ ਜੈਸੇ ॥੩੩॥
ਕੇਤਿਕ ਦਿਨ ਇਮ ਛੁਧਤਿ ਬਿਤਾਏ।
ਏਕ ਸਮੈ ਚਲਿ ਕਰਿ ਤਹਿਂ ਆਏ।
ਖਾਸ ਤੁਰੰਗ ਮਤੰਗ ਤਵੇਲਾ।
ਜਿਨ ਪਰ ਬੀਤਯੋ ਕਾਲ ਦੁਹੇਲਾ[1] ॥੩੪॥
ਜਬੈ ਹਯਨਿ ਮਹਿਂ ਗਏ ਗੁਸਾਈਂ।
ਹੇਰਿ ਹੇਰਿ ਹਰਿਰਤਿ ਹਿਹਨਾਈ।
ਧਰ ਪਰ ਖੁਰ ਹਿਤ ਸ਼ਬਦ ਉਠਾਵੈਂ।
ਗਜ ਫੁੰਕਾਰਤਿ ਸੁੰਡ ਭ੍ਰਮਾਵੈਂ ॥੩੫॥
ਤਿਨ ਕੇ ਸੇਵਕ ਦੁਇ ਕਰ ਜੋਰਿ।
ਬਿਨੈ ਕਰੀ ਲਹਿ ਛੁਧਿ ਦੁਖ ਘੋਰ।
ਸ੍ਰੀ ਪ੍ਰਭੁ ਜੀ ! ਅਬਿ ਹ੍ਵੈਂ ਹਤਿ ਪ੍ਰਾਨ।
ਬਿਨਾ ਅੰਨ ਤੇ ਜੀਵਤ ਹਾਨ ॥੩੬॥
ਭੋਜਨ ਦੇਹੁ ਕਿ ਦਿਹੁ ਸੰਤੋਸ਼ਾ।
ਜਿਸ ਤੇ ਹਮ ਕੋ ਹੋਇ ਭਰੋਸਾ।
ਆਪ ਕ੍ਰਿਪਾਲ ਕਰਹੁ ਪ੍ਰਭੁ ਕਰੁਨਾ।
ਨਰ ਘੇਰੇ ਮਹਿਂ ਸਭਿ ਤੁਮ ਸ਼ਰਨਾ ॥੩੭॥
ਹਾਡ ਚਾਮ ਤੇ ਤਨ ਬਨਿ ਰਹੇ।
ਬਲ ਪਲ[1] ਰਕਤ ਨ ਰੰਚਕ ਅਹੇ।
ਸਹੈਂ ਕਹਾਂ ਲਗਿ ਸੰਕਟ ਏਤ।
ਚਹੀਏ ਨਿੱਤ ਜੁ ਖੈਬੇ ਹੇਤ' ॥੩੮॥

[1]ਖੜੇ ਸੁੱਕਦੇ ਹਨ।

[1]ਦੁਖਦਾਈ।

[1]ਮਾਸ।

ਸੁਨਿ ਸਭਿ ਤੇ ਅਨਸੁਨ ਹੀ ਕੀਨਿ[1]।
ਬ੍ਰਿਤੀ ਉਦਾਸ ਨ ਉੱਤਰ ਦੀਨ।
ਦ੍ਰਿਸ਼ਟਿ ਬਿਖੈ ਕਰਿ ਸਭਿ ਇਕ ਸਾਰੀ।
ਗਏ ਬਹੁਤ ਤੂਸ਼ਨ ਮੁਖ ਧਾਰੀ ॥੩੯॥

[1]ਭਾਵ ਗੁਰੂ ਜੀ ਨੇ ਸੁਣਕੇ ਅਣਸੁਣੀ ਕਰ ਦਿੱਤੀ।

ਸ਼੍ਰੋਤਾ ! ਸੁਨਹੁ ਕਹਤਿ ਬ੍ਰਿਧ ਭਾਈ[1]।
ਕਿਤ ਮਗ ਮੈਂ ਪਹੁੰਚਯੋ ਤਹਿਂ ਜਾਈ[1]†।

[1]ਭਾਈ ਰਾਮ ਕੌਰ ਸਾਹਿਬ ਜੀ ਕਹਿੰਦੇ ਹਨ ਕਿ.......।
[1]ਮੈਂ ਕੋਈ ਰਸਤਾ (ਪਾਕੇ) ਓਥੇ (ਅਨੰਦਪੁਰ ਘੇਰੇ ਵਿਚ) ਜਾ ਪਹੁੰਚਾ। †ਦੇਖੋ ਗੁਰ ਬਿ: ਧਿਆ ੨੦; ਅੰਕ ੧੨੨।

ਦਰਸ਼ਨ ਕਰਿ ਪਦ ਟੇਕਯੋ ਮਾਥਾ।
ਖੁਸ਼ੀ ਕਰੀ ਬਹੁ ਸ਼੍ਰੀ ਗੁਰ ਨਾਥਾ ॥੪੦॥
ਬਹੁਰ ਜਾਇ ਮੈਂ ਡੇਰਾ ਕਰਯੋ।
ਸਰਬ ਦੁਰਗ ਸਿੰਘਨਿ ਸੁਨਿ ਪਰਯੋ।
ਮਿਲਿ ਕੈ ਸਭਿ ਆਏ ਮੁਝ ਪਾਸ।
ਮਹਾਂ ਛੁਧਾਤਰ ਜਿਯਨ ਨ ਆਸ ॥੪੧॥
ਕਹਯੋ ਸਭਿਨਿ 'ਸਤਿਗੁਰ ਕੇ ਪਾਸ।
ਚਲਿ ਕੈ ਆਪ ਕਰਹੁ ਅਰਦਾਸ।
-ਸਾਥ ਸੁਖੀ ਰਖਿ ਰਿਪੁ ਕੋ ਮਾਰਨ[1]-।
ਇਹ ਕੀਨਸਿ ਉਪਦੇਸ਼ ਉਚਾਰਨਿ ॥੪੨॥

[1]ਸਾਥੀਆਂ ਨੂੰ ਸੁਖੀ ਰੱਖਕੇ ਤੇ ਵੈਰੀਆਂ ਨੂੰ ਮਾਰਨਾ ਹੈ।

ਸੋ ਅਬਿ ਸਮਾ ਆਪ ਪ੍ਰਭੁ ਕਰੀਏ।
ਮਰਤਿ ਸਭਿਨਿ ਕੇ ਪ੍ਰਾਨ ਉਬਰੀਏ।
ਦੇਹੁ ਅੰਨ, ਜਿਸ ਤੇ ਬਚਿ ਰਹੈਂ।
ਨਹੀਂ ਛੁਧਾ ਕੇ ਸੰਕਟ ਸਹੈਂ' ॥੪੩॥
ਸਭਿ ਕੀ ਗਤਿ ਜੁਤਿ ਕਸ਼ਟ ਨਿਹਾਰੀ।
ਜਥਾ ਕ੍ਰਿਖੀ ਸੂਰਤਿ ਬਿਨ ਬਾਰੀ।
ਇਕ ਦਿਨ ਬੀਚ ਪਾਇ[1], ਗੁਰ ਪਾਸ।
ਸਭਿ ਦਿਸ਼ ਤੇ ਕੀਨਸਿ ਅਰਦਾਸ ॥੪੪॥

[1]ਇਕ ਦਿਨ ਦਾ ਫਰਕ ਪਾਕੇ।

'ਹਾਥ ਜੋਰਿ ਮੈਂ ਕਹੌਂ ਬ੍ਰਿਤੰਤ।
ਸੁਨੀਏ ਪ੍ਰਭੁ ਮਾਲਕ ਭਗਵੰਤ !
ਨਿਜ ਕੁਟੰਬ ਕੀ ਸੁਧਿ ਨਹਿਂ ਲੇਤਿ।
ਜਿਨ ਕੋ ਆਇ ਪੁਜਯੋ ਮ੍ਰਿਤੁ ਹੇਤ ॥੪੫॥
ਬਿਨ ਭੋਜਨ ਇਕ ਦਿਨ ਬਿਤਵਾਇ।

ਪ੍ਰਾਨੀ ਕੀ ਸੁਧਿ ਬੁਧਿ ਸਭਿ ਜਾਇ।
ਬੀਤਜੋ ਮਾਸ ਛੁਧਿਤਿ ਹੀ ਰਹਿਤੇ।
ਨਹੀਂ ਪਾਉ ਭੀ ਇਕ ਦਿਨ ਲਹਿਤੇ
॥ ੪੬ ॥
ਕਸਿ ਕਟ ਬਹੁਰੋ ਜੰਗ ਕਰੰਤੇ।
ਬਿਨ ਅਧਾਰ ਯਾਂ ਤੇ ਬਿਸਮੰਤੇ।
ਰਾਤਿ ਸਕਲ ਮਹਿਂ ਜਾਗ੍ਰਨ ਕਰੈਂ।
ਬੈਠਿ ਮੋਰਚਨਿ ਦਿਨ ਮਹਿਂ ਲਰੈਂ ॥ ੪੭ ॥
ਬਾਰਨ, ਬਾਜੀ[1], ਬੀਰ ਬਿਸਾਲੇ।
ਸਰਬ ਭਾਂਤ ਕੇ ਸੇਵਕ ਜਾਲੇ।
ਦਰਸ ਆਪ ਕੋ, ਇਸੀ ਭਰੋਸੇ।
ਬੀਤਹਿ ਸਭਿ ਦਿਨ ਧਰਿ ਸੰਤੋਸ਼ੇ ॥ ੪੮ ॥
ਜੀਵਨ ਹੇਤੁ ਅਪਰ ਨਹਿਂ ਜਾਨਾ।
ਧਜਾਨ ਆਪ ਕੋ ਜਾਇ ਨ ਪ੍ਰਾਨਾ।
ਸਭਿ ਅਲਪੱਗਜ ਕਹਾਂ ਗਤਿ ਜਾਨੈਂ।
ਲਖਹੁ ਆਪ ਹੀ ਜੋ ਕ੍ਰਿਤ ਠਾਨੈਂ ॥ ੪੯ ॥
ਅਬਿ ਮਰਿਬੇ ਮਹਿਂ ਦੇਰ ਨ ਕੋਈ।
ਬੋਲ ਸਕਹਿਂ ਨਹਿਂ ਬਿਹਬਲ ਹੋਈ।
ਚਹੁੰ ਓਰ ਤੁਰਕਨਿ ਕੋ ਘੇਰਾ।
ਯਾਂ ਤੇ ਸਭਿ ਕੋ ਕਸ਼ਟ ਬਡੇਰਾ' ॥ ੫੦ ॥

[1]ਹਾਥੀ, ਘੋੜੇ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਛੁਧਤ' ਪ੍ਰਸੰਗ ਬਰਨਨੰ ਨਾਮ ਤੀਨ ਬਿੰਸਤੀ ਅੰਸੂ ॥ ੨੩ ॥

## ੨੪. [ਇਕ ਸਿੱਖ ਨੇ ਪਾਰਸ ਭੇਟਾ ਕੀਤਾ]

੨੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੫

ਦੋਹਰਾ:

ਸੁਨਿ ਕਰਿ ਬਿਨੈ ਜੁ ਮੈਂ ਕਹੀ, ਕ੍ਰਿਪਾ ਨਿਧਾਨ ਸੁਜਾਨ।
ਦੇਨਿ ਲਗੇ ਪੁਨ ਅੰਨ ਕੋ, ਪਰਖੇ ਸਿੰਘ ਮਹਾਨ ॥੧॥

ਚੌਪਈ:

ਦੇ ਕਰਿ ਕਸ਼ਟ ਸ਼ੁੱਧ ਉਰ ਕਰੇ।
ਉਚਿਤ ਮਹਾਂ ਸੁਖ ਕੋ ਉਰ ਧਰੇ।
ਤ੍ਰਿਪਤਿ ਭਏ ਸਭਿ ਪਾਇ ਅਹਾਰਾ।
ਗਜ ਬਾਜੀਨਿ ਦੀਨਿ ਤਬਿ ਚਾਰਾ ॥੨॥
ਜੇ ਮਰਿ ਗਏ ਗੁਰੂ ਪੁਰਿ ਬਸੇ।
ਜੀਵਤਿ ਲਰਤਿ ਫਿਰਤਿ ਕਟ ਕਸੇ।
ਕੇਤਿਕ ਦਿਵਸ ਬਿਤੇ ਸੁਖ ਪਾਈ।
ਕਿਸੂ ਦੇਸ਼ ਤੇ ਸੰਗਤਿ ਆਈ ॥੩॥
ਘੇਰਾ ਹੇਰਿ ਠਠਕ ਹਿਯ ਰਹੇ।
ਜਤਨ ਰਚਹਿਂ -ਕਿਮ ਗੁਰਮੁਖਿ ਲਹੇ[1]-।
ਘਾਤ ਪਾਇ ਕਿਸ ਹੂੰ ਧਨ ਦੀਨੋ।
ਅੰਤਰਿ ਜਾਇ ਪ੍ਰਵੇਸ਼ਨ ਕੀਨੋ ॥੪॥
ਸਤਿਗੁਰ ਕੋ ਦਰਸ਼ਨ ਸੁਖੁ ਪਾਇ।
ਭਾਂਤਿ ਭਾਂਤਿ ਕੀ ਭੇਟ ਚਢਾਇ।
ਏਕ ਸਿੱਖ ਤਿਨ ਮਹਿਂ ਗੁਨਵੰਤਾ।
ਪਾਰਸ ਪਾਸ ਛੁਪਾਇ ਰਖੰਤਾ ॥੫॥
ਤੁਰਕ ਆਦਿ ਜੇ ਅਪਰ ਨਰੇਸ਼ਾ।
ਤਿਨ ਤੇ ਧਾਰਹਿ ਤ੍ਰਾਸ ਵਿਸ਼ੇਖਾ।
ਦੇਖਿ ਦਸਾ ਤਹਿਂ ਸਿੰਘਨਿ ਕੇਰੀ।
ਨਿਖੁਟੀ ਸਕਲ ਵਸਤੁ ਇਸ ਬੇਰੀ ॥੬॥
-ਸਭਿ ਹੀ ਕਸ਼ਟ ਪਾਇ ਕਰਿ ਰਹੇ।
ਮਨ ਭਾਵਤਿ ਭੋਜਨ ਨਹਿਂ ਲਹੇ।
ਇਹ ਪਾਰਸ ਮੈਂ ਗੁਰ ਕੋ ਦੈ ਕੈ।
ਦਾਰਿਦ ਸਕਲ ਬਿਨਾਸ਼ੀ ਕੈ ਕੈ ॥੭॥
ਸੁਖ ਸੋ ਲਹੈਂ ਮਹਾਂ ਫਲ ਏਹ[1]।
ਪ੍ਰਭੁ ਪ੍ਰਸੰਨ ਹੋਇਂ ਜਬਿ ਲੇਹਿਂ-।

[1]ਕਿਵੇਂ ਗੁਰਾਂ ਦੇ ਮੁਖ ਦਾ ਦਰਸ਼ਨ ਕਰੀਏ।

[1]ਸੁਖ ਨਾਲ ਲੈਣਗੇ (ਵਸਤੂਆਂ ਨੂੰ ਸਿੰਘ) ਇਸ ਦਾ ਬੜਾ ਫਲ ਹੋਵੇਗਾ।

ਇਮ ਬਿਚਾਰ ਤਤਕਾਲ ਨਿਕਾਸਾ।
ਧਰਜੋ ਚਰਨ ਅਰਬਿੰਦਨਿ ਪਾਸਾ ॥ ੮ ॥
ਮਨ ਮਹਿਂ ਕਰਿ ਹੰਕਾਰ ਘਨੇਰਾ।
ਹਾਥ ਜੋਰਿ ਬੋਲਜੋ ਤਿਸ ਬੇਰਾ।
'ਪ੍ਰਭੁ ਜੀ ! ਇਹ ਪਾਰਸ ਮੈਂ ਦੀਨ।
ਜਿਸ ਤੇ ਸਭਿ ਦਾਰਿਦ ਹੁਇ ਹੀਨ ॥ ੯ ॥
ਸ਼੍ਰੀ ਗੁਰ ਕੋ ਬਹੁ ਕਾਜ ਸੁਧਾਰੈ।
ਤੁਰਕਨਿ ਤੇ ਨਾਂਹਿਨ ਦਲ ਹਾਰੈ।
ਮਨ ਭਾਵਤਿ ਧਨ ਕਰੈ, ਗੁਸਾਈਂ !
ਦੁਖ ਭੁਖ ਸਭਿ ਕੋ ਦੇਹਿ ਗੁਵਾਈ' ॥ ੧੦ ॥
ਇਮ ਕਹਿ ਮਨ ਮਹਿਂ ਗਰਬ ਕਰੰਤਾ।
-ਮੈਂ ਗੁਰ ਪਰ ਉਪਕਾਰ ਧਰੰਤਾ-।
ਜਾਨਿ ਰਿਦੇ ਕੀ ਕਰ ਮਹਿਂ ਗਹਜੋ।
ਨੀਕੀ ਰੀਤਿ ਸੁ ਪਾਰਸ ਲਹਜੋ[1] ॥ ੧੧ ॥

[1](ਸਤਿਗੁਰਾਂ ਨੇ) ਦੇਖਿਆ।

ਪੁਨ ਜਲ ਮਹਿਂ ਸੋ ਦਯੋ ਬਗਾਈ।
ਜਹਿਂ ਤੇ ਖੋਜੇ ਹਾਥ ਨ ਆਈ।
ਹੇਰਤਿ ਸਿੱਖ ਭਯੋ ਹੈਰਾਨਾ।
ਇਕ ਟਕ ਪ੍ਰਭੁ ਕੋ ਦੇਖਨਿ ਠਾਨਾ ॥ ੧੨ ॥
-ਵਸਤੁ ਅਮੋਲਕ ਦੁਰਲਭ ਭਾਰੀ।
ਕਿਤਹੁਂ ਨ ਪੱਯਤਿ ਜਗਤ ਮਝਾਰੀ।
ਤਿਸ ਕੀ ਕੀਮਤਿ ਗੁਰੂ ਨ ਜਾਨੀ।
ਪਾਹਨ ਸਮ ਗੇਰਜੋ ਬਿਚ ਪਾਨੀ ॥ ੧੩ ॥
ਕਜੋਂ ਮੈਂ ਦਿਯੋ- ਬਿਸੂਰਤ ਘਨੋ।
ਭਯੋ ਚਿੰਤ ਬਸਿ ਕੈਦੀ ਮਨੋ।
ਉਰ ਸੰਤਾਪ ਮੇਟਿਬੇ ਕਾਰਨ।
ਸ਼੍ਰੀ ਪ੍ਰਭੁ ਕੀਨੋ ਬਾਕ ਉਚਾਰਨ ॥ ੧੪ ॥
'ਕਹਾਂ ਦਰਬ ਤੇਰੋ ਕੁਛ ਗਯੋ ?
ਮੁਖ ਮੁਰਝਾਇ ਬਿਸੂਰਤਿ ਭਯੋ।
ਪਥਰੀ ਅਰਪਨ ਕਰਿ ਧਰਿ ਭਾਇ।
ਲਖੀ ਨਿਕੰਮੀ ਦਈ ਬਗਾਇ' ॥ ੧੫ ॥
ਕਰ ਜੋਰਤਿ ਸਿਖ ਕਹਿਤ ਅਗੇਰੇ।

'ਪਥਰੀ ਜਿਨ ਜਾਨਹੁ[1] ਗੁਰ ਮੇਰੇ !
ਨਹਿਂ ਅਵਨੀ ਥਲ ਮਹਿਂ ਕਿਸ ਥਾਨਾ।
ਇਹ ਪਾਰਸ ਜਾਨਹੁਂ ਗੁਨਵਾਨਾ ॥੧੬॥
ਬਾਜੀ, ਬਾਰਨ, ਬੀਰ[1] ਬਿਸਾਲੇ।
ਦੇਖੇ ਛੁਧਤਿ ਸਭੈ ਜਨ ਜਾਲੇ।
ਲਰਤਿ ਘਨੋ ਤੁਰਕਨ ਕੇ ਸੰਗ।
ਜਾਨਜੋਂ ਦਾਰਿਦ ਕੇਰ ਪ੍ਰਸੰਗ ॥੧੭॥
ਦੇ ਹੌਂ ਗੁਰ ਕੋ ਦਰਬ ਉਪਾਵੈਂ।
ਰਖਿ ਸੈਨਾ ਬਡ ਜੰਗ ਮਚਾਵੈਂ।
ਸਗਲ ਜਗਤ ਹ੍ਵੈ ਹੈ ਅਨੁਸਾਰੀ।
ਜਿਸ ਕੋ ਚਹੈਂ ਰਖੈਂ ਦੇ ਮਾਰੀ ॥੧੮॥
ਰਾਵਰ ਕਰੀ ਕ੍ਰਿੱਤ ਅਬਿ ਐਸੇ।
ਗੇਰਜੋ ਪਾਰਸ ਪਾਹਨ ਜੈਸੇ।'
ਸੁਨਿ ਗੁਰ ਸਿਥਲ ਹੋਇ ਕਰ ਕਹਜੋ[1]।
'ਸੋ ਹਮ ਨੇ ਪਾਰਸ ਨਹਿਂ ਲਹਜੋ ॥੧੯॥
ਜੇ ਕੀਮਤਿ ਜਾਨਤਿ ਬਡ ਤਾਂਹੀ।
ਤੌ ਕਜੋਂ ਗੇਰ ਦੇਤਿ ਜਲ ਮਾਂਹੀ।
ਅਬਿ ਚਿੰਤਾ ਨਿਜ ਰਿਦੇ ਬਿਸਾਰੋ।
ਪਾਰਸ ਹਮਰੋ ਦੇਹ ਬਿਚਾਰੋ ॥੨੦॥
ਸਭਿ ਮਾਇਆ ਜਿਨ ਕੇ ਅਨੁਸਾਰੀ।
ਚਹੈਂ ਦੇਤਿ[1] ਚਹਿ ਛੀਨੈਂ ਸਾਰੀ।'
ਸੁਨਿ ਸਿਖ ਤੂਸ਼ਨ ਮਨ ਮਹਿਂ ਕਹਜੋ।
-ਕਿਮ ਜਾਨਹਿਂ ਕੁਛ ਹਮ ਨਹਿਂ ਲਹਜੋ
॥੨੧॥
ਸਕਲ ਜਗਤ ਕੇ ਮਾਲਿਕ ਜੋਈ।
ਤੌ ਪਾਰਸ ਦਿਖਰਾਵਹਿਂ ਸੋਈ।
ਕੈ ਪਾਰਸ ਸਮ ਛੁਇ ਕੈ ਕਾਹੂੰ।
ਕੰਚਨ ਕਰਹਿਂ ਬਨਾਵਨਿ ਤਾਂਹੂ ॥੨੨॥
ਪਤਾ ਰਿਦੇ ਮੋਰੇ ਤਬਿ ਆਵੈ।
ਬਨਿ ਦੇਖੇ ਕਿਮ ਮਨ ਪਤਿਆਵੈ-।
ਇੱਤਜਾਦਿਕ ਗਿਨਤੀ ਬਹੁ ਕਰਿ ਕੈ।
ਬੈਠਿ ਰਹਜੋ ਚਿਤ ਚਿੰਤਾ ਧਰਿ ਕੈ

[1]ਪੱਥਰੀ ਨਾ ਜਾਣੋ।
[1]ਘੋੜੇ, ਹਾਥੀ, ਸੂਰਮੇ।
[1]ਢਿੱਲੇ ਜਿਹੇ ਹੋਕੇ ਕਿਹਾ।
[1]ਚਾਹੀਏ ਦੇਵੀਏ।

॥੨੩॥
ਤਿਸ ਕੀ ਲਖਿ ਕੈ ਗਤਿ ਮਹਾਰਾਜਾ।
ਸਿਖ ਕੋ ਭਰਮ ਮਿਟਾਵਨਿ ਕਾਜਾ।
ਕਰਨਿ ਪਿਸ਼ਾਬ ਉਠੇ ਚਲਿ ਗਏ।
ਬੈਠਿ ਨਿਕਟ ਹੀ ਛੋਰਤਿ ਭਏ[1] ॥੨੪॥ [1]ਭਾਵ ਪਿਸ਼ਾਬ ਕੀਤਾ।
ਉਠਿ ਕਰਿ ਖਰੇ ਭਏ ਤਬਿ ਹੇਰੇ।
ਤਿਹ ਸਿਖ ਕੋ ਲੇ ਆਖਯ ਨੇਰੇ[1]। [1]ਉਸ ਸਿੱਖ ਨੂੰ ਨਾਉਂ ਲੈਕੇ ਨੇੜੇ (ਸੱਦਿਆ)।
ਆਨਹੁਂ ਜਲ ਕੋ ਹਾਥ ਪਖਾਰੈਂ।
ਸੁਨਿ ਕਰਿ ਲੇ ਪਹੁਂਚਯੋ ਤਿਸ ਬਾਰੈਂ
॥੨੫॥
ਥਿਤ ਹ੍ਵੈ ਗੁਰ ਕੇ ਹਾਥ ਧੁਵਾਏ।
ਸਿਖ ਪਿਸ਼ਾਬ ਦਿਸ਼ ਦ੍ਰਿਸ਼ਟਿ ਚਲਾਏ।
ਜਹਿਂ ਜਹਿਂ ਧਾਰਾ ਧਰਨੀ ਪਰੀ।
ਕੁੰਦਨ[1] ਕੀ ਜਗਮਗ ਦੁਤਿ ਕਰੀ ॥੨੬॥ [1]ਸੋਨੇ ਦੀ।
ਕਿਤਿਕ ਦੇਰਿ ਲਗਿ ਰਹਯੋ ਬਿਚਾਰਤਿ।
ਠੀਕ ਕਰਨ ਕੋ[1] ਨੀਕ ਨਿਹਾਰਤਿ। [1]ਤਸੱਲੀ ਕਰਨ ਨੂੰ।
ਚਾਮੀਕਰ ਭਾ ਨਿਸ਼ਚੈ ਕੀਨ।
ਬੈਠਯੋ ਆਨਿ ਹਰਖ ਤੇ ਹੀਨ ॥੨੭॥
ਮਹਿਮਾ ਲਖੀ, ਤਊ ਪਛੁਤਾਵੈ।
-ਕਯੋਂ ਮੈਂ ਦਿਯੋ ਜਿ ਬਾਦ ਗੁਵਾਵੈਂ[1]-। [1]ਜੋ ਬਿਰਥਾ ਗੁਵਾਉਣਾ ਸੀ।
ਮਨਹੁ ਲੂਟ ਲੀਨੋ ਬਨ ਮਾਂਹੂ।
ਗਿਨਤੀ ਗਨਤਿ ਅਨਿਕ ਮਨ ਮਾਂਹੂ
॥੨੮॥
ਸਿਖ ਕੀ ਚਿੰਤਾ ਹਤਨੇ ਹੇਤਾ।
ਬੋਲੇ ਸ਼੍ਰੀ ਸੋਢੀ ਕੁਲ ਕੇਤਾ।
'ਜੇ ਅਭਿਲਾਖਤਿ ਹੈ ਚਿਤ ਪਾਰਸ।
ਤੌ ਜਲ ਮਹਿਂ ਬਰੀਐ ਤਜਿ ਆਰਸ[1] [1]ਆਲਸ।
॥੨੯॥
ਟੁਬਕੀ ਲਾਉ ਬੀਨ ਲੈ ਆਉ।
ਰਾਖਹੁ ਸਮੀਪ ਰਿਦੈ ਹਰਖਾਉ।'
ਉਠਿ ਨ ਸਕੈ ਸੁਨਿ ਕੈ ਦਬਿ ਲਾਜਾ[1]। [1]ਲੱਜਾ ਨਾਲ ਦੱਬਿਆ।
ਛੋਰਿ ਨ ਸਕੈ ਲਹੈ ਬਡ ਕਾਜਾ ॥੩੦॥

ਕਿਤਿਕ ਬਿਲਮ ਕਰਿ ਕਹਿ ਗੁਰ ਬਾਨੀ[1]।
'ਲਿਹੁ ਪਾਰਸ ਬਰੀਅਹਿ ਬਿਚ ਪਾਨੀ।'
ਨਹਿਂ ਉਠਿ ਸਕੵੋ, ਬਹੁਰ ਗੁਰ ਕਹਯੋ।
ਨੀਠ ਨੀਠ ਉਠਿ ਬਰਿਬੋ ਚਹੵੋ ॥੩੧॥
ਮੂੰਦੇ ਨੈਨ ਕਾਨ ਅਰੁ ਨਾਸਾ।
ਲਾਵਤਿ ਟੁਬਕੀ ਪਿਖੵੋ ਤਮਾਸ਼ਾ।
ਪਾਰਸ ਸੰਚੇ ਗੰਜ ਘਨੇਰੇ।
ਜਬਰ ਜਵਾਹਰ ਜੋਤਿ ਬਡੇਰੇ ॥੩੨॥
ਬਰਣ ਬਰਣ ਕੀ ਮਣਿ ਗਣ ਜਹਾਂ।
ਪਿਖਤਿ ਸਿੱਖ ਬਿਸਮੵੋ ਮਨ ਮਹਾਂ।
ਹੀਰੇ ਉੱਜਲ ਮੁਕਤਾ ਗੋਲ।
ਪਰੇ ਬਿਕੀਮਤ ਜਹਾਂ ਅਤੋਲ ॥੩੩॥
ਸੁਨੇ ਨ ਦੇਖੇ ਅਜਬ ਜਵਾਹਰ।
ਬਿਦਤ ਜੋਤਿ ਜਿਨ ਹੂੰ ਕੀ ਜ਼ਾਹਰ।
ਨੌ ਨਿੱਧਾਂ ਗੁਰ ਕੇਰਿ ਖਜ਼ਾਨਾ[1]।
ਪਿਖੀ ਬਿਭੂਤਿ ਮਹਾਂਨ ਮਹਾਨਾ ॥੩੪॥
ਨਿਕਸੵੋ ਤਤ ਛਨ ਭ੍ਰਮ ਕੋ ਖੋਵਾ।
ਪਿਖਿ ਪਰਚਾ[1] ਨਿਰਮਲ ਸਿਖ ਹੋਵਾ।
ਲਪਟੵੋ ਚਰਨ ਸਰੋਜਨ ਜਾਈ।
'ਛਮਹੁ ਛਮਹੁ ਲਖਿ ਦਾਸ ਗੁਸਾਈਂ!
॥੩੫॥
ਅਹੌਂ ਅਜਾਨ, ਨ ਮਹਿਮਾ ਜਾਨੀ।
ਅਬਿ ਜਾਨੀ ਜੇ ਕਰੁਨਾ ਠਾਨੀ।
ਲਖੵੋ ਨਹੀਂ ਕੁਛ ਭੇਵ ਤੁਮਾਰਾ।
ਕਹਾਂ ਚਰਿੱਤ੍ਰ ਆਪ ਨੇ ਧਾਰਾ ॥੩੬॥
ਕੋਟਹੁ ਸੁਰਤਰੁ[1] ਅਰ ਸੁਰਧੇਨੁ।
ਕੋਟਹੁ ਪਾਰਸ ਤੁਮ ਪਗ ਰੇਨੁ।
ਮੈਂ ਮੂਰਖ ਗਰਬੵੋ ਕੁਛ ਥੋਰੇ[1]।
ਜਾਨੇ ਨਹਿਂ ਐਸ੍ਵਰਜ ਪ੍ਰਭੁ ਤੋਰੇ ॥੩੭॥
ਸਭਿ ਜਗ ਮੰਗਤ ਇਕ ਤੁਮ ਦਾਤੇ।
ਦਾਨ ਆਪ ਕੋ ਸੁਰ ਨਰ ਖਾਤੇ।
ਪਾਰਸ ਧਾਤ ਛੁਏ ਜਬਿ ਕੋਊ।

[1]ਗੁਰੂ ਜੀ ਨੇ ਬਚਨ ਕੀਤਾ।
[1]ਖਜ਼ਾਨੇ।
[1]ਕਰਾਮਾਤ।
[1]ਕਲਪ ਬ੍ਰਿੱਖ।
[1]ਥੋੜੇ ਤੇ ਹੀ।

ਕੰਚਨ ਰੂਪ ਹੋਤਿ ਹੈ ਸੋਊ ॥੩੮॥
ਤੁਮਰੋ ਥੂਕ ਧਰਨ ਪਰ ਪਰੈ।
ਮਾਟੀ ਤੇ ਪਾਰਸ ਕੋ ਕਰੈ।
ਚਹਹੁ ਦਾਸ ਕੋ ਨਉ ਨਿਧਿ ਦੈਹੋ।
ਛੀਨ ਇੰਦਰ ਕੋ ਰੰਕ ਬਨੈਹੋ ॥੩੯॥
ਸਕਲ ਕਲਾ ਸਮਰਥ ਸੁਖ ਦਾਤਾ।
ਅਬਿ ਕੁਛ ਭੇਦ ਆਪ ਕੋ ਜਾਤਾ।'
ਸੁਨਿ ਕਲਗ਼ੀਧਰ ਪੁਨ ਸਮੁਝਾਯੋ।
'ਤੇਰੇ ਉਰ ਕੋ ਭਰਮ ਮਿਟਾਯੋ ॥੪੦॥
ਆਗੇ ਸਿੱਖਜਾ ਦ੍ਰਿੜ੍ਹ ਇਮ ਧਰੀਏ।
ਮਹਾਂ ਪੁਰਖ ਕੇ ਨਿਕਟ ਸਿਧਰੀਏ।
ਉਰ ਮੈਂ ਧਰਹੁ ਨ ਗਰਬ ਬਡਾਈ।
ਸਭਿ ਬਿਧਿ ਨਿਜ ਮਹਿਂ ਲਖਿ ਲਘੁਤਾਈ ॥੪੧॥
ਆਦਿ ਤੁਰਕਪਤਿ ਅਪਰ ਨਰੇਸ਼ਾ।
ਲਾਖਹੁਂ ਲਖਹਿਂ ਜਿ ਸ਼ੱਤ੍ਰ ਅਸ਼ੇਸ਼ਾ।
ਏਕ ਬਾਨ ਕੀ ਮਾਰ ਨ ਸੋਈ।
ਕਰੌਂ ਭਸਮ ਸਗਰੋ ਜਗ ਜੋਈ ॥੪੨॥
ਮਾਨੁਖ ਬਪੁਰੇ ਕਹਾਂ ਅਗਾਰੀ।
ਕਰੌਂ ਸੁਰਾਸੁਰ ਤ੍ਰਾਸਤਿ ਭਾਰੀ।
ਕਲੀ ਕਾਲ ਨਰ ਲੀਲਾ ਜੈਸੇ।
ਬਰਤੈਂ ਤਿਸ ਅਨੁਸਾਰੀ ਤੈਸੇ ॥੪੩॥
ਬਾਜੀ, ਬਾਰਨ, ਬੀਰ ਜੁ ਭੂਖੇ।
ਸਹਜੋ ਅਨੇਕ ਰੀਤਿ ਇਨ ਦੂਖੇ।
ਸ਼ੁੱਧ ਆਤਮੇ ਹੁਇ ਹੁਇ ਮਰੈਂ।
ਸੰਚਿਤ ਕਰਮ ਸਕਲ ਹੀ ਜਰੈਂ[1] ॥੪੪॥

[1]ਸੰਚਤ ਕਰਮ (ਜਿਨ੍ਹਾਂ ਦਾ ਅਜੇ ਫਲ ਹੋਣਾ ਹੈ) ਉਹ ਸਭ ਸੜ ਜਾਣਗੇ।

ਮੁਕਤਿ ਸਮੀਪ ਲਹੈਂ ਪੁਨ ਸਾਰੇ।
ਨ੍ਰਿਪਤਿ ਬਨਹਿਂ ਜੇ ਕਾਮਨ ਧਾਰੇ[1]।

[1]ਜੋ ਕਾਮਨਾ ਧਾਰਨ ਵਾਲੇ ਹਨ।

ਚਾਰ ਪਦਾਰਥ ਕਰ ਤਲ ਪਾਵੈਂ।
ਬਿਨ ਤਪ ਤਪੇ ਹਾਥ ਨਹਿਂ ਆਵੈ ॥੪੫॥
ਸਭਿ ਬਿਧਿ ਇਨ ਕੋ ਕਰਹਿਂ ਭਲੇਰੋ।
ਜੋ ਇਕ ਬਾਰ ਬਨਜੋ ਸਿਖ ਮੇਰੋ।

ਹੁਇ ਸਹਾਇ ਕਰਿ ਹੌਂ ਕਲਜਾਨਾ।
ਜਨਮ ਮਰਨ ਗਨ ਸੰਕਟ ਹਾਨਾ ॥੪੬॥
ਇਸ ਤੇ ਆਦਿ ਹੇਤ ਹੈਂ ਆਨ[1]। [1]ਹੋਰ ਵੀ।
ਜਾਨੈਂ ਮੇਰੇ ਸਿੱਖ ਮਹਾਨ।'
ਸਿਖ ਤਬਿ ਕਹਯੋ 'ਖੇਲ ਸਭਿ ਠਾਨੋ।
ਅਪਨੇ ਚਰਿਤ ਆਪ ਹੀ ਜਾਨੋ ॥੪੭॥
ਹਮ ਅਲਪੱਗਜ ਕਹਾਂ ਕਹਿ ਜਾਨੈਂ[1]। [1]ਕੀਹ ਕੀਹ ਜਾਣਦੇ ਹਾਂ।
ਜਥਾ ਜੋਗ ਤੁਮ ਕੌਤਕ ਠਾਨੈਂ।'
ਸੁਨਿ ਪ੍ਰਸੰਨ ਗੁਰ ਤਾਂਹਿ ਬਖਾਨਾ।
'ਮਾਂਗਹੁ ਬਰ ਇੱਛਾ ਜਿਮ ਠਾਨਾ' ॥੪੮॥
ਹਾਥ ਜੋਰਿ ਸਿਖ ਤਬੈ ਸੁਨਾਯੋ।
'ਤੁਮ ਦਰਸ਼ਨ ਤੇ ਸਭਿ ਕਿਛ ਪਾਯੋ।
ਜੇ ਅਬਿ ਦਯੋ ਚਹਤਿ ਗੁਰ ਮੇਰੇ।
ਮੇਟ ਦੇਹੁ ਭਵਜਲ ਕੇ ਫੇਰੇ ॥੪੯॥
ਤੁਮਰੇ ਸੰਗ ਪ੍ਰਸੰਗ ਜਿ ਮੇਰਾ।
ਜੇ ਨਰ ਪਢਹਿਂ ਸੁਨਹਿਂ ਇਕ ਬੇਰਾ।
ਸੋ ਸਿਖ ਸ਼ਰਧਾ ਗੁਰ ਕੀ ਪਾਇ।
ਤੁਮਰੇ ਚਰਨਨਿ ਜਾਇ ਸਮਾਇ' ॥੫੦॥
ਗੁਰੂ 'ਤਥਾਸਤੁ[1]' ਤਬਿ ਕਹਿ ਦੀਨ। [1]ਐਸਾ ਹੀ ਹੋਵੇਗਾ।
ਪਾਸ ਰਹਯੋ ਪੁਨ ਸਿੱਖ ਪ੍ਰਬੀਨ।
ਪ੍ਰੇਮ ਪਾਇ ਗੁਰ ਸੋਂ ਲਿਵਲਾਗੀ।
ਮੁਕਤਿ ਉਚਿਤ ਹੋਯੋ ਬਡਭਾਗੀ ॥੫੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਪਾਰਸ' ਪ੍ਰਸੰਗ ਬਰਨਨੰ ਨਾਮ ਚਤੁਰਬਿੰਸਤੀ ਅੰਸੂ ॥੨੪॥

## ੨੫. [ਮਾਤਾ ਜੀ ਦੀ ਸਿਪਾਰਸ਼]

੨੪<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੨੬

ਦੋਹਰਾ:

ਕੇਤਿਕ ਦਿਨ ਬੀਤੇ ਬਹੁਰ, ਬਨੀ ਕਠਨ ਸਭਿ ਹੂੰਨ।
ਖਾਨ ਪਾਨ ਨਿਖੁਟਜੋ ਜਬੈ; ਛੁਧਤਿ, ਤ੍ਰਿਪਤਿ ਕਿਸ ਹੂੰ ਨ[1] ॥੧॥

[1]ਰੱਜ ਕਿਸੇ ਨੂੰ ਨਾ ਆਵੇ।

ਚੌਪਈ:

ਮਾਰਗ ਘਾਟੇ ਰੋਕਨ ਕਰੇ।
ਥਲ ਥਲ ਪ੍ਰਤਿ ਸਵਧਾਨੀ ਧਰੇ।
ਮਰੇ ਸਿੰਘ ਬਾਹਰ ਜਿਸ ਦਿਨ ਤੇ।
ਬਰਜਨ ਭੇ ਸਤਿਗੁਰੂ ਬਚਨ ਤੇ ॥੨॥
ਲੈਬੇ ਹੇਤ ਅੰਨ ਕੋ ਫੇਰੇ।
ਗਮਨੇ ਨਹੀਂ ਪਰੇ ਬਿਚ ਘੇਰੇ।
ਲਰਿਬੇ ਹੇਤ ਨਿਕਸਿ ਨਿਤ ਜੈ ਹੈਂ।
ਅਧਿਕ ਛੁਧਤਿ ਹੀ ਜੰਗ ਮਚੈ ਹੈਂ ॥੩॥
ਤਰੁਵਰੁ ਕੀ ਛੀਲਕ ਲੇ ਕੋਈ।
ਖਾਵੈਂ ਰੀਧਨ ਕਰਿ ਕਰਿ ਸੋਈ।
ਘਾਸ ਕਿ ਬੂਟਾ ਦਲ[1] ਫਲ ਲੇਤਿ। [1]ਪੱਤੇ।
ਅਚਵਹਿਂ ਪ੍ਰਾਨ ਰਾਖਿਬੇ ਹੇਤ ॥੪॥
ਕੇਚਿਤ ਗੁਰਬਾਣੀ ਪਠਿ ਕਰਿ ਕੈ।
ਇਸੀ ਆਸਰੇ ਰਹਤਿ ਬਿਚਰਿ ਕੈ।
ਮੁਨੀ ਹੋਤਿ ਜਿਮ ਪੌਨ ਅਹਾਰੀ।
ਅੰਤਰਮੁਖੀ ਬ੍ਰਿੱਤਿ ਕੋ ਧਾਰੀ ॥੫॥
ਤਨਹੰਤਾ ਕੋ ਤਜਤਿ ਬਿਤਾਵੈਂ।
ਛੁਧਿਤਿ ਕਸ਼ਟ ਤੇ ਨਹੀਂ ਡੁਲਾਵੈਂ।
ਇਕ ਦਿਨ ਸਤਿਗੁਰ ਤਰੁਵਰੁ ਹੇਰੇ।
ਬੂਝੇ ਸੰਗ ਹੁਤੇ ਤਿਸ ਬੇਰੇ ॥੬॥
'ਇਹ ਕਿਸ ਬ੍ਰਿੱਛਨਿ ਛੀਲ ਉਤਾਰੀ।'
ਸੁਨਤਿ ਦਾਸ ਗਨ ਤਬਹਿ ਉਚਾਰੀ।
'ਭੁਖ ਦੁਖ ਤੇ ਬਜਾਕੁਲ ਬਹੁ ਹ੍ਵੈ ਕੈ।
ਸਿੰਘ ਅਚੈਂ ਵਿਚ ਅਗਨਿ ਰਿਝੈ ਕੈ'
॥੭॥
ਤਬਿ ਗੁਰ ਕਹਜੋ 'ਹਟਾਵਨ ਕੀਜੈ।

ਇਸ ਭੋਜਨ ਤੇ ਰੋਗੀ ਥੀਜੈ।'
ਬਰਜਨ ਕੀਨੇ ਸਭਿ ਹੀ ਫੇਰ।
ਵਹਿਰ ਪਰਯੋ ਸ਼ੱਤ੍ਰੁਨਿ ਕੋ ਘੇਰ ॥੮॥
ਕਿਤਿਕ ਅਸ਼ਰਧਕ ਮਾਤ ਸੁਨਾਵੈਂ।
'ਗੁਰ ਮਤਵਾਲੇ ਬਾਕ ਅਲਾਵੈਂ[1]।
ਤੁਮ ਕਰਿ ਜਤਨ ਬਚਾਵਹੁ ਸਾਰੇ।
ਨਤੁ ਹੋਵੈ ਸਭਿ ਕੇਰ ਸੰਘਾਰੇ[1] ॥੯॥
ਬਨਿ ਕੈ ਦੀਨ ਜਾਇ ਘਿਘਆਵੈਂ।
ਕਯੋਂ ਨਹਿਂ ਇਨ ਕੈ ਪ੍ਰਾਨ ਬਚਾਵੈਂ[1]।
ਜੋ ਸੰਗ੍ਰਾਮ ਸਦਾ ਹੀ ਚਹੈਂ।
ਬਖਸ਼ੋ ਭੋਜਨ ਲਰਿਤੇ ਰਹੈਂ ॥੧੦॥
ਰਣ ਕੋ ਤਜਾਗਨ ਜੇ ਮਨ ਠਾਨੈਂ।
ਤਜਹਿਂ ਅਨੰਦਪੁਰਿ ਕਹੂੰ ਪਯਾਨੈਂ।
ਚਮਰਾ ਹਾਡ ਰਹੇ ਤਨ ਕੇਰੇ।
ਭੇ ਪਿੰਜਰ ਸੁਕਿ ਮਾਸ ਘਨੇਰੇ ॥੧੧॥
ਜੀਵ ਦਾਨ ਸਭਿ ਕੋ ਅਬਿ ਦੀਜੈ।
ਜਾਨ ਆਪਨੇ ਰੱਛਾ ਕੀਜੈ।'
ਇੱਤਜਾਦਿਕ ਕਹਿ ਜਨਨੀ ਸਾਥ।
ਲਜਾਏ ਜਹਿਂ ਬੈਠੇ ਗੁਰ ਨਾਥ ॥੧੨॥
ਸਨੇ ਸਨੇ ਸੁ ਪ੍ਰਸੰਗ ਚਲਾਯੋ।
ਸ਼ੰਕਤਿ ਪ੍ਰਭੁ ਤੇ ਨੀਠ ਸੁਨਾਯੋ।
'ਮਹਾਂ ਛੁਧਾ ਬਜਾਪੀ ਸਭਿ ਮਹੀਆ।
ਨਿਰਬਲ ਭੇ ਸਰੀਰ ਜਹਿਂ ਕਹੀਆ' ॥੧੩॥
ਸ਼੍ਰੀ ਗੁਜਰੀ ਬੋਲੀ 'ਇਮ ਕਰੋ।
ਇਨ ਕੋ ਤ੍ਰਿਪਤ ਕਰੋ ਤੌਂ ਲਰੋ।
ਜੇ ਨਹਿਂ ਮਾਨਹੁ, ਕੀਜਹਿ ਪਜਾਨਾ[1]।
ਇਨ ਦ੍ਵੈ ਬਿਨ ਨਹਿ ਬਾਚਹਿਂ ਪ੍ਰਾਨਾ ॥੧੪॥
ਹੇਰਹੁ ਸਰਬ ਸ਼ਰੀਰਨਿ ਹਾਲਾ।
ਨਿਰਬਲ ਦੁਰਬਲ ਭਏ ਬਿਸਾਲਾ।

[1]ਗੁਰੂ ਜੀ ਮਤਵਾਲਿਆਂ ਵਾਲੇ ਵਾਕ ਕਰਦੇ ਹਨ।

[1]ਨਹੀਂ ਤਾਂ ਸਾਰਿਆਂ ਦੀ ਮੌਤ ਹੋ ਜਾਏਗੀ।

[1]ਇਹ ਦੀਨ ਹੋਕੇ ਜਾ ਜਾਕੇ (ਗੁਰਾਂ ਪਾਸ) ਘਿਘਿਆਉਂਦੇ ਹਨ ਇਨ੍ਹਾਂ ਦੇ ਪ੍ਰਾਣ ਕਿਉਂ ਨਹੀਂ ਬਚਾਉਂਦੇ।

[1]ਤਾਂ) ਇਥੋਂ ਟੁਰ ਚੱਲੋ।

ਜੀਵਤਿ ਰਹੈਂ ਕਰੈਂ ਪੁਨ ਦਾਈਆ[1]।
ਲੇਹਿਂ ਅਨੰਦਪੁਰ ਅਪਨ ਛੁਡਾਈਆ ॥੧੫॥
ਮਰੇ ਪਿਛਾਰੀ ਕਛੁ ਨ ਫੇਰ।
ਪਰੇ ਸੁ ਦੀਖਹਿਂ ਮਾਟੀ ਢੇਰ[1]।
ਜੀਵਨ ਲਗਿ ਹੀ ਸਭਿ ਕਿਛ ਜਾਨੈਂ।
ਜੋ ਜਗ ਮਹਿਂ ਬਿਹਾਰ ਸਭਿ ਠਾਨੈਂ ॥੧੬॥
ਨਾਂਹਿ ਤ ਸਕਲ ਸਿੰਘ ਇਮ ਕਹੈਂ।
-ਆਇਸੁ ਬਿਖੈ ਆਪ ਹੀ ਅਹੈਂ।
ਕਰਹੁ ਹੁਕਮ ਸੰਗ੍ਰਾਮ ਮਚਾਵੈਂ।
ਸ਼ੱਤ੍ਰ ਹਜ਼ਾਰਨਿ ਕੋ ਤਨ ਘਾਵੈਂ ॥੧੭॥
ਆਪ ਮਰੈਂ ਤਿਨ ਕੇ ਵਿਚ ਬਰਿ ਕੈ।
ਸਗਰੇ ਸੰਕਟ ਦੇਹੁ ਨਿਵਰਿਕੈ-।
ਸਗਲ ਕੁਟੰਬ ਆਪ ਕੋ ਜਾਨ।
ਦੀਜੈ ਅਬੈ ਪ੍ਰਾਨ ਕੋ ਦਾਨ' ॥੧੮॥
ਇਮ ਸੁਨਿ ਮਾਤਾ ਤੇ ਸਿਖ ਬੈਸੇ।
ਸਭਿਨਿ ਸੁਨਾਇ ਭਨਜੋਂ ਗੁਰ ਐਸੇ।
'ਪੂਜਾ ਕੋ ਧਨ ਨਿਕਟ ਹਮਾਰੇ।
ਸੋ ਨਹਿਂ ਦੈਬੋ ਬਨਹਿ ਅਹਾਰੇ ॥੧੯॥
ਸੋ ਛੁਟਵਾਇ ਮਨਿੰਦ ਹਲਾਹਲ[1]।
ਰਚਜੋ ਪੰਥ ਹਮ ਦੀਨੀ ਪਾਹੁਲ।
ਜੇਕਰਿ ਅਚਹਿਂ, ਨ ਵਧਹਿ ਪ੍ਰਤਾਪੂ।
ਨਹਿਂ ਰਣ ਵਿਖੈ ਹੋਹਿਂ ਰਿਪੁ ਖਾਪੂ ॥੨੦॥
ਜਗ ਮਹਿਂ ਰਹੈਂ ਦਾਰਿਦੀ ਸਦਾ।
ਮਰਹਿਂ ਨਰਕ ਮਹਿਂ ਵਾਸੈਂ ਤਦਾ।
ਮੁਗ਼ਲ ਪਠਾਨਨਿ ਸੋਂ ਛਿਤ ਛਾਈ।
ਕਿਮ ਤਿਨ ਸਨ ਕਰਿ ਸਕਹਿਂ ਲਰਾਈ ॥੨੧॥
ਸਚਿਵ, ਸੈਨ, ਦ੍ਰੁਗ[1], ਕੋਸ਼, ਰੁ ਦੇਸ਼।
ਲੱਛਣ ਨ੍ਰਿਪ ਕੇ ਅਹੈਂ ਵਿਸ਼ੇਸ਼।

[1]ਜੇ ਜੀਂਵਦੇ ਰਹੇ ਤਾਂ ਫੇਰ (ਆ) ਦਾਈਆ ਕਰਨਗੇ।

[1]ਮਿੱਟੀ ਦਾ ਢੇਰ ਹੀ ਪਿਆ ਦਿੱਸੇਗਾ।

[1]ਜ਼ਹਿਰ ਵਰਗਾ (ਜਾਣਕੇ)।

[1]ਦੁਰਗ, ਕਿਲਾ।

ਤਿਨ ਕੋ ਮਾਰਿ, ਗਰਦ ਮਹਿਂ ਮੇਲਨ।
ਹਤਿ ਕਰਿ ਤੀਰ ਤੁਫੰਗਨਿ ਸੇਲਨ
॥੨੨॥
ਅਬਿ ਤਪ ਕਰਹਿਂ ਸ਼ਕਤਿ ਕੋ ਪਾਵੈਂ।
ਏਕ ਸਿੰਘ ਲਾਖਹੁੰ ਪਰ ਧਾਵੈ।
ਖੜਗਕੇਤੁ ਨਿਤ ਬਨੈ ਸਹਾਇ।
ਸੁਤ ਪਰ ਹੋਤਿ ਪਿਤਾ ਜਿਸ ਭਾਇ
॥੨੩॥
ਗੋਦ ਮਾਤ ਦੇਵੀ ਕੇ ਪਾਯਹੁ।
ਨਿਤ ਪ੍ਰਤਿਪਾਲਨ ਬਨੈ ਸਹਾਯਹੁ।
ਛੁਧਾ ਪਿਪਾਸਾ ਕਸ਼ਟ ਬਿਸਾਲੇ।
ਬਨਹਿਂ ਪੰਥ ਕੋ, ਲੇ ਸਭਿ ਝਾਲੇ[1]" ॥੨੪॥ [1]ਸਭ ਝੱਲ ਲੈਣਗੇ।
ਇਮ ਕੇਤਿਕ ਦਿਨ ਭਨਤਿ ਸੁਨੰਤੇ।
ਮਹਾਂਛੁਧਤਿ ਕੋ ਭਏ ਬ੍ਰਿਤੰਤੇ।
ਉਤ ਰਾਜੇ ਮਿਲਿ ਮਿਲਿ ਪਛੁਤਾਵਹਿਂ।
ਉਜਰਜੋ ਦੇਸ਼ ਦਰਬ ਖਰਚਾਵੈਂ ॥੨੫॥
ਨਹਿਂ ਮੁਹਿੰਮ ਕਿਮ ਪੂਰਨ ਭਈ।
ਸ਼੍ਰੀ ਗੁਰ ਦ੍ਰਿੜਤਾ ਅਤਿਸ਼ੈ ਲਈ।
ਲਾਖਹੁੰ ਫੌਜਾਂ ਖਰਚ ਬਿਸਾਲੇ।
ਲਕਰੀ ਘਾਸ ਅੰਨ ਤੇ ਜਾਲੇ ॥੨੬॥
ਹੋਨਿ ਨ ਪਾਵੈ ਕਤਹੂੰ ਖੇਤੀ।
ਸੈਲ ਦੇਸ਼ ਭਾ ਅਪਦਾ ਸੇਤੀ।
ਗੁਰ ਕੋ ਲਿਖਹਿਂ 'ਤਜਹਿਂ ਪੁਰ ਜਾਹਿਂ[1]। [1]ਸ਼ਹਿਰ ਛੋੜ ਕੇ ਚਲੇ ਜਾਓ।
ਏਕ ਬਾਰ ਹੁਇ ਹਮਰੇ ਪਾਹਿ ॥੨੭॥
ਲਸ਼ਕਰ ਫੇਰ ਸਕਲ ਚਢਿ ਜਾਵੈ[1]। [1]ਤੁਰ ਜਾਏਗਾ।
ਤਬਹਿ ਬਸਨ ਹਿਤ ਸਤਿਗੁਰ ਆਵੈਂ।'
ਇਮ ਸਲਾਹ ਕਰਿ ਲਿਖੇ ਪਠਾਏ।
ਸ਼੍ਰੀ ਕਲਗੀਧਰ ਕੇ ਢਿਗ ਆਏ ॥੨੮॥
ਸੁਨਿ ਕਰਿ ਸਤਿਗੁਰ ਨਾਂਹਿਨ ਮਾਨੀ।
ਕਪਟੀ ਪਰਬਤ ਕੇ ਨਰ ਜਾਨੀ।
ਪੂਜਤਿ ਪਾਹਨ, ਭੀ ਮਤਿ ਪਾਹਨ।
ਮ੍ਰਿਦੁਲ ਕਦਾਚਿਤ ਲਖੀਅਹਿ ਨਾਹਿਨ

॥ ੨੯ ॥
ਸਭਿ ਸਿੰਘਨ ਮਹਿਂ ਨਹੀਂ ਜਨਾਈ।
ਕਈ ਬੇਰ ਲਿਖ ਪੱਤ੍ਰ ਪਠਾਈ।
ਇਕ ਦਿਨ ਸਿੰਘਨ ਲਗਜੋ ਦਿਵਾਨਾ।
ਸਭਿ ਮਹਿਂ ਆਵਤਿ ਭਾ ਪਰਵਾਨਾ
॥ ੩੦ ॥
ਲੈਕੇ ਪੰਮਾ ਤਿਨਹੁ ਅਮਾਤ[1]।
ਕਰਤਿ ਸਪਥ ਕੋ ਭਾਖਤਿ ਬਾਤ।
'ਨਹਿਂ ਰਾਜਨ ਕੇ ਮਨ ਛਲ ਕੋਈ।
ਚਹੈਂ ਕਿ ਜੰਗ ਸਮਾਪਤਿ ਹੋਈ' ॥ ੩੧ ॥
ਪਠਜੋ ਸਭਿਨਿ ਮਹਿਂ ਸੁਨਿ ਇਸ ਭਾਂਤੀ।
'ਕਰਿ ਕੈ ਧਰਮ ਲਿਖੀ ਹਮ ਪਾਤੀ।
ਜਿਤਿਕ ਸਮਾਜ ਆਦਿ ਧਨ ਭਾਰੇ।
ਲੇ ਕਰਿ ਨਿਕਸਹੁ ਸਭਿ ਸੰਭਾਰੇ ॥ ੩੨ ॥
ਜਿਤ ਚਿਤ ਬਾਂਛਹੁ ਤਿਤਹਿ ਪਯਾਨਹੁ।
ਤੁਰਕ ਰੁ ਹਮ ਤੇ[1] ਸ਼ੰਕ ਨ ਮਾਨਹੁਂ।
ਦਿਸ਼ ਜਿਤ ਕਹਹੁ ਛੋਰ ਦੇਂ ਰਾਹੂ।
ਨਿਜ ਪਰਵਾਰ ਸਹਿਤ ਚਲਿ ਜਾਹੂ'
॥ ੩੩ ॥
ਸੁਨਿ ਬੀਰਨ ਕੋ ਧੀਰਜ ਆਯੋ।
ਸ਼੍ਰੀ ਗੁਜਰੀ ਢਿਗ ਜਾਇ ਬਤਾਯੋ।
'ਸ਼੍ਰੀ ਪ੍ਰਭੁ ਮਾਨਹਿਂ ਨਹਿਂ ਇਹ ਪਾਤੀ।
ਤੁਮ ਬਿਨ ਕਹਿ ਨ ਸਕਹਿਂ ਹਿਤ ਬਾਤੀ'
॥ ੩੪ ॥
ਇਮ ਕਹਿ ਮਾਤਾ ਕੋ ਸੰਗ ਲਜਾਏ।
ਮਨਵਾਯੋ ਚਾਹਤਿ ਸਮੁਦਾਏ।
ਸ਼੍ਰੀ ਗੁਜਰੀ ਬੈਠੀ ਹੁਇ ਨੇਰੇ।
ਸਕਲ ਖਾਲਸਾ ਮਿਲਿ ਤਿਸ ਬੇਰੇ ॥ ੩੫ ॥
ਸ਼੍ਰੀ ਗੁਜਰੀ ਸੁਤ ਕੋ ਸਮੁਝਾਵੈ।
'ਅਬਿ ਤੋ ਬਾਤ ਭਲੀ ਹੁਇ ਜਾਵੈ।
ਸਭਿ ਰਿਪੁ ਕਰਹੀਂ ਧਰਮ ਇਮਾਨ[1]।
ਨਿਕਸਹੁ ਸਭਿਨਿ ਬਚਾਵਹੁ ਪ੍ਰਾਨ

[1]ਮੰਤ੍ਰੀ।

[1]ਤੁਰਕਾਂ ਤੋਂ ਤੇ ਸਾਡੇ ਤੇ।

[1]ਸਾਰੇ ਵੈਰੀ ਧਰਮ ਤੇ ਈਮਾਨ (ਜ਼ਾਮਿਨ) ਦੇ ਰਹੇ ਹਨ।

॥ ੩੬ ॥
ਸੁਖੀ ਸਾਥਿ ਅਰੁ ਤੁਮ ਸੁਖ ਪਾਵੋ।
ਕਹੇ ਮਾਤ ਕੇ ਬਾਤ ਕਮਾਵੋ।
ਤਜਹੁ ਅਨੰਦਪੁਰਿ ਦੇਰਿ ਨ ਕੀਜੈ।
ਪ੍ਰਾਨ ਦਾਨ ਸਭਿਹਿਨਿ ਕੋ ਦੀਜੈ ॥ ੩੭ ॥
ਜੇ ਹੁਇ ਅੰਤਰ ਖਰਚ ਬਿਸਾਲਾ।
ਬਨਹਿ ਲਰਨ ਤੁਮ ਕੋ ਚਿਰਕਾਲਾ।
ਸਰਬ ਭਾਂਤਿ ਕੋ ਸੰਕਟ ਅੰਤਰ।
ਤਜਾਗਨਿ ਕੋ ਸ਼ੁਭ ਲਖਹੁ ਨਿਰੰਤਰ ॥ ੩੮ ॥
ਕੇਵਲ ਚਹੈਂ ਭੂਮਿਕਾ ਸੋਈ।
ਕਪਟ ਘਾਤ ਕੋ[1] ਕਰੈਂ ਨ ਕੋਈ।
ਅਬਹਿ ਸਮਾ ਆਛੈ ਨਿਕਸੈਬੋ।
ਅਵਸਰ ਬਿਤਜੋ ਹਾਥ ਨਹਿਂ ਪੈਬੋ ॥ ੩੯ ॥
ਦੇਖਹੁ ਛੁਧਿਤਿ ਕਿਤੇ ਦਿਨ ਬੀਤੇ।
ਜੂਝਹਿਂ ਰੈਨ ਦਿਵਸ ਨਿਰਭੀਤੇ।
ਉਤ ਗਿਰਪਤਿ ਅਰੁ ਸ਼ਾਹ ਸਮੇਤ।
ਅਹਦ ਧਰਮ ਕੋ ਕਰਹਿਂ ਸੰਕੇਤ[1] ॥ ੪੦ ॥
ਹੇਰਹੁ ਲਸ਼ਕਰ ਬਡਜੋ ਬਡੇਰਾ।
ਖ੍ਵਾਜੇ[†] ਆਨਿ ਕੀਨ ਅਬਿ ਡੇਰਾ।
ਬੀੜੇ ਕੋ ਉਠਾਇ ਢਿਗ ਸ਼ਾਹੂ।
ਹਤਨਿ ਕਿ ਪਕਰਨਿ ਆਯਹੁ ਪਾਹੂ ॥ ੪੧ ॥
ਚੁਕਹੁ ਨਹੀਂ ਲਿਹੁ ਸਭਿਨਿ ਬਚਾਇ।
ਜੀਵਨ ਕੇ ਸਮ ਭਲੀ ਨ ਕਾਇ।
ਜੀਵਨ ਤੇ ਸਗਰੇ ਬਿਵਹਾਰ।
ਜੀਵਤਿ ਕਰਿ ਹੈਂ ਜਤਨ ਹਜ਼ਾਰ' ॥ ੪੨ ॥
ਸਿੰਘਨਿ ਅਰੁ ਜਨਨੀ ਤੇ ਸੁਨਿ ਕੈ।
ਸ੍ਰੀ ਪ੍ਰਭੁ ਸਭਿ ਤੇ ਬੇ ਰੁਖ਼ ਬਨਿ ਕੈ।
ਕੁਛ ਕਠੋਰਤਾ ਸਹਿਤ ਬਖਾਨਾ।
'ਪਰਬਤ ਬਾਸੀ ਗਨ ਡੁਗਰਾਨਾ[1] ॥ ੪੩ ॥
ਨਿਤ ਹੀ ਪੂਜਤਿ ਬਹੁਤ ਪਖਾਨਾ[1]।

[1]ਕਪਟ ਦਾ ਦਾਉ।
[1]ਇਕਰਾਰ।
[†]ਖ੍ਵਾਜਾ ਮਰਦੂਦ, ਜਿਸ ਦਾ ਨਾਉਂ ਖਿਜ਼ਰ ਖਾਂ ਸੀ।
[1]ਸਾਰੇ ਡੋਗਰੇ।
[1]ਪੱਥਰ।

ਯਾਂ ਤੇ ਮਤਿ ਪਾਖਾਨ ਸਮਾਨਾ।
ਸਭਿ ਕੂੜੇ ਕੂੜਾ ਕਰ ਜੋਰਾ[1]।

[1]ਕੂੜਾ ਜੋੜ ਤੋੜ ਕਰਕੇ। (ਅ) ਝੂਠੇ ਹੱਥ ਜੋੜਨੇ ਕੀਤੇ ਹਨ।

ਕੂੜੋ ਪੰਮਾ ਫਿਰਤਿ ਬਹੋਰਾ ॥੪੪॥
ਵਧਹਿ ਖਾਲਸਾ ਜਾਨਹਿਂ ਨਾਂਹੀ।
ਲੈ ਹੈ ਪਲਟਾ ਛੋਰਹਿ ਕਾਂਹੀ?
ਇਨ ਕੋ ਕਿਮ ਹ੍ਵੈ ਹੈ ਪਤਿਆਰਾ।
ਇਨ ਕੇ ਕਹੇ ਕਹਾਂ ਇਤਬਾਰਾ ॥੪੫॥
ਚਵਗੱਤਾ ਭੀ ਮੂਰਖ ਮੱਤਾ।
ਗਿਰਪਤਿ ਜੁਤਿ ਕੂਰੇ ਰਸ ਰੱਤਾ।
ਨਹਿਂ ਥਿਰ ਬੁੱਧੀ ਚਪਲ ਅਜਾਨੇ।
ਇਨ ਕੋ ਕੂਰ ਇਨਹਿਂ ਕਰਿ ਹਾਨੇ[1]" ॥੪੬॥

[1]ਇਨ੍ਹਾਂ ਦਾ ਝੂਠ ਹੀ ਇਨ੍ਹਾਂ ਦਾ ਨਾਸ਼ ਕਰੇਗਾ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਜਨਨੀ ਸੰਬਾਦ' ਪ੍ਰਸੰਗ ਬਰਨਨੰ ਨਾਮ ਪੰਚਬੀਸਮੋ ਅੰਸੂ ॥੨੫॥

## ੨੬. [ਪਹਾੜੀਆਂ ਨੇ ਇਟਾਂ ਪੱਥਰ ਖਜ਼ਾਨਾ ਜਾਣਕੇ ਲੁਟੇ]

੨੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੭

ਦੋਹਰਾ:

†ਕਹਯੋ ਬਹੁਤ ਸਤਿਗੁਰ ਪ੍ਰਭੂ, ਜਨਨੀ ਆਦਿ ਜਿ ਸਿੱਖ।
ਨਹਿਂ ਮਨ ਲਜਾਵਤਿ ਸਾਚ ਕੋ, ਹੋਇ ਜੁ ਬਾਤ ਭਵਿੱਖ[1] ॥੧॥

[1]ਜੋ ਭਵਿੱਖਤ ਵਿਚ ਹੋਣੀ ਹੈ ਉਹ ਮਨ ਨਹੀਂ ਲਿਆਂਵਦੇ ਸਿੱਖ ਤੇ ਮਾਤਾ ਜੀ। †ਸੌ ਸਾਖੀ ਦੀ ਇਹ ੧੯ਵੀਂ ਸਾਖੀ ਹੈ।

ਚੌਪਈ:

ਸ਼੍ਰੀ ਕਲਗੀਧਰ ਤਬਹਿ ਬਿਚਾਰਾ।
ਇਨਹੁ ਦਿਖਾਵਹੁਂ ਕਰਿ ਪਤਿਆਰਾ[1]।

[1]ਅਜ਼ਮਾਯਸ਼ ਕਰਕੇ ਦੱਸੀਏ। (ਅ) ਇਨ੍ਹਾਂ ਨੂੰ ਦਿਖਾ ਦੇਈਏ ਤਾਂ ਭਰੋਸਾ ਕਰਨਗੇ।

ਪੰਮਾ ਅਪਨਿ ਹਜ਼ੂਰ ਹਕਾਰਯੋ।
ਸਭਿਨਿ ਸੁਨਾਵਤਿ ਤਿਸੈ ਉਚਾਰਯੋ ॥੨॥
'ਅਵਰੰਗਾ ਅਰੁ ਗਿਰਪਤਿ ਸਾਰੇ।
ਸਹਤ ਸਮਾਜ ਜਿ ਚਹਤਿ ਨਿਕਾਰੇ।
ਪੰਚ ਹਜ਼ਾਰ ਬ੍ਰਿਖਭ ਬਨਜਾਰੇ।
ਭੇਜ ਦੇਹੁ ਹਮ ਕੋਸ਼ ਨਿਕਾਰੇਂ ॥੩॥
ਪ੍ਰਥਮ ਹਮਾਰੀ ਦੌਲਤ ਜਾਵੈ।
ਤਿਸ ਪਸ਼ਚਾਤੀ ਨਿਕਰਿ ਸਿਧਾਵੈਂ।
ਅਪਰ ਸਮਾਜ ਸਾਥ ਹਮ ਰਾਖੈਂ।
ਜੰਗਲ ਦੇਸ਼ ਜਾਨਿ ਅਭਿਲਾਖੈਂ' ॥੪॥
ਇਮ ਸੁਨਿ ਪੰਮਾ ਬਾਹਰ ਗਯੋ।
ਗਿਰਪਤਿ ਸਾਥ ਕਹਤਿ ਬਿਧ ਭਯੋ।
ਸੁਨਿ ਕੈ ਹਰਖੇ ਸਭਿ ਹੀ ਮਾਨੀ।
ਉਮਰਾਵਨ ਭੀ ਨੀਕੇ ਜਾਨੀ ॥੫॥
ਨਿਤ ਕੋ ਰਣ ਮੁਹਿੰਮ ਮਿਟ ਜਾਇ।
ਆਪੋ ਅਪਨੇ ਸਦਨ ਸਿਧਾਇੰ।
ਲਸ਼ਕਰ ਬਿਖੈ ਬ੍ਰਿਖਭ ਬਨਜਾਰੇ।
ਕਰੇ ਬਟੋਰਨ ਤਤਛਿਨ ਸਾਰੇ ॥੬॥
ਬ੍ਰਿਖਭ ਗੋਨ ਜੁਤਿ[1] ਪੰਜ ਹਜ਼ਾਰ।

[1]ਛੱਟਾਂ ਸਮੇਤ।

ਭੇਜ ਦੀਏ ਸਤਿਗੁਰ ਦਰਬਾਰ।
ਆਨਿ ਥਿਰੇ ਢਿਗ ਪ੍ਰਭੁ ਪੁਨ ਕਹਯੋ।
'ਧਰਮ ਇਮਾਨ ਦੁਹਨ ਜਿਮ ਲਹਯੋ[1] ॥੭॥

[1]ਪਹਾੜੀਆਂ ਨੇ) ਧਰਮ (ਤੁਰਕਾਂ ਨੇ) ਈਮਾਨ ਜਿਵੇਂ ਦੋਹਾਂ ਨੇ (ਵਿਚ ਲਿਆਉਣਾ) ਲਖਾਇਆ ਹੈ।

ਸੋ ਕਰਿ ਕੈ ਹਮਰੇ ਢਿਗ ਆਨੋ[1]।
ਤੌ ਹਮ ਜਾਨੈਂ ਸਾਚ ਬਖਾਨੋ।'
ਪੁਨ ਪੰਮਾ ਪਹੁੰਚਜੋ ਸਭਿ ਪਾਸ।
ਕਹਜੋ ਗੁਰੂ ਕੋ ਕੀਨ ਪ੍ਰਕਾਸ਼ ॥ ੮ ॥
ਧਰਮ ਗਿਰੇਸ਼ੁਨਿ ਤਬਿ ਕਰਿ ਦੀਨ।
ਸ਼ਿਵ ਠਾਕਰ ਕੀ ਆਨਹਿ[1] ਕੀਨ।
ਤੁਰਕਨ ਕਰਜੋ ਇਮਾਨ ਪਠਾਵਾ[1]।
ਜਿਮ ਪ੍ਰਭੁ ਕਹਜੋ ਤਥਾ ਮੰਗਵਾਵਾ ॥ ੯ ॥
ਸਤਿਗੁਰ ਕੋਸ਼ਪ ਕੋ ਬੁਲਵਾਯੋ।
ਪ੍ਰਥਮ ਸਭਿਨਿ ਤੇ ਕਰਿ ਸਮੁਝਾਯੋ।
'ਟੂਟੀ ਪਨਹੀ ਜ਼ੀਨ ਪੁਰਾਨੇ।
ਬੁਰਦ ਪੋਸ਼ ਹੈਂ ਜਿਤਕ ਮਹਾਨੇ[1] ॥ ੧੦ ॥
ਮਰੇ ਤੁਰੰਗਮ ਚਰਮ ਅਨੇਕ।
ਸੰਚਵਾਇ ਕਰਿ ਹਾਡ ਜਿਤੇਕ।
ਸੰਚਿ ਠੀਕਰੀ ਬਾਸਨ ਫੂਟੇ।
ਜੀਰਣ ਬਸਤ੍ਰ ਸਾਜ ਸਭਿ ਟੂਟੇ ॥ ੧੧ ॥
ਸਕਲ ਗੋਨ ਭਰਿ ਕੀਜਹਿ ਤਯਾਰੀ।
ਨਿਸਾ ਪਰਹਿ ਦਿਹੁ ਵਹਿਰ ਨਿਕਾਰੀ।
'ਕੋਟਵਾਲ ਕੀਨੋ ਤਿਮ ਕਾਜੂ।
ਲੀਓ ਸਕੇਲ ਪੁਰਾਨ ਸਮਾਜੂ ॥ ੧੨ ॥
ਬ੍ਰਿੰਦ ਚੰਡਾਲ ਚਮਾਰਨ ਪ੍ਰੇਰੇ।
ਬਿਸ਼ਟਾ ਅਸਤ ਭਰੰਤਿ ਘਨੇਰੇ।
ਪੁਨ ਘੋਰਨ ਕੀ ਲੀਦ ਭਰਾਈ।
ਸੂਕੇ ਗੀਲ ਚਰਮ ਸਮੁਦਾਈ ॥ ੧੩ ॥
ਜਿਨ ਤੇ ਬਹੁ ਗਿਲਾਨ ਦੁਰਗੰਧਾ।
ਐਸੋ ਮਾਸ ਪਾਇ ਦਿਯ ਬੰਧਾ।
ਜਿਸ ਕੇ ਛੁਹੇ ਧਰਮ ਹੁਇ ਹਾਨੀ।
ਐਸੇ ਭਰਿ ਭਰਿ ਗੋਨ ਮਹਾਨੀ ॥ ੧੪ ॥
ਪੰਜ ਹਜ਼ਾਰ ਗੋਨ ਭਰਿਵਾਈ।
ਬਿਨ ਦੇਖੇ ਤੇ ਸਰਬ ਸਿਵਾਈ।
ਨਿਸਾ ਪਰੀ ਲਗਿ ਕੀਨਸ ਤਯਾਰੀ।

[1]ਭਾਵ ਸਾਡੇ ਪਾਸ ਸੁਗੰਦਾਂ ਚੁੱਕ ਕੇ ਲਿਆਓ।

[1]ਸਹੁੰ।

[1]ਈਮਾਨ ਕਰ ਭੇਜਿਆ ਹੈ ਭਾਵ ਸਹੁੰ ਕਰਕੇ ਕੁਰਾਨ ਘੱਲਿਆ ਹੈ।

[1]ਜਾਮੇ ਤੇ ਕਪੜੇ ਹਨ (ਪੁਰਾਣੇ) ਤੇ ਜਿੰਨੇ ਬਹੁਤੇ (ਸਾਰੇ ਹੀ) [ਅ਼:, ਬਰੁਦ=ਜਾਮਾ]।

'ਲਾਦਹੁ' ਆਗਜਾ ਗੁਰੂ ਉਚਾਰੀ ॥੧੫॥
ਵਹਿਰ ਸਭਿਨਿ ਢਿਗ ਲਿਖੇ ਪਠਾਏ।
'ਅਬਿ ਚਾਹਤਿ ਹਮ ਨਿਕਰ ਸਿਧਾਏ।'
ਸੁਧ ਤਹਿ† ਪਸਰੀ ਅਪਨਿ ਬਿਰਾਨੇ।
'ਛੋਰਿ ਦੁਰਗ ਪ੍ਰਭੁ ਚਲੇ ਪਯਾਨੇ ॥੧੬॥
ਪ੍ਰਥਮ ਖਜ਼ਾਨਾ ਕਰਹਿਂ ਨਿਕਾਰਨ।
ਬਹੁਰ ਗੁਰੂ ਕਰਿ ਕੂਚ ਪਧਾਰਨ।'
ਅੰਤਰ ਸਭਿਨਿ ਸੁਨੀ ਇਹ ਬਾਤ।
ਲਸ਼ਕਰ ਸਗਰੇ ਮਹਿਂ ਬੱਖਜਾਤ ॥੧੭॥
ਗਿਰਪਤਿ ਰਾਜੇ ਜੇਤਿਕ ਰਾਨੇ।
ਉਰ ਹਰਖੇ -ਰਣ ਮਿਟਜੋ ਮਹਾਨੇ-।
ਜ਼ੇਰਦਸਤ, ਖ੍ਵਾਜਾ, ਰੁ ਵਜੀਦ।
ਵਹਿਰ ਗੁਰੂ ਕੀ ਲਖੀ ਰਸੀਦ[1] ॥੧੮॥
ਰਿਦੇ ਮੁਦਿਤ ਭੇ ਸ਼ੋਕ ਮਿਟਾਏ।
ਕ੍ਰਿਖਿ ਮੁਰਝਾਇ ਮਨੋ ਜਲ ਪਾਏ।
ਕੋਟਵਾਲ ਗੁਰ ਕੇ ਢਿਗ ਗਯੋ।
ਹਾਥ ਜੋਰਿ ਪੁਨ ਭਾਖਤਿ ਭਯੋ ॥੧੯॥
'ਰਾਤਿ ਅੰਧੇਰੀ ਤਿਮਰ ਮਹਾਨਾ।
ਮਗ ਨਹਿਂ ਸੂਝੇ ਆਵਨ ਜਾਨਾ।
ਨਹੀਂ ਤੇਲ ਜੇ ਜਲਹਿਂ ਮਸਾਲਾ।
ਚਲਤੇ ਹੋਇ ਪ੍ਰਕਾਸ਼ ਬਿਸਾਲਾ ॥੨੦॥
ਜਿਮ ਆਇਸੁ ਹੁਇ ਬਨਹਿ ਉਪਾਇ।'
ਸੁਨਿ ਕੈ ਸ਼੍ਰੀ ਗੋਬਿੰਦ ਸਿੰਘ ਰਾਇ।
ਅਪਨਿ ਹਾਥ ਤੇ ਬਰਛਾ ਦੀਨ।
'ਲੇਹੁ ਕੂਪ ਢਿਗ ਜਾਹੁ ਪ੍ਰਬੀਨ ॥੨੧॥
ਤਿਸ ਉਪਰ ਤੋਮਰ ਧਰਿ ਦੀਜੈ।
ਇਕ ਦਿਸ਼ਿ ਤੇਲ ਨਿਕਾਸਨਿ ਕੀਜੈ।
ਦੂਸਰ ਦਿਸ਼ਾ ਰਹੈ ਜਲ ਤੈਸੇ।
ਖਾਨ ਪਾਨ ਹਿਤ ਲੀਜੈ ਵੈਸੇ ॥੨੨॥
ਅਹੈਂ ਬ੍ਰਿਖਭ ਜੋ ਪੰਚ ਹਜ਼ਾਰ।
ਦਸ ਹਜ਼ਾਰ ਤਿਹ ਸੀਂਗ ਬਿਚਾਰ।
ਸਭਿ ਪਰ ਦਿਹੁ ਮਸਾਲ ਬੰਧਵਾਇ।

†ਪਾ:-ਸ਼ੁਹਰਤ।

[1]ਬਾਹਰ ਪਹੁੰਚਣਾ ਲਖਿਆ [ਫਾ:, ਰਸੀਦ=ਪਹੁੰਚੇ]।

ਤੇਲ ਕੂਪ ਤੇ ਲਿਹੁ ਨਿਕਸਾਇ' ॥੨੩॥
ਲੇ ਗੁਰ ਕਰ ਤੇ ਤੋਮਰ ਆਏ।
ਧਰੇ ਕੂਪ ਪਰ ਕਾਢਨ ਲਾਏ।
ਦੇਖਤਿ ਬਿਸਮੈ ਹੁਇ ਕਰਿ ਸਾਰੇ।
ਬੰਧਿ ਮਸਾਲਨਿ ਸਗਰੇ ਡਾਰੇ† ॥੨੪॥ †ਪਾ:-ਸਗਰੀ ਜਾਰੇ।
ਲੋਕ ਸੈਂਕਰੇ ਲਗੇ ਸੁਧਾਰਨ।
ਕਰੀ ਮਸਾਲਨ ਤਤਛਿਨ ਜਾਰਨ।
ਹੁਕਮ ਗੁਰੂ ਕੋ ਪੁਨ ਇਮ ਭਯੋ।
'ਖੀਨ ਖਾਬ ਜੇਤਿਕ ਬਚਿ ਗਯੋ ॥੨੫॥
ਦ੍ਵੈ ਦ੍ਵੈ ਗਜ ਗੂਨਨ ਪਰ[1] ਡਾਰੇ।' [1]ਗੂਣਾਂ ਉਤੇ।
ਤਿਮ ਹੀ ਤਤਛਿਨ ਤਿਨ ਪਰ ਧਾਰੇ[1]। [1]ਤਿਵੇਂ (ਜਿਵੇਂ ਗੁਰਾਂ ਨੇ ਕਿਹਾ ਸੀ) ਉਨ੍ਹਾਂ ਉਤੇ ਉਸੇ ਵੇਲੇ ਪਾ ਦਿੱਤਾ।
ਦਸ ਹਜ਼ਾਰ ਜਬਿ ਜਰੀ ਮਸਾਲਾ।
ਜਿਤ ਕਿਤ ਦਿਪਤ ਪ੍ਰਕਾਸ਼ ਬਿਸਾਲਾ ॥੨੬॥
ਲਸ਼ਕਰ ਵਹਿਰ ਤਜਾਰ ਪਿਖਿ ਹੋਏ।
ਮਨ ਮਹਿਂ ਚਹਿਂ ਲੂਟਯੋ ਸਭਿ ਕੋਏ।
ਲਾਖਹੁਂ ਬੀਰ ਤਜਾਰ ਹੁਇ ਠਾਂਢੇ।
ਦੇਖਤਿ ਦਰਬ ਗੁਰੂ ਅਬਿ ਕਾਢੇ ॥੨੭॥
ਉਚੋ ਅਹੈ ਮੋਰਚਾ ਜੋਈ।
ਤਿਸ ਕੇ ਢਿਗ ਢਿਗ ਕੀਨੇ ਸੋਈ।
ਸਨੇ ਸਨੇ ਸਭਿ ਬ੍ਰਿਖਭ ਨਿਕਾਰੇ।
ਊਪਰ[1] ਤੋਪਹਿਂ ਕੀਨਸਿ ਤਜਾਰੇ ॥੨੮॥ [1]ਭਾਵ ਕਿਲੇ ਵਿਚ ਗੁਰੂ ਜੀ ਨੇ।
ਬਹੁ ਜ੍ਵਾਲਾ ਬਮਨੀ ਗਹਿ ਹਾਥ।
ਖਰੇ ਕਰੇ ਤਹਿਂ ਸਿੰਘ ਗਨ ਨਾਥ†। †ਪਾ:-ਸਾਥ।
ਆਪ ਅਨੰਦਪੁਰੇ ਚਲਿ ਬੈਸੇ।
ਕਪਟੀ ਹਤਹਿਂ, ਪਿਖਨਿ ਕੋ ਤੈਸੇ[1] ॥੨੯॥ [1]ਜਿਸ ਤਰ੍ਹਾਂ ਕਿ।
ਹਾਂਕਤਿ ਚਾਲੇ ਬ੍ਰਿੰਦ ਲਬਾਨੇ।
ਪਸਰਯੋ ਸਭਿਨਿ ਪ੍ਰਕਾਸ਼ ਮਹਾਨੇ।
ਰਾਜਨ ਕੀ ਸਿਪਾਹ ਗਨ ਆਈ।
ਸਨੇ ਸਨੇ ਦੇਖਤਿ ਨਿਕਟਾਈ ॥੩੦॥

ਖੀਨਖਾਬ ਕੀ ਚਮਕਤਿ ਜ਼ਰੀ।
ਜਾਨੀ ਦੌਲਤ ਅਚਰਜ ਭਰੀ।
'ਕੰਚਨ ਚਾਂਦੀ ਹੋਇਂ ਜਵਾਹਰ।
ਪਿਖਿਯਤਿ ਬਡ ਪ੍ਰਭਾਉ ਹੀ ਜ਼ਾਹਰ' ॥੩੧॥
ਸੁਨਿ ਰਾਜਨ ਭੀ ਧਰਮ ਬਿਸਾਰਾ।
ਉਮਰਾਵਨਿ ਇਮਾਨ ਕੋ ਹਾਰਾ।
'ਸਪਤ ਮਾਸ ਦੁਖ ਪਾਵਤਿ ਰਹੇ।
ਲਰਤਿ ਹਜ਼ਾਰੋਂ ਮ੍ਰਿਤੁ ਕੋ ਲਹੇ ॥੩੨॥
ਦਰਬ ਕਰੋਰਹੁਂ ਬਿਚ ਤੇ ਚਾਲਾ।
ਜਿਸ ਤੇ ਤ੍ਰਿਪਤੈ ਸੈਨ ਬਿਸਾਲਾ।
ਖਾਲੀ ਦੁਰਗ ਰਹੇ ਕਜਾ ਲੈ ਹੈਂ।
ਚਢਹਿ ਗੁਰੂ ਕਿਸ ਦੇਸ਼ ਸਿਧੈ ਹੈਂ' ॥੩੩॥
ਵਧਯੋ ਲੋਭ ਮਨ ਬਿਖੈ ਘਨੇਰਾ।
ਧਰਮ ਇਮਾਨ ਹਤਯੋ ਤਿਸ ਬੇਰਾ।
ਸ਼ਿਵ ਠਾਕਰ ਅਰ ਕਸਮ ਕੁਰਾਨਾ।
ਬਯਾਪਯੋ ਲੋਭ, ਦਯੋ ਕਰਿ ਹਾਨਾ[1] ॥੩੪॥

[1]ਭਾਵ ਕਸਮਾਂ ਆਦਿ ਭੁਲਾ ਦਿੱਤੀਆਂ।

ਪਰੇ ਪਹਾਰੀ ਪੂਰਬ ਆਇ।
ਭਯੋ ਰੌਰ ਦਈ ਲੂਟ ਮਚਾਇ।
ਮਿਲਿ ਮਿਲਿ ਨਰ ਦਸ ਬੀਸ ਕਿ ਚਾਲੀ।
ਬ੍ਰਿਖਭ ਸਹਿਤ ਸਭਿ ਗੋਨ ਸੰਭਾਲੀ ॥੩੫॥
ਤਿਨ ਪਰ ਸਾਠ ਕਿ ਸੌ ਮਿਲਿ ਆਏ।
ਕਰਿ ਬਲ ਬਾਹਨ ਛੀਨਤਿ ਜਾਏ।
ਸੋ ਨਹਿਂ ਦੇਤਿ ਲੜਨ ਜੜ ਲਾਗੇ।
ਸ਼ਸਤ੍ਰ ਪਰੇ ਚਲਿ, ਕੇਤਿਕ ਭਾਗੇ ॥੩੬॥
ਪਰਯੋ ਰੌਰ ਕੋਸਨ ਲਗਿ ਸੁਨਿਯਤਿ।
ਜਨੁ ਸਮੁੰਦ੍ਰ ਮਥਿਬੇ ਕਹੁ ਜਨੀਯਤਿ।
ਜਬਿ ਆਪਸ ਮਹਿਂ ਰਾਰ ਮਚਾਈ।
ਤਬਿ ਊਪਰ ਤੇ ਤੋਪ ਚਲਾਈ ॥੩੭॥
ਗਾਜਤਿ ਗਾਜ ਸਮਾਨ ਮਹਾਂਨੀ।

ਕਰੇ ਸ਼ੱਤ੍ਰ ਸਮੁਦਾਇ ਸੁ ਹਾਨੀ।
ਲਗੀ ਹੋਨਿ ਗੋਰਨਿ ਕੀ ਮਾਰ।
ਜਿਸ ਤੇ ਮਰੇ ਹਜ਼ਾਰ ਜੁਝਾਰ ॥੩੮॥
ਕੁਛ ਆਪਸ ਮਹਿਂ ਮੂਰਖ ਮਰੇ।
ਕੁਛ ਸਤਿਗੁਰੂ ਮਾਰ ਅਰਿ ਹਰੇ[1]। [1]ਵੈਰੀ ਨਾਸ਼ ਕੀਤੇ।
ਲੇਲੇ ਗੋਨ ਗਏ ਨਿਜ ਡੇਰੇ।
ਧਰੇ ਛੁਪਾਇ ਨਹੀਂ ਦ੍ਰਿਗ ਹੇਰੇ ॥੩੯॥
ਨਿਜ ਨਿਜ ਮਹਿਂ ਕਰਿ ਕਰਿ ਤਕਰਾਈ।
ਖਾਨ ਪਾਨ ਥਲ ਗੂਨ ਛਪਾਈ।
ਜਹਿਂ ਪੂਜਾ ਠਾਕਰ ਕੀ ਕਰੈਂ।
ਸਾਂਭ ਸਾਂਭ ਕਰਿ ਗੁਪਤੀ ਧਰੈਂ ॥੪੦॥
ਜਾਨਹਿਂ -ਹਮ ਸਭਿ ਕਿਛ ਲੇ ਆਏ।
ਪੁੱਤ੍ਰ ਪੌਤ੍ਰ ਲਗਿ ਬੈਠਹਿਂ ਖਾਏ।
ਲਰਨ ਮਰਨ ਸਫਲੋ ਅਬਿ ਭਯੋ।
ਘਾਲੀ ਘਾਲ ਜਿਤਿਕ ਧਨ ਲਯੋ-
॥੪੧॥
ਰਖੀ ਦੁਰਾਇ ਭਏ ਥਿਰ ਡੇਰੇ।
ਮੁਖ ਤੂਸ਼ਨ ਮਨ ਮੁਦਤਿ ਬਡੇਰੇ।
ਨਹਿਂ ਜਾਨਹਿਂ ਮੂਰਖ ਅਲਪੱਗਜ।
ਚਾਹੈਂ ਛਲਜੋ ਗੁਰੂ ਸਰਬੱਗਜ ॥੪੨॥
ਸੁਮਤਿ ਨਿਧਾਨ ਗੁਰੂ ਮਨ ਭਾਯੋ।
ਅਜਬ ਦਗ਼ੇ ਪਰ ਦਗ਼ਾ ਦਿਖਾਯੋ[1]।

[1]ਸਹੁੰ ਖਾਕੇ ਮਾਰ ਮਾਲ ਲੁਟਣ ਆ ਪਏ ਇਹ ਵੈਰੀ ਨੇ ਦਗ਼ਾ ਕੀਤਾ ਪਰ ਸਹੁੰ ਤੋੜਨ ਵਿਚ ਉਨ੍ਹਾਂ ਦਾ ਧਰਮ ਛਲਿਆ ਗਿਆ। ਜੋ ਦੂਸਰੇ ਨੂੰ ਛਲਦਾ ਹੈ ਉਹ ਆਪਣੇ ਨਾਲ ਬੀ ਛਲ ਕਰਦਾ ਹੈ, ਇਹ ਦਗ਼ੇ ਪਰ ਦਗ਼ਾ ਹੈ। ਹੁਣ ਜਦ ਦੇਖਣਗੇ ਕਿ ਮਾਲ ਬੀ ਕੁਛ ਹਥ ਨਹੀਂ ਆਇਆ ਤਾਂ ਹੋਰ ਸ਼ਰਮਿੰਦੇ ਹੋਣਗੇ, ਛਲ ਕਰਨ ਦਾ ਫਲ ਛਲੇ ਜਾਣਾ ਮਿਲਿਆ। ਇਧਰ ਇਸ ਕੌਤਕ ਨਾਲ ਸਿੱਖਾਂ ਤੇ ਮਾਤਾ ਜੀ ਨੂੰ ਰੌਸ਼ਨ ਹੋ ਗਿਆ ਕਿ ਗੁਰੂ ਜੀ ਦਰੁਸਤੀ ਪਰ ਹਨ ਤੇ ਵੈਰੀ ਦੀ ਸਹੁੰ ਅਮੰਨਾ ਕਰਨੇ ਯੋਗ ਨਹੀਂ ਹੈ।

ਛਲ ਕੋ ਕਰਤਿ ਧਰਮ ਛਲਵਾਯੋ[1]। [1]ਧਰਮ ਗੁਆ ਲਿਆ।
ਨਰਕ ਉਚਿਤ ਭੇ ਕਛੂ ਨ ਪਾਯੋ ॥੪੩॥
ਮਹਾਂ ਪੁਰਖ ਸੋਂ ਜੋ ਛਲ ਠਾਨੈ।
ਛਲਜੋ ਜਾਇ ਦ੍ਵੈ ਲੋਕ ਸੁ ਹਾਨੈ।
ਲੂਟਿ ਗਵਾਰ ਸਰਬ ਲੇ ਗਏ।
ਨਿਸ ਮਹਿਂ ਨਹੀਂ ਨਿਹਾਰਤਿ ਭਏ

## ੨੭. [ਵਕੀਲ ਦਾ ਆਉਣਾ]

੨੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੮

ਦੋਹਰਾ:

ਭਏ ਪ੍ਰਭਾਤਿ ਬਿਲੋਕਤੇ, ਨਿਜ ਨਿਜ ਥਾਇਂ ਛੁਪਾਇ।
ਤੰਬੂ ਮਹਿਂ ਠਾਕੁਰ ਨਿਕਟ, ਖੋਲੀ ਗੋਨ ਬਨਾਇ ॥੧॥

ਚੌਪਈ:

ਦਾਸਨ ਆਦਿਕ ਸਕਲ ਹਟਾਏ।
ਆਪਹਿ ਖੋਲਨ ਕੋ ਲਲਚਾਏ।
ਅੰਤਰ ਤੇ ਕਰਿ ਡਾਰ ਨਿਕਾਰੇ।
ਚਮਰੇ ਪਨਹੀ ਹਾਡ ਨਿਹਾਰੇ[1] ॥੨॥
ਹੇਰਤਿ ਗੇਰਹਿਂ ਦੂਰ ਬਗਾਵਹਿਂ।
ਬਿਸ਼ਟਾ ਹਾਥ ਲਗੇ ਪਛਤਾਵਹਿਂ।
ਇਕ ਤੌਂ ਅਪਨਾ ਧਰਮ ਗਵਾਯੋ।
ਦੁਤੀਏ ਲੇਤੇ[1] ਜੰਗ ਮਚਾਯੋ ॥੩॥
ਤ੍ਰਿਤੀ ਨਿਪਾਕ[1] ਜੁ ਛੂਵਤਿ ਭਏ।
ਮਾਰੇ ਬਿਨਾ ਮੂਢ ਮਰਿ ਗਏ।
ਲੱਜਤਿ ਆਪਸ ਮਹਿਂ ਨਹਿਂ ਕਹੈਂ।
ਰਿਦੈ ਬਿਸੂਰਨ ਕੋ ਬਹੁ ਲਹੈਂ ॥੪॥
ਧਿੱਕ ਧਿਕ ਅਪਨੋ ਜਨਮ ਬਖਾਨੈਂ।
ਧਰਮਹੀਨ ਕੀ ਦੁਰਗਤਿ ਜਾਨੈਂ।
ਭਯੋ ਸਭਿਨਿ ਕੋ ਤਬਿ ਉਪਹਾਸਾ।
ਬਿਕਸੇ ਸਤਿਗੁਰ ਪੇਖਿ ਤਮਾਸ਼ਾ ॥੫॥
ਕਹਤਿ ਸਿੰਘ ਜੇ ਨਿਕਟ ਹਕਾਰੇ।
'ਕਹਿਂ ਦੁਰਜਨ ਕੇ ਧਰਮ ਨਿਹਾਰੇ?
ਸਭਿ ਤੁਮ ਹਮਰੇ ਪਾਸ ਬਖਾਨਤਿ।
-ਗਿਰਪਤਿ ਤੁਰਕ ਧਰਮ ਕੋ ਠਾਨਤਿ-
॥੬॥
ਸਭਿ ਪਰਬਤ ਬਾਸੀ ਮਤਿ ਕਾਚੇ।
ਇਹ ਕਬਿ ਬੈਨ ਭਨਹਿਂ ਨਹਿਂ ਸਾਚੇ।
ਹਮ ਕਹਿ ਰਹੇ ਨ ਛਲ ਤੁਮ ਜਾਨਾ।
ਜੇ ਕਰਤੇ ਤਜਿ ਦੁਰਗ ਪਯਾਨਾ[1] ॥੭॥
ਤੁਰਕ ਗਿਰੇਸ਼ੁਨਿ ਕੀ ਬਡ ਸੈਨਾ।

[1] (ਗੁਣਾਂ) ਲੈਣ ਵੇਲੇ।

[1] ਅਪਵਿੱਤ੍ਰ।

[1] ਵੇਖਿਆ ਜੇ?

[1] ਜੇ ਅਸੀਂ ਕਿਲਾ ਛੱਡ ਟੁਰ ਜਾਂਦੇ।

ਸਭਿ ਆਵਤਿ ਹਮ ਪਰ, ਪਿਖ ਨੈਨਾ[1]। [1]ਤੁਸੀਂ ਅੱਖੀਂ ਵੇਖਦੇ। (ਅ) ਦੇਖਦੇ ਦੇਖਦੇ।
ਜੂਝਤਿ ਸਕਲ ਸਿੰਘ ਬਡ ਬੀਰ।
ਲਾਖਹੁਂ ਲਸ਼ਕਰ ਅਰਿ ਕੀ ਭੀਰ ॥ ੮ ॥
ਹੋਤਿ ਲਚਾਰੀ ਹਮ ਕੋ ਤਬੈ।
ਜੂਝ ਜਾਤਿ ਦਲ ਸਿੰਘਨਿ ਤਬੈ।
ਅਬਿ ਤੌਂ ਸਭਿ ਕੌਂ ਭਈ ਪ੍ਰਤੀਤ।
ਦੁਰਜਨ ਕਰਤਿ ਦਗ਼ਾ ਛਲ ਚੀਤ ॥ ੯ ॥
ਤੁਰਕ ਪਹਾਰੀ ਪਰ ਬਿਸਵਾਸ।
ਧਰੈ ਨ ਮਮ ਸਿਖ ਜੋ ਮਤਿ ਰਾਸ।
ਅਪਰ ਕਿਤਿਕ ਦਿਨ ਕਸ਼ਟ ਸਹੀਜੈ।
ਭਲੋ ਜਾਨਿ ਨਿਜ ਧੀਰਜ ਕੀਜੈ ॥ ੧੦ ॥
ਬਿਜੈ ਪਰਾਜੈ ਸੁਖ ਦੁਖ ਜੋਈ।
ਗੁਰ ਉਰ ਸਮਸਰ ਚਾਹ ਨ ਕੋਈ।
ਸਤ ਚੇਤਨ ਅਨੰਦਾਤਮ ਬ੍ਰਹਮ।
ਇਸ ਬਿਨ ਦ੍ਵੈਤ ਅਪਰ ਸਭਿ ਭਰਮ[1] ॥ ੧੧ ॥ [1]ਇਸ ਤੋਂ ਬਿਨਾਂ ਹੋਰ ਸਭ ਭਰਮ ਤੇ ਦ੍ਵੈਤ ਹੈ।
ਅਸ ਨਿਸ਼ਚਾ ਜਿਨ ਕੇ ਉਰ ਸਾਚੇ।
ਸੋ ਕਹੁ ਕਜੋਂ ਕੂਰੇ ਕਚ ਰਾਚੇ।
ਯਾਂ ਤੇ ਲਖਹੁ ਖਾਲਸੇ ਹੇਤਾ।
ਇਹ ਸਭਿ ਹੋਵਤਿ ਖੇਲ ਸਚੇਤਾ[1] ॥ ੧੨ ॥ [1]ਤਾਂਤੇ ਸਮਝ ਲਓ (ਕਿ ਇਹ ਸਭ ਕੁਝ) ਖਾਲਸੇ ਦੇ ਹਿਤ ਲਈ ਜਾਣ ਬੁੱਝਕੇ ਖੇਲ ਹੋ ਰਿਹਾ ਹੈ, ਕਿਉਂਕਿ..... (ਅ) ਖਾਲਸੇ ਦੇ ਸੁਚੇਤ ਹੋਣੇ ਲਈ ਇਹ ਸਭ ਖੇਲ ਹੁੰਦਾ ਹੈ।
ਜਿਤਨੋ ਸੰਕਟ ਸੁਖ ਅਧਿਕੰਤਾ।
ਪ੍ਰਭੂ ਨੇਤ ਇਮ[1] ਨਿਤ ਬਰਤੰਤਾ। [1]ਪ੍ਰਭੂ ਦੀ ਨੀਯਤਕੀਤੀ, ਹੋਣਹਾਰ, ਭਾਣਾ ਇਉਂ ਹੀ.....।
ਸ਼੍ਰੀ ਨਾਨਕ ਇਮ ਬਾਕ ਬਖਾਨਾ।
ਦੁਖ ਦਾਰੂ ਸੁਖ ਰੋਗ ਮਹਾਨਾ[†] ॥ ੧੩ ॥ [†]ਤੁਕ ਐਉਂ ਹੈ:-ਦੁਖੁ ਦਾਰੂ ਸੁਖੁ ਰੋਗੁ ਭਇਆ।
ਅੰਤਰ ਥਿਰੋ, ਨਚਿੰਤ ਕਰਾਰੇ[1]। [1]ਨਚਿੰਤ ਤੇ ਤੱਕੜੇ ਹੋਕੇ ਅੰਦਰ ਟਿਕੋ।
ਫਿਰ ਮਨ ਭਾਵਤਿ ਲੇਹੁ ਅਹਾਰੇ।
ਸ਼੍ਰੀ ਅਸਿਧੁਜ ਕੇ ਪਿਖਹੁ ਤਮਾਸ਼ੇ।
ਬਿਬਿਧ ਬਿਧਨਿ ਕੇ ਅਜਬ ਪ੍ਰਕਾਸ਼ੇ ॥ ੧੪ ॥
ਅਵਨੀ ਰਾਜ ਤੇਜ ਬਿਰਧਾਵਨਿ[1]। [1]ਭਾਵ ਖਾਲਸੇ ਦਾ।

ਸਿਰ ਸ਼ੱਤ੍ਰਨਿ ਕੇ ਚਰਨ ਟਿਕਾਵਨਿ।
ਅਲਪ ਬੀਜ ਤੇ ਬਹੁ ਬਿਸਥਾਰਨਿ।
ਬਹੁ ਬਿਸਤਰ ਕੋ ਮੂਲ ਉਖਾਰਨਿ[1] ॥ ੧੫ ॥

[1]ਬਹੁਤ ਫੈਲੇ ਹੋਏ ਦੀ ਜੜ੍ਹ ਉਖੇੜ ਦੇਣੀ ਹੈ ਭਾਵ ਤੁਰਕਾਂ ਦੀ।

[1]ਇਨ ਕੇ ਹੇਤੁ ਤਪਹਿਂ ਗਨ ਤਪਨੇ।

[1]ਇਨ੍ਹਾਂ (ਬਾਤਾਂ) ਵਾਸਤੇ ਸਾਰੇ ਤਪ ਤਪ ਰਹੇ ਹਾਂ, ਜੋ ਆਪਣਾ ਭਲਾ ਸਮਝਕੇ ਤਪ ਨੂੰ ਤਪਣਗੇ ਐਸੀਆਂ ਨੂੰ ਅਸਾਂ ਸੰਗੀ ਬਨਾਇਆ ਹੈ, ਏਹ ਸਾਰੇ ਸੁੱਖਾਂ ਨੂੰ ਨਾਸ਼ ਕਰਕੇ ਦੁੱਖ ਪਾਉਣਗੇ ਭਾਵ ਦੁੱਖਾ ਨੂੰ ਕਬੂਲਣਗੇ। (ਅ) ਇਨ੍ਹਾਂ (ਖਾਲਸੇ) ਵਾਸਤੇ ਅਸਾਂ ਤਪ ਤਪੇ ਹਨ, ਆਪਣੇ ਜੋ ਹਿਤੂ ਹੈਨ ਸੋ ਤਪ ਸਾਡੇ ਨਾਲ ਤਪ ਰਹੇ ਹਨ। (ਵੈਰੀਆਂ ਨੇ) ਐਉਂ (ਦਗ਼ਾ) ਕੀਤਾ ਹੈ ਸਾਡੇ ਨਾਲ; ਏਹ (ਵੈਰੀ ਆਪਣੇ) ਸਾਰੇ ਸੁਖ ਗਵਾਕੇ ਦੁਖ ਪਾਉਣਗੇ।

ਤਪੁ ਕੋ ਤਪਹਿਂ ਜਾਨ ਹਿਤ ਅਪਨੇ।
ਇੱਤਜਾਦਿਕ ਕੀਨਸਿ ਹਮ ਸੰਗ।
ਦੁਖ ਪੈ ਹੈਂ ਇਹ ਸਭਿ ਸੁਖ ਭੰਗਿ[1] ॥ ੧੬ ॥
ਪਲਟਾ ਲੇਹਿ ਖਾਲਸਾ ਮੇਰਾ।
ਕੇਤਿਕ ਦਿਨ ਮਹਿਂ, ਬਡੀ ਨ ਦੇਰਾ।
ਦਗ਼ਾ ਬੁਰਾ, ਸਿੰਘਹੁ ! ਨਹਿਂ ਕਰੀਏ।
ਰਣ ਮਹਿਂ ਲਰਤੇ ਸ਼ੱਤ੍ਰ ਸੰਘਰੀਏ' ॥ ੧੭ ॥
ਮਾਤਾ ਆਦਿ ਲੋਕ ਸਭਿ ਘਰ ਕੇ।
ਗੁਰ ਪਰ ਸਿਦਕ ਧਰਜੋ ਹਿਤ ਧਰਿ ਕੇ।
ਕਹਜੋ ਗੁਰੂ ਕੋ ਸਾਚੋ ਜਾਨਜੋ।
ਗਿਰਪਤਿ ਤੁਰਕਨ ਕੂਰ ਬਖਾਨਜੋ ॥ ੧੮ ॥
ਇਸ ਪ੍ਰਕਾਰ ਕਹਿ ਸਿਖ ਸਮੁਝਾਏ।
ਭਲੇ ਮਹਾਤਮ ਫਲਹਿ ਸੁਨਾਏ।
ਤਊ ਸੰਤੋਖ ਨਹੀਂ ਕਿਨ ਕੀਨਾ।
ਮਹਾਂ ਕਸ਼ਟ ਸਿਰ ਊਪਰ ਚੀਨਾ ॥ ੧੯ ॥
ਕੁਛ ਧੀਰਜ ਧਰਿ ਸਿਖ ਪੁਨ ਰਹੇ।
ਗੁਰ ਬਚ ਤੇ ਨਿਜ ਨੀਕੋ[1] ਲਹੇ।

[1]ਭਲਾ।

ਮੁਰਚਨਿ ਮਹਿਂ ਰਾਖਹਿਂ ਤਕਰਾਈ।
ਸਭਿ ਨਿਸ ਜਾਗਹਿਂ ਰਖਿ ਚੁਕਸਾਈ ॥ ੨੦ ॥
ਬਿਨਾ ਅੰਨ ਤੇ ਭਏ ਲਚਾਰ।
ਇਕ ਗੁਰ ਦਰਸ਼ਨ ਕੇ ਆਧਾਰ।

ਸੰਕਟ ਸਹੈਂ ਕਸੇ ਕਟ ਰਹੈਂ।
ਆਯੁਧ ਧਰੇ ਰਿਪੁਨਿ ਕੋ ਲਹੈਂ ॥੨੧॥
ਤਉ ਕਸ਼ਟ ਤੇ ਧੀਰਜ ਹਾਲੀ।
ਬਲ, ਪਲ[1], ਸ਼੍ਰੋਣਤ, ਤੇ ਤਨ ਖਾਲੀ। [1]ਮਾਸ।
ਕਹਾਂ ਕਰੈਂ ਕੁਛ ਲਖ੍ਯੋ ਨ ਜਾਈ।
ਗੁਰ ਚਰਿੱਤ੍ਰ ਕੋ ਪਾਰ ਨ ਪਾਈ ॥੨੨॥
ਅਧਿਕ ਛੁਧਾ ਦੁਖ ਸਹ੍ਯੋ ਨ ਪਰੈ।
ਦ੍ਰਿਸ਼ਟਿ ਭਿ ਨਹੀਂ ਅੰਨ, ਕਜਾ ਕਰੈਂ।
ਘਾਟ ਬਾਟ[1] ਕੀ ਸਭਿ ਤਕਰਾਈ। [1]ਘਾਟਾਂ ਤੇ ਰਾਹਾਂ ਦੀ। (ਅ) ਘਾਟਾਂ ਦੇ ਰਾਹਾਂ ਦੀ।
ਤੁਰਕ ਗਿਰੇਸ਼ੁਨਿ ਕੀਨ ਬਨਾਈ ॥੨੩॥
ਕਿਤਿਕ ਬਿਤੇ ਦਿਨ ਜਬਿ ਇਸ ਭਾਂਤੀ।
ਪੁਨ ਆਈ ਅਵਰੰਗ ਕੀ ਪਾਤੀ।
ਕਸਮ ਕੁਰਾਨ ਆਦਿ ਕੀ ਖਾਈ।
'ਤੁਮਰੋ ਬੁਰੋ ਨ ਚਿਤਹਿੰ ਕਦਾਈ ॥੨੪॥
ਜੇ ਕੈਸੇ ਤੁਮ ਬੁਰਾ ਤਕਾਵੈਂ।
ਨਹਿੰ ਦਰਗਾਹ ਠੌਰ ਹਮ ਪਾਵੈਂ।
ਸਚ ਜਾਨੋ ਇਹੁ ਲਿਖ੍ਯੋ ਹਮਾਰੋ।
ਤਜੋ ਅਬੈ ਸੰਗ੍ਰਾਮ ਅਖਾਰੋ ॥੨੫॥
ਹਮਰੀ ਓਰ ਆਪ ਚਲਿ ਆਵਹੁ।
ਹੁਇ ਹੈ ਮੇਲ ਸਦਾ ਹਰਖਾਵਹੁ।
ਇਤ ਆਵਨ ਜੇ ਚਾਹਤਿ ਨਾਂਹੀ।
ਮਨ ਭਾਵਤਿ ਬਿਚਰਹੁ ਜਗ ਮਾਂਹੀ ॥੨੬॥
ਏਕ ਬਾਰ ਤਜਿ ਦੁਰਗ ਲਰਾਈ।
ਇਹ ਮਾਨਹੁ ਬਨਿ ਮੇਲ ਤਦਾਈ।'
ਸੁਨਿ ਗੁਰ ਕਹ੍ਯੋ 'ਨ ਸਾਚ ਤੁਮਾਰੇ।
ਕਰਹੁ ਅਨਤ, ਮੁਖ ਆਨ ਉਚਾਰੇ[1]' ॥੨੭॥ [1]ਤੁਸੀਂ ਕਰਦੇ ਹੋਰ ਹੋ ਤੇ ਤੁਹਾਡੇ ਮੂੰਹ ਹੋਰ ਕਹਿੰਦੇ ਹਨ।
ਪੁਨ ਅਵਰੰਗ ਢਿਗ ਲਿਖ੍ਯੋ ਪਠਾਯੋ।
ਸੁਨਿ ਕੈ ਲਿਖਿ ਕਰਿ ਫੇਰ ਪੁਚਾਯੋ।
ਭਲੋ ਵਕੀਲ ਲਵਾਇ[1] ਪ੍ਰਵਾਨਾ। [1]ਲਿਆਇਆ।
ਸਭਿ ਗਿਰਪਤਿ ਕੀਨੇ ਇਕ ਥਾਨਾ

॥੨੮॥
ਕਰਿ ਸਲਾਹ ਸਭਿ ਆਨ[1] ਪਵਾਈ।
ਰਾਜਨਿ ਕੇ ਵਕੀਲ ਸਮੁਦਾਈ।
ਜੇ ਪ੍ਰਥਮੈ ਲੂਟਨ ਕੋ ਗਏ।
ਤਿਨ ਕੋ ਦੰਡ ਦੇਤਿ ਨ੍ਰਿਪ ਭਏ ॥੨੯॥
ਸਭਿ ਸ਼ਰਮਿੰਦਤਿ ਭਏ ਲੁਟੇਰੇ।
ਲੀਨੇ ਦਰਬ ਖਤਾ ਤਿਨ ਹੇਰੇ।
ਸ਼ਾਹ ਦੂਤ ਲੈ ਗਿਰਪਤਿ ਦੂਤ[1]।
ਅੰਤਰ ਬਰੇ ਕਰਨਿ ਕੋ ਸੂਤ ॥੩੦॥
ਜਹਿਂ ਸਤਿਗੁਰ ਬੈਠੇ ਤਹਿਂ ਆਏ।
ਸਕਲ ਜੋਰਿ ਕਰ ਸੀਸ ਨਿਵਾਏ।
ਬੈਠੇ ਨਿਕਟ ਕਹੜੋ ਨਿਜ ਕਾਜ।
'ਸੁਨੀਅਹਿ ਗੁਰੂ ਗਰੀਬ ਨਿਵਾਜ!
॥੩੧॥
ਪਰਵਾਨਾ ਲਿਖਿ ਸ਼ਾਹ ਪਠਾਯੋ।
ਮੈਂ ਲੇ ਕਰਿ ਤਹਿਂ ਤੇ ਚਲਿ ਆਯੋ।
ਹਜ਼ਰਤ ਚਿਤ ਕੋ ਹਿਤ ਕਰਿ ਕਹੜੋ।
ਮਿਲਿਬੋ ਰਾਵਰ ਕੇ ਸੰਗ ਚਹੜੋ ॥੩੨॥
ਉਤ ਮੁਹਿੰਮ ਕਰਿ ਅਟਕੜੋ ਸੋਇ।
ਨਤੁ ਆਵਤਿ ਇਤ ਹਾਜ਼ਰ ਹੋਇ।
[1]ਮੁਝ ਸੋਂ ਬਾਤੇਂ ਕਰੈਂ ਜ਼ੁਬਾਨੀ।
ਪਰਵਦਿਗਾਰ ਮਿਲਿਨਿ ਕੀ ਜਾਨੀ[ਪ]
॥੩੩॥
ਸ਼ਾਹੁ ਸਮੀਪ ਤਰੀਫ ਤੁਮਾਰੀ।
ਬਹੁ ਲੋਕਨਿ ਸਭਿ ਰੀਤਿ ਉਚਾਰੀ।
-ਬਲੀ ਬਹਾਦੁਰ ਪੀਰਨ ਪੀਰ।
ਜਨੁ ਖ਼ੁਦਾਇ ਹੀ ਆਪ ਸਰੀਰ- ॥੩੪॥
ਕਾਜ਼ੀ ਅਰ ਉਮਰਾਵ ਘਨੇਰੇ।
ਕਰਤਿ ਆਪ ਕੋ ਸੁਜਸੁ ਬਡੇਰੇ।

[1]ਸੌਂਹ।

[1]ਸ਼ਾਹ ਦੇ ਦੂਤ ਪਹਾੜੀਆਂ ਦੇ ਦੂਤ ਨੂੰ (ਨਾਲ) ਲੈਕੇ।

[1]ਮੇਰੇ ਨਾਲ ਜ਼ੁਬਾਨੀ ਗੱਲਾਂ ਕੀਤੀਆਂ ਸਨ, (ਪਾਤਸ਼ਾਹ ਚਾਹੁੰਦਾ ਹੈ ਕਿ ਗੁਰੂ ਜੀ) ਮੇਰੇ ਨਾਲ ਆਕੇ ਜ਼ੁਬਾਨੀ ਗਲਾਂ ਕਰਨ ਵਾਹਿਗੁਰੂ ਦੇ ਮਿਲਾਪ ਦੀਆਂ, ਜਾਣ ਲਓ। (ਅ) ਮੇਰੇ ਨਾਲ ਪਾਤਸ਼ਾਹ ਨੇ ਜ਼ੁਬਾਨੀ ਜੋ ਬਾਤ ਕੀਤੀ ਹੈ, (ਉਹ ਸਭ) ਮਿਲਨ ਦੀ (ਮੈਂ) ਜਾਣੀ ਹੈ, ਪਰਵਰਦਗਾਰ (ਦੀ ਸਹੁੰ)।

ਸੁਨਿ ਸੁਨਿ ਅਭਿਲਾਖਾ ਬਡ ਸ਼ਾਹੂ।
ਯਾਂ ਤੇ ਮੋਹਿ ਪਠਯੋ ਤੁਮ ਪਾਹੂ ॥੩੫॥
ਹਜ਼ਰਤ ਨਿਜ ਕਰ ਤੇ ਲਿਖਿ ਦੀਨਿ।
ਹਰਫ ਜੁ ਥੋਰੇ ਲੀਜਹਿ ਚੀਨਿ।
ਅਹਿਦ ਕਰੇ ਬਿਚ ਦਿਯੋ ਖ਼ੁਦਾਇ।
ਸਪਥ ਮੁਹੰਮਦ ਕੀ ਤਿਨ ਖਾਇ ॥੩੬॥
ਜਿਮ ਰਾਵਰ ਕੋ ਮਨ ਪਤਿਆਵੈ।
ਤਿਮ ਤੁਮ ਚਲਹੁ ਨ ਕੋ ਅਟਕਾਵੈ।
ਜੇ ਹਜ਼ਰਤ ਕੋ ਆਸ਼ੈ ਐਸੇ।
ਅਪਰ ਬੁਰੋ ਕਰਿ ਸਕੈ ਸੁ ਕੈਸੇ? ॥੩੭॥
ਗਿਰਪਤਿ ਸਗਰੇ ਕਰਿ ਕਰਿ ਆਨ।
ਪਠੇ ਆਪ ਕੇ ਢਿਗ ਪਰਧਾਨ।
ਠਾਕੁਰ ਧੇਨੁ ਧਰਮ ਬਿਚ ਦੀਨੇ।
ਤਜਹੁ ਜੰਗ ਅਬਿ ਆਛ ਸੁ ਚੀਨੇ' ॥੩੮॥
ਪੁਨ ਪੰਮਾ ਬੋਲਯੋ ਕਰ ਜੋਰਿ।
'ਸ਼੍ਰੀ ਪ੍ਰਭੁ ਸਭਿ ਨੰਮ੍ਰੀ ਤੁਮ ਓਰ।
ਨਹਿਂ ਪੂਰਬ ਕੀ ਬਾਤ ਬਿਚਾਰੋ।
ਕਾਜ ਅਚਾਨਕ ਕਰਯੋ ਬਿਗਾਰੋ ॥੩੯॥
ਕਿਸ ਰਾਜੇ ਕੋ ਮਤਿ ਇਮ ਨਾਂਹੀ[1]।
ਪਰੇ ਲੁਟੇਰੇ ਬੈਲਨਿ ਮਾਂਹੀ।
ਕਰਿ ਸਾਬਤ ਸਭਿ ਹੀ ਗਹਿ ਲੀਨੇ।
ਮਾਰਨ ਕਰੇ ਕੈਦ ਬਹੁ ਕੀਨੇ ॥੪੦॥
ਪਰਯੋ ਸਭਿਨਿ ਮਹਿ ਅਬਿ ਡਰ ਭਾਰੀ।
ਨਹਿਂ ਕੋ ਹੇਰਹਿਂ ਓਰ ਤੁਹਾਰੀ।
ਏਕ ਬਾਰ ਤਜਿ ਦੁਰਗ ਸਿਧਾਰਹੁ।
ਪੁਨ ਬਿਚਰਹੁ ਜਹਿਂ ਇੱਛਾ ਧਾਰਹੁ' ॥੪੧॥
ਇੱਤਯਾਦਿਕ ਦੂਤਨ ਬਚ ਕਹੇ।
ਜਿਮ ਕੰਚਨ ਘਟ ਮਹਿਂ ਬਿਖ ਅਹੇ[1]।
ਕਹੀ ਲਾਪਚਾਰੀ[1] ਸਭਿ ਬਾਤ।
ਗੁਰ ਕੇ ਉਰ ਸਗਰੀ ਬਿੱਖਜਾਤ ॥੪੨॥

[1]ਇਹ ਸਲਾਹ ਨਹੀਂ ਸੀ।
[1]ਜਿਵੇਂ ਸੋਨੇ ਦੇ ਘੜੇ ਵਿਚ ਜ਼ਹਿਰ ਹੋਵੇ।
[1]ਕਥਨ ਮਾਤ੍ਰ ਚਾਪਲੋਸੀ ਦੀ ਗਲ।

## ੨੮. [ਅਨੰਦਪੁਰ ਤਜਣ ਦੀਆਂ ਸਲਾਹਾਂ। ਬਿਦਾਵਾ]

੨੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੯

ਦੋਹਰਾ:

ਸੁਨਿ ਸਭਿ ਤੇ ਸਤਿਗੁਰ ਕਹ੍ਯੋ, 'ਇਹ ਦਰੋਗ਼[1] ਕੀ ਬਾਤ। [1]ਝੂਠ।
ਬੰਚਕਤਾ ਤੁਮ ਕਰਤਿ ਹੋ, ਰਾਜ ਤੇਜ ਹੁਇ ਘਾਤ ॥੧॥

ਚੌਪਈ:

ਜਿਮ ਆਗੇ ਸਭਿ ਕੀਨਸਿ ਆਨ।
ਬਹੁਰ ਬਿਨਾਸ਼ਜੋ ਧਰਮ ਇਮਾਨ।
ਨਿਜ ਤੇ ਪ੍ਰਥਕ ਬਨਾਇ ਲੁਟੇਰੇ।
ਨਰਕ ਸਹੇਰਜੋ ਕਸ਼ਟ ਬਡੇਰੇ ॥੨॥
ਇਮ ਹੀ ਰਾਜ ਤੇਜ ਤੁਮ ਹਾਰੋ।
ਜਗ ਤੇ ਸਫਾ ਉਠਹਿ ਇਕਬਾਰੋ।'
ਇਮ ਕਹਿ ਤੂਸ਼ਨ ਭਏ ਗੁਸਾਈਂ।
ਹਾਰੇ ਕਹਿ ਵਕੀਲ ਸਮੁਦਾਈ ॥੩॥
ਸ਼੍ਰੀ ਗੁਜਰੀ ਢਿਗ ਸੁਧਿ ਤਬਿ ਗਈ।
ਦੂਤਨਿ ਕਹੀ ਸੁ 'ਅਨਬਨ ਭਈ।
ਨਹਿਂ ਮਾਨਹਿਂ ਕਲਗੀਧਰ ਕਿਸ ਕੀ।
ਤਿਨ ਸੋਂ ਬੋਲਹਿਂ ਬਾਨੀ ਰਿਸ ਕੀ' ॥੪॥
ਸੁਨਿ ਕੈ ਅਪਨੇ ਨਿਕਟ ਹਕਾਰੇ।
ਸਗਲੇ ਮਾਤਾ ਪਾਸ ਪਧਾਰੇ।
ਕਹਿਵਤ[1] ਸ਼ਾਹੁ ਗਿਰੇਸ਼ਨਿ ਕੇਰੀ। [1]ਆਖੀ ਹੋਈ ਗਲ, ਸੁਨੇਹਾ।
ਸਰਬ ਵਕੀਲਨਿ ਭਾਖੀ ਫੇਰੀ ॥੫॥
'ਸੁਨਹੁ ਮਾਤ ! ਪਰਤੀਤ ਕਰੀਜੈ।
ਸਭਿ ਕੀ ਕਹੀ ਸਾਚ ਲਖਿ ਲੀਜੈ।
ਸਤਿਗੁਰ ਨਹਿਂ ਮਾਨਹਿਂ, ਕਹਿ ਰਹੇ।
ਪ੍ਰਥਮ ਬਾਰਤਾ ਪਰ ਰਿਸ ਲਹੇ ॥੬॥
ਸਰਬ ਲੁਟੇਰੇ ਕੈਦ ਪਰੇ ਹੈਂ।
ਦੰਡ ਸਾਸਨਾ ਦੇਨਿ ਕਰੇ ਹੈਂ।
ਅਬਿ ਕਰ ਜੋਰਿ ਖਤਾ ਬਖਸ਼ਾਵੈਂ।
ਤਊ ਨਹੀਂ ਮਨ ਮਹਿਂ ਕੁਛ ਲਜਾਵੈਂ'
॥੭॥
ਸੁਨਿ ਕਰਿ ਮਾਤਾ ਉਰ ਬਿਰਮਾਈ।

-ਏਤੀ ਸਪਥ ਸਾਚ ਇਨ ਖਾਈ-।
ਸਕਲ ਸਿੰਘ ਅਰੁ ਮਾਤਾ ਮਿਲੇ।
ਨਿਕਸਨਿ ਪੁਰਿ ਤੇ ਮਾਨਜੋ ਭਲੇ ॥ ੮ ॥
'ਜਜੋਂ ਕਜੋਂ ਕਹਿ ਕਰਿ ਗੁਰੂ ਨਿਕਾਰੋ।
ਤਬਿ ਮਿਟ ਹੈ ਇਹ ਜੰਗ ਅਖਾਰੋ।'
ਆਨਿ ਗੁਰੂ ਢਿਗ ਕਰਜੋ ਜਵਾਬ।
'ਮਹਾਰਾਜ ! ਅਬਿ ਤਜਹੁ ਸ਼ਿਤਾਬ ॥ ੯ ॥
ਛੁਧਾ ਕਸ਼ਟ ਹਮ ਬਹੁਤ ਸਹਾਰਜੋ।
ਹੁਇ ਲਚਾਰ ਤੁਮ ਪਾਸ ਉਚਾਰਜੋ।
ਨਿਕਸੇ ਚਹੈਂ ਪ੍ਰਾਨ ਛੁਧਿਆਰੇ।
ਕਿਮ ਹਮ ਰਾਖਹਿਂ ਧੀਰਜ ਧਾਰੇ' ॥ ੧੦ ॥
ਇਤਨੇ ਮਹਿਂ ਮਾਤਾ ਚਲਿ ਆਈ।
ਬੈਠਿ ਨਿਕਟ ਸੁਤ ਕੋ ਸਮੁਝਾਈ।
'ਕਜੋਂ ਅਬਿ ਚਾਹਤਿ ਸਭਿ ਕੋ ਮਾਰਜੋ।
ਸਿੱਖਨਿ ਤੁਮਰਾ ਕਹਾਂ ਬਿਗਾਰਜੋ ॥ ੧੧ ॥
ਮਰੇ ਹਜ਼ਾਰਹੁਂ ਲਰਿ ਲਰਿ ਆਗੇ।
ਬਚੇ, ਅੰਨ ਬਿਨ ਮਰਬਿ ਲਾਗੇ।
ਹੇਲਾ ਪਰੈ ਕਤਲ ਹੁਇ ਜੈ ਹੈਂ।
ਕੋ ਲਾਖਹੁ ਲਸ਼ਕਰ ਅਟਕੈ ਹੈ ॥ ੧੨ ॥
ਸ਼ਾਹੁ ਗਿਰੇਸ਼੍ਵਰ ਭਾਖਤਿ ਸਾਰੇ।
ਕਿਮ ਇਹ ਕੂਰ ਬਨਹਿਂ, ਧ੍ਰਮ ਹਾਰੇ[1]। [1]ਕਿਵੇਂ ਝੂਠੇ ਹੋਕੇ (ਸਾਰੇ ਹੀ) ਧਰਮ ਹਾਰ ਜਾਣਗੇ।
ਜੇ ਨਹਿਂ ਮਾਨਹੁਂਗੇ ਇਹ ਬਾਤ।
ਤਜਹਿਂ ਸਾਥ ਤੁਮਰੋ ਬੱਖਜਾਤ ॥ ੧੩ ॥
ਘਰ ਕੇ ਭੀ ਸਗਰੇ ਤਜਿ ਜਾਵੈਂ।
ਜਿਤ ਕਿਤ ਹ੍ਵੈ ਕਰਿ ਪ੍ਰਾਨ ਬਚਾਵੈਂ।
ਪੁਨ ਏਕਲ ਰਹਿ ਕਰਹਹੁ ਕਹਾਂ।
ਸਭਿਹਿਨਿ ਕੋ ਪ੍ਰਾਨਨ ਪ੍ਰਿਯ ਮਹਾਂ' ॥ ੧੪ ॥
ਸੁਨਿ ਸਿੰਘਨ ਤੇ ਅਰੁ ਬਚ ਮਾਤਹਿ।
ਰਿਸ ਕਰਿ ਕਹਿਤ ਭਏ ਬਿੱਖਜਾਤਹਿ।
'ਜੋ ਅਬਿ ਨਿਕਸਹਿ ਬਚਹਿ ਸੁ ਨਾਈ[1]। [1]ਬਚੇਗਾ ਨਹੀਂ।
ਹਮਰੋ ਦੋਸ਼ ਲਖਹੁ ਨਹਿਂ ਕਾਈ ॥ ੧੫ ॥

ਪਸਰਹਿ ਜਹਿਂ ਕਹਿਂ ਇਹੀ ਪ੍ਰਸੰਗ।
-ਹਤੇ ਗਏ ਸਗਰੇ ਬਿਚ ਜੰਗ-।
ਸੁਨਿ ਕਰਿ ਬਿਸਮੈ ਬਹੁਰ ਬਿਚਾਰਹਿਂ।
-ਅਸਮੰਜਸ ਕਯੋਂ ਭਈ[1]- ਉਚਾਰਹਿਂ ॥੧੬॥

[1]ਉਲਟੀ ਗਲ ਕਿਉਂ ਹੋ ਗਈ।

-ਕਯੋਂ ਨ ਭਏ ਸਤਿਗੁਰ ਰਖਵਾਰੇ।
ਜੋ ਸੰਗੀ ਸਦ ਰਹਿਬੇਹਾਰੇ-।
ਯਾਂ ਤੇ ਲਿਖਿ ਲਿਖਿ ਸਕਲ ਬਿਦਾਵਾ।
ਚਲੇ ਜਾਹੁ ਜਿਤ ਜਿਹ ਮਨ ਭਾਵਾ ॥੧੭॥
ਜੇ ਹੋਵਹੁ ਹਮਰੇ ਅਨੁਸਾਰੀ।
ਤੌ ਚਿਤ ਚਾਹ ਕਰੈਂ ਰਖਵਾਰੀ[1]।

[1]ਦਿਲੋਂ ਚਾਹਕੇ ਰਾਖੀ ਕਰਾਂਗੇ।

ਖੜਗ ਕੇਤੁ ਪ੍ਰਭੁ ਬਨਹਿ ਸਹਾਇ।
ਰਿਪੁ ਤੇ ਦੇ ਕਰਿ ਹਾਥ ਬਚਾਇੰ ॥੧੮॥
ਦੋਨਹੁਂ ਬਾਤਨ ਮਹਿਂ ਜਿਮ ਭਾਵੈ।
ਸੋ ਕਰਿ ਚਲੋ, ਨ ਕੋ ਅਟਕਾਵੈ।'
ਮਾਤਾ ਕੀ[†] ਰਿਸ ਲਖਿ ਕਹਿ ਸਹੀ।

[†]ਕੀ' ਪਾਠ ੧੯੧੨ ਦੇ ਲਿਖੇ ਨੁਸਖੇ ਦਾ ਹੈ ਜੋ ਠੀਕ ਹੈ, ਇਸ ਤੋਂ ਉਪ੍ਰੰਤ ੧੯੧੯ ਤੇ ਮਗਰਲੇ ਨੁਸਖਿਆਂ ਵਿਚ ਪਾਠ 'ਭੀ' ਦੇਖਣ ਵਿਚ ਆਯਾ ਹੈ, ਜੋ ਲਿਖਾਰੀਆਂ ਦੀ ਅਨਗਹਿਲੀ ਦਾ ਫਲ ਹੈ।

ਬਿਨ ਸਨੇਹ ਬਾਨੀ ਗੁਰ ਕਹੀ ॥੧੯॥
ਭਈ ਕਸ਼ਟ ਤੇ ਬਿਹਬਲ ਮਾਈ।
-ਕਹਾਂ ਕਰੈ ਕੁਛ ਕਹੀ ਨ ਜਾਈ।
ਸੁਤ ਪਜਾਰੋ ਕਿਮ ਤਜਾਗਨ ਕਰੈ।
ਨਹਿਂ ਤਜਾਗੇ, ਜਾਨਹਿਂ -ਹਮ ਮਰੈਂ- ॥੨੦॥
ਤਿਮਹੀ ਦੁਬਿਧਾ ਸਿੰਘਨਿ ਬਜਾਪੀ।
-ਪ੍ਰਣ ਥੋ ਗੁਰ ਤਜਿ ਹੈਂ ਨ ਕਦਾਪੀ।
'ਹਮ ਨਹਿ ਸਿੱਖ ਗੁਰੂ ਤੁਮ ਨਾਂਹੀ।'
ਇਹ ਕਿਮ ਲਿਖੀ ਜਾਇ ਪ੍ਰਭੁ ਪਾਹੀ- ॥੨੧॥
ਚਿਤ ਸੋਚਨ ਕੋ ਸੋਚਤਿ ਸਾਰੇ।
ਕੁਛ ਨ ਸਕਹਿਂ ਕਰਿ, ਦੁਬਿਧਾ ਧਾਰੇ।

ਗਏ ਵਕੀਲ ਸਭਿਨਿ ਸਨ ਕਹਜੋ।
'ਸਤਿਗੁਰ ਰਣ ਕੋ ਹਠ ਧਰਿ ਰਹਜੋ
॥੨੨॥
ਤਉ ਬਾਤ ਇਕ ਬਿਧਿ ਬਨਿ ਆਵੈ।
ਮਾਤਾ ਕੋ ਹਮ ਪੁਨ ਸਮੁਝਾਵੈਂ।
ਬਿਨਤੀ ਕਰੈਂ ਗਿਰੀਸ਼ੁਨਿ ਦਿਸ਼ ਤੇ।
ਦੇਹਿਂ ਭਰੋਸਾ ਬਿਧ ਜਿਸ ਕਿਸ ਤੇ
॥੨੩॥
ਸੋ ਅਪਨੇ ਸੁਤ ਕੋ ਸਮੁਝਾਵੈ।
ਜਜੋਂ ਕਜੋਂ ਕਰਿ ਨਿਕਸਨਿ ਮਨਵਾਵੈ।
ਜੇ ਜਨਨੀ ਕੋ ਕਹਜੋ ਨ ਮਾਨੈਂ।
ਤਉ ਇਮ ਹੋਇ ਬਾਤ, ਹਮ ਜਾਨੈਂ
॥੨੪॥
ਪੌਤ੍ਰੇ ਆਦਿਕ ਗੁਰ ਪਰਿਵਾਰ।
ਨਿਕਰਹਿਂ ਵਹਿਰ ਬਿਨਾ ਅਨੁਸਾਰਿ[1]।
ਇਸ ਬਿਧਿ ਭੇਦ ਪਰੈ ਗੁਰ ਘਰ ਮਹਿਂ।
ਹੋਇ ਇਕਾਕੀ ਸਮਝੈਂ ਉਰ ਮਹਿਂ
॥੨੫॥
ਬਹੁਰ ਆਪ ਭੀ ਨਿਕਰਨ ਕਰੈਂ।
ਠਹਿਰਹਿਂ ਨਹੀਂ ਜੰਗ ਪਰਹਰੈਂ।'
ਭੀਮ ਚੰਦ ਖ੍ਵਾਜਾ ਮਰਦੂਦ।
ਕਹਜੋ ਵਕੀਲਨਿ ਜੋ ਮਉਜੂਦ[1] ॥੨੬॥
'ਇਹ ਨੀਕੀ ਤੁਮ ਨੀਤਿ ਬਿਚਾਰੀ।
ਕਰਹੁ ਜਤਨ ਇਸ ਕੋ ਮਤਿ ਭਾਰੀ।'
ਕਹਿਲੂਰੀ ਕਹਿ 'ਲਿਹੁ ਮਮ ਨਾਮੁ।
ਕਰਹੁ ਮਾਤ ਕੇ ਚਰਣ ਪ੍ਰਣਾਮੁ ॥੨੭॥
ਜਿਮ ਹਮ ਧਰਮ ਕਰੈਂ, ਕਹਿ ਦੀਜੈ।
ਏਕ ਬਾਰ ਪੁਰਿ ਤਜਾਗਨ ਕੀਜੈ।
ਧਨ ਆਦਿਕ ਸਾਮੱਗ੍ਰੀ ਭਾਰੀ।
ਲੀਜਹਿ ਅਪਨੀ ਸਰਬ ਸੰਭਾਰੀ ॥੨੮॥
ਮੈਂ ਹੁਇ ਚਲਿਹੌਂ ਸੰਗ ਤੁਮਾਰੇ।
ਦੇਉਂ ਲੰਘਾਇ ਬਿੰਦ ਦਲ ਸਾਰੇ।

[1]ਭਾਵ, ਆਗਿਆ ਤੋਂ ਬਿਨਾਂ।

[1]ਉਹਨਾਂ ਵਕੀਲਾਂ ਨੂੰ ਕਿਹਾ ਜੋ ਮਉਜੂਦ ਸਨ।

ਪੁਨ ਗਮਨਹੁ ਚਿਤ ਚਾਹਤਿ ਜਹਾਂ।
ਲਸ਼ਕਰ ਪਰੇ ਮੋਹਿ ਦੁਖ ਮਹਾਂ[1] ॥੨੯॥
ਦੇਸ਼ ਗਿਰਨਿ ਕੋ ਭਯੋ ਬਿਨਾਸ਼ੀ।
ਉਜਰੀ ਪ੍ਰਜਾ ਕਹਾਂ ਕ੍ਰਿਖ ਰਾਸੀ[1]।
ਯਾਂ ਤੇ ਚਹੌਂ ਜੁ ਮਿਟੈ ਬਖੇਰਾ।
ਮਾਨਹੁਂ ਬਿਨੈ ਸਹਿਤ ਬਚ ਮੇਰਾ ॥੩੦॥
ਉਤ ਹਜ਼ਰਤ ਬਹੁ ਲਿਖੇ ਪਠਾਏ।
ਹਿਤ ਕਰਿ ਮਿਲਿਬੇ ਹੇਤੁ ਬੁਲਾਏ।'
ਇੱਤਜਾਦਿਕ ਦੂਤਨਿ ਸਨ ਕਹਿ ਕੈ।
ਪਠੇ ਮਾਤ ਢਿਗ 'ਨਿਕਸਹਿਂ ਚਹਿ ਕੈ' ॥੩੧॥
ਪ੍ਰਥਮ ਸਕਲ ਹੀ ਗੁਰ ਢਿਗ ਆਏ।
ਹਾਥ ਜੋਰਿ ਕਰਿ ਸੀਸ ਨਿਵਾਏ।
ਬੈਠਿ ਗਏ ਬਿਰਤਾਂਤ ਬਖਾਨਾ।
'ਸ਼੍ਰੀ ਸਤਿਗੁਰੂ ਸੁਜਾਨ ਮਹਾਨਾ! ॥੩੨॥
ਉਮਰਾਵਨ ਅਰੁ ਗਿਰਪਤਿ ਸਾਰੇ।
ਸਭਿ ਇਕ ਥਲ ਮਿਲਿ ਇਕ ਮਤ ਧਾਰੇ।
ਹਜ਼ਰਤ ਲਿਖਿ ਤਾਕੀਦ ਪਠਾਈ।
ਬੋਲਨ ਆਪ ਸਾਥ ਲਲਚਾਈ ॥੩੩॥
ਬਿਬਿਧਿ ਬਿਧਿਨਿ ਕੇ ਗੁਨਿ ਸੁਨ ਥਾਰੇ[1]।
-ਆਵਹਿਂ ਆਪ ਕਿ ਲੇਹਿਂ ਹਕਾਰੇ-।
ਸ਼ਾਹੁ ਆਪ ਜੇ ਚਾਹਤਿ ਐਸੇ।
ਬਿੱਪ੍ਰੈ ਅਪਰ ਕਰੈ ਕੋ ਕੈਸੇ ॥੩੪॥
ਤਜਹੁ ਜੰਗ ਕੀ ਬਾਤ ਨ ਨੀਕੀ।
ਜਿਸ ਮਹਿਂ ਮ੍ਰਿਤੂ ਹੋਇ ਸਭਿ ਹੀ ਕੀ।
ਏਕ ਬਾਰ ਤਜਿ ਦੁਰਗ ਸਿਧਾਰਹੁ।
ਪੁਨ ਜਹਿਂ ਇੱਛਾ ਤਹਾਂ ਬਿਹਾਰਹੁ[1]' ॥੩੫॥
ਕਹੀ ਨ ਤਿਨ ਕੀ ਸਤਿਗੁਰ ਮਾਨੀ।
'ਤੁਮ ਸਭਿ ਝੂਠ ਕਹਤਿ ਹੋ ਬਾਨੀ।
ਜੋ ਨਿਤ ਪੂਜਾ ਕਰਹਿਂ ਪਖਾਨ।
ਤਿਨ ਕੀ ਬੁੱਧਿ ਪਖਾਨ ਸਮਾਨ ॥੩੬॥

[1]ਸ਼ਾਹੀ) ਲਸ਼ਕਰ ਆ ਪਏ ਦਾ ਮੈਨੂੰ ਬੜਾ ਦੁਖ ਹੈ।

[1]ਸਾਰੀ ਖੇਤੀ ਤਾਂ ਕਿਤੇ ਰਹੀ।

[1]ਆਪ ਜੀ ਦੇ।

[1]ਫਿਰੋ।

ਅਰ ਅਵਰੰਗ ਕੋ ਕਹਾਂ ਬਿਸਾਸੂ।
ਰਾਜ ਹੇਤ ਕਰਿ ਪਿਤਾ ਬਿਨਾਸੂ।
ਬਡਾ ਭ੍ਰਾਤ ਜੋ ਦਾਰਸ਼ਕੋਹ।
ਸਤਿਸੰਗੀ ਤਿਹ ਸੋਂ ਕਰਿ ਧ੍ਰੋਹ ॥੩੭॥
ਮਾਰਿ ਦਿਯੋ ਨਹਿਂ ਬਿਲਮ ਲਗਾਈ।
ਤਿਮ ਹੀ ਅਪਰ ਹਤੇ ਜੁਗ ਭਾਈ।
ਸੋ ਅਬਿ ਕਹਾਂ ਅਹਦ ਕੋ ਜਾਨਹਿ।
ਦੌਲਤ ਹੀ ਖ਼ੁਦਾਇ ਕਰਿ ਮਾਨੈ' ॥੩੮॥
ਇੱਤਜਾਦਿਕ ਸਤਿਗੁਰੂ ਸੁਨਾਈ।
ਪੁਨ ਉਠਿ ਗਏ ਜਹਾਂ ਥਿਰ ਮਾਈ[1]।
ਭੇਦ ਦੰਡ ਸੋ ਬਾਕ ਮਿਲਾਵੈਂ[1]।
ਬਹੁ ਬਿਧਿ ਤੇ ਮਾਤਹਿਂ ਸਮੁਝਾਵੈਂ ॥੩੯॥
'ਸੁਨਹੁ ਮਾਤ ! ਬਾਤਹਿ ਬਿੱਖਜਾਤ।
ਨ੍ਰਿਪ ਉਮਰਾਵ ਸਪਥ ਸਭਿ ਖਾਤਿ।
ਜਿਮ ਮਨ ਮਾਨਹਿ ਧਰਮ ਕਰਾਵਹੁ।
ਤਿਨ ਪਰ ਨਿਜ ਬਿੱਸ੍ਵਾਸ ਟਿਕਾਵਹੁ ॥੪੦॥
ਨਿਕਸਹੁ ਵਹਿਰ ਨ ਕਰਹੁ ਅੰਦੇਸ਼ਾ।
ਲੇਹੁ ਬਚਾਇ ਪ੍ਰਵਾਰ ਅਸ਼ੇਸ਼ਾ।
ਥਿਰੋ ਕੌਨ ਕਾਰਜ ਸਰ ਜਾਇ।
ਜੇ ਨਿਕਸਹੁ ਕਜ਼ਾ ਹੁਇ ਬਿਗਰਾਇ ॥੪੧॥
ਜਹਿ ਕਹਿਂ ਸੰਗਤਿ ਹੈ ਗੁਰ ਕੇਰੀ।
ਜਹਿਂ ਬੈਠਹੁ ਤਹਿਂ ਆਇ ਘਨੇਰੀ।
ਨਗਰ ਤੁਮਾਰਾ ਰਹੈ ਸਦਾਇ।
ਅਬਿ ਨਿਕਸਹੁ ਦਿਹੁ ਰਾਰ[1] ਮਿਟਾਇ ॥੪੨॥
ਲਾਖਹੁਂ ਲੋਕ ਵਹਿਰ ਹਰਖਾਵਹਿਂ।
ਸਿਖ ਸੰਗਤਿ ਤੁਮਰੀ ਸੁਖ ਪਾਵਹਿ।
ਨਾਹਕ ਇਨ ਕਰਿ ਰਖਜੋ ਬਖੇਰਾ।

[1]ਵਕੀਲ) ਗਏ ਮਾਈ ਜੀ ਪਾਸ।

[1]ਅਰਥਾਤ ਭੇਦ ਦੰਡ ਦੋਹਾਂ ਭਾਵਾਂ ਨਾਲ ਮਿਲਾਕੇ ਗੱਲਾਂ ਕਰਕੇ ਮਾਤਾ ਜੀ ਨੂੰ ਸਮਝਾਉਣ ਲੱਗੇ। ਭੇਦ ਤੋਂ ਭਾਵ ਹੈ ਕਿ ਘਰ ਵਿਚ ਪਾਟਕ ਪੈ ਜਾਵੇ, ਦੰਡ ਤੋਂ ਭਾਵ ਹੈ ਕਿ ਭੈ ਦਿਖਾਕੇ ਡਰਾਇਆ ਜਾਵੇ।

[1]ਝਗੜਾ।

ਮਾਤਾ! ਤੁਮ ਮਿਟਾਇ ਇਕ ਬੇਰਾ
॥੪੩॥
ਪ੍ਰਥਮੈ ਗੁਰ ਸੁਤ ਕੋ ਸਮੁਝਾਓ।
ਜਿਮ ਮਾਨਹਿਂ ਤਿਮ ਹੀ ਮਨਵਾਓ।
ਨਹੀਂ ਸੁਭਾਵ ਫਿਰੈ ਜੇ ਫੇਰੇ[1]। [1]ਭਾਵ ਜੇ ਤੁਹਾਡੇ ਪ੍ਰੇਰਿਆਂ ਨਾ ਪ੍ਰੇਰੇ ਜਾਣ।
ਅਹੈ ਸੁਭਾਵ ਬਿਸਾਲ ਕਰੇਰੇ[1] ॥੪੪॥ [1]ਬਹੁਤ ਕਰੜਾ ਹੈ।
ਤੌ ਅਪਨੀ ਤਜਾਰੀ ਤੁਮ ਕਰੋ।
ਪੰਥ ਦੇਸ਼ ਜੰਗਲ ਕੇ ਪਰੋ।
ਪੀਛੇ ਆਪ ਨਿਕਸਿ ਕਰਿ ਐ ਹੈਂ।
ਕੈ ਤੁਮਰੇ ਹੀ ਸੰਗ ਮਿਲੈ ਹੈਂ ॥੪੫॥
ਵਧਜੋ ਬਖੇਰਾ ਇਮ ਹੁਇ ਥੋਰਾ।
ਜੇ ਨਹਿਂ ਮਾਨਹੁ ਰਣ ਹੁਇ ਘੋਰਾ।'
ਇਮ ਸ਼੍ਰੀ ਗੁਜਰੀ ਕੋ ਸਮੁਝਾਯੋ।
ਜਜੋਂ ਕਜੋਂ ਨਿਕਸਨਿ ਕੋ ਠਹਿਰਾਯੋ
॥੪੬॥
ਕਹਜੋ ਮਾਤ ਤਬਿ 'ਤੁਮ ਅਬਿ ਜਾਵਹੁ।
ਧਰਮ ਇਮਾਨ ਦੁਹਨਿ ਤੇ ਲਜਾਵਹੁ।
ਮੈਂ ਸੁਤ ਕੋ ਸਮੁਝਾਇ ਦਿਖਾਵਊਂ।
ਦੇਖਤਿ ਰਿਦੇ ਪ੍ਰਤੀਤ ਉਪਵਾਊਂ ॥੪੭॥
ਠਾਕੁਰ ਧੇਨੁ ਬਿੱਪ੍ਰ ਲੈ ਆਵੈ।
ਕਰੇ ਸਪਥ ਗਿਰਪਤੀ ਪਠਾਵੈ।
ਹਜ਼ਰਤ ਦਿਸ਼ ਤੇ ਸੱਯਦ ਆਵੈ।
ਆਨ ਸਮੇਤ ਕੁਰਾਨ ਉਠਾਵੈ' ॥੪੮॥
[1] 'ਆਛੀ ਬਾਤ ਮਾਤ! ਹਮ ਜਾਇਂ। [1]ਦੂਤ ਕਹਿ ਰਹੇ ਹਨ।
ਜਿਮ ਤੁਮ ਉਚਰਹੁ ਤਿਮ ਲੇ ਆਇਂ।'
ਕਹਿ ਕਰਿ ਦੂਤ ਵਹਿਰ ਕੋ ਗਏ।
ਨ੍ਰਿਪੁਨਿ[1] ਪ੍ਰਸੰਗ ਸੁਨਾਵਤਿ ਭਏ ॥੪੯॥ [1]ਰਾਜਿਆਂ ਨੂੰ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਵਕੀਲ' ਪ੍ਰਸੰਗ ਬਰਨਨੰ ਨਾਮ ਅਸ਼ਟ ਬਿੰਸਤੀ ਅੰਸੂ ॥੨੮॥

## ੨੯. [ਮਾਤਾ ਜੀ ਤੇ ਸਿੰਘਾਂ ਦਾ ਨਿਕਲਨ ਹਿਤ ਕਹਿਣਾ]

੨੮<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੩੦

ਦੋਹਰਾ:
ਸ਼੍ਰੀ ਗੁਜਰੀ ਕੇ ਸੰਗ ਮਿਲਿ, ਛੁਧਤਿ ਸਿੰਘ ਸਮੁਦਾਇ।
ਕਰਿ ਮਸਲਤ ਆਵਤਿ ਭਏ, ਜਹਿਂ ਬੈਠੇ ਗੁਰਰਾਇ ॥੧॥
ਚੌਪਈ:
ਪੂਰਬ ਸਿੱਖਨਿ ਬਿਨੈ ਬਖਾਨੀ।
'ਸਤਿਗੁਰ ਕੀਜੈ ਕ੍ਰਿਪਾ ਮਹਾਨੀ।
ਅਪਨੇ ਜਾਨਿ ਪ੍ਰਾਨ ਦਿਹੁ ਦਾਨਾ।
ਮਤੋ ਜੰਗ ਕੋ ਕਰੀਅਹਿ ਹਾਨਾ ॥੨॥
ਦਾਈਆ ਬਹੁਰ ਖਾਲਸੇ ਕੇਰਾ।
ਲਰਹਿ ਸਮਾਜ ਬਟੋਰਿ ਬਡੇਰਾ।
ਜੰਗਲ ਚਲਹੁ ਮਵਾਸੀ ਮਹਾਂ।
ਪਹੁੰਚ ਨ ਸਕੈ ਤੁਰਕ ਦਲ ਜਹਾਂ ॥੩॥
ਇਹਾਂ ਦੁਰਗ ਮਹਿਂ ਨਿਬਰਜੋ ਸਰਬ।
ਅੰਨ ਨ ਪ੍ਰਾਪਤਿ ਖਰਚੇ ਦਰਬ।
ਅਪਰ ਸਮੱਗ੍ਰੀ ਕਿਮ ਕਰ ਆਵੈ।
ਬਿਤਜੋ ਸਮੈਂ ਬਹੁ ਜੰਗ ਮਚਾਵੈਂ ॥੪॥
ਨਿਕਸੇ ਹੁਇ ਬਹੁ ਬਿਧਿ ਕੱਲਜਾਨ।
ਹੋਹਿ ਸਰਬ ਕੁਛ, ਬਚਹਿਂ ਜਿ ਪ੍ਰਾਨ।
ਛੁਧਾ ਕਸ਼ਟ ਤੇ ਜੇ ਮਰਿ ਗਏ।
ਪੁਨ ਕੋ ਲਰਹਿ ਖਾਕ ਹਮ ਭਏ ॥੫॥
ਦੇਖਹੁ ਸਿੱਖਨਿ ਕੋ ਹਿਤ ਕਰਿ ਕੈ।
ਘਾਲੀ ਘਾਲ ਖੇਦ ਬਹੁ ਭਰਿ ਕੈ।
ਅਬਹਿ ਬਿਦਾਵਾ ਨਾਂਹਿ ਲਿਖਾਵੋ।
ਖਾਰਜ ਸਿੱਖੀ ਤੇ ਨ ਕਰਾਵੋ ॥੬॥
ਛੁਧਾ ਕਸ਼ਟ ਤੇ ਲਿਖਿ ਕਰਿ ਦੈਂਗੇ।
ਪ੍ਰਾਨ ਬਚਾਵਨਿ ਹੇਤੁ ਚਹੈਂਗੇ।
ਮਰਨ ਲਗਜੋ ਨਰ ਕਜਾ ਨਹਿਂ ਕਰੈ।
ਜੀਵਨ ਹੇਤੁ ਸਰਬ ਪਰਹਰੈ ॥੭॥
ਅਪਨਿ ਪੰਥ ਕੇ ਬਨਹੁ ਸਹਾਇ।
ਲੇਹੁ ਕਸ਼ਟ ਤੇ ਪ੍ਰਾਨ ਬਚਾਇ।'
ਸੁਨਿ ਕਰਿ ਦੀਨ ਬੈਨ ਗੁਰ ਬੋਲੇ।

'ਧੀਰਜ ਧਰਹੁ, ਨਹੀਂ ਮਨ ਡੋਲੇ ॥ ੮ ॥
ਹਮ ਤੁਮਰੇ ਸੁਖ ਹੂੰ ਕੋ ਚਾਹੈਂ।
ਨਹਿਂ ਜਾਨਹੁ ਇਹ ਛਲੀ ਮਹਾਂ ਹੈਂ[1]।
ਗੁਜਰਹਿ ਬੁਰਾ ਤੁਮਾਰੇ ਸਿਰ ਪਰ।
ਚਹੌਂ ਬਚਾਵਨਿ ਤਿਸਤੇ ਹਿਤ ਧਰਿ ॥ ੯ ॥
ਕਿਤਿਕ ਕਾਲ ਇਮ ਔਰ ਬਿਤਾਵੋ।
ਪੁਨ ਮਨ ਭਾਵਤਿ ਭੋਜਨ ਖਾਵੋ।
ਬਾਸੁਰ ਬੀਸ ਕਿ ਬਸਹੁ ਉਨੀਸ।
ਕੈ ਅਠਾਰ ਸਿਮਰਹੁ ਜਗਦੀਸ਼ ॥ ੧੦ ॥
ਕਿਧੌਂ ਸਪਤ ਦਸ ਖੋੜਸ ਰਹੋ।
ਕੈ ਦਸ ਪੰਚ ਥਿਰਹੁ ਸੁਖ ਲਹੋ।
ਇਤਨੇ ਦਿਨ ਮਹਿਂ ਦੋਨਹੁਂ ਲੋਕ।
ਕਰਹੁ ਸੁਧਾਰਨ ਮੇਟਹੁ ਸ਼ੋਕ' ॥ ੧੧ ॥
ਪੁਨ ਸਿਖ ਕਹੈਂ 'ਸੁਨਹੁ ਗੁਰ ਪੂਰੇ !।
ਅਬਿ ਤੌ ਨਿਕਸਨ ਹੀ ਬਨਹਿ ਜ਼ਰੂਰੇ।
ਏਕ ਦਿਵਸ ਭੀ ਬਸਜੋ ਨ ਜਾਈ।
ਨਿਕਸਨ ਕੋ ਚਾਹਤਿ ਸਮੁਦਾਈ ॥ ੧੨ ॥
ਬਯਾਕੁਲ ਭਏ ਛੁਧਿਤਿ ਧ੍ਰਿਤ ਹਾਰਾ।
ਸ਼ੱਤ੍ਰੁਨਿ ਸਨ ਲਰਿ ਕਿਯੋ ਅਖਾਰਾ।
ਹਾਰਿ ਪਰੇ ਮੂਰਖ ਝਖ ਮਾਰਿ।
ਯਾਂ ਤੇ ਕਰਿਹੈਂ ਸਪਥ ਉਦਾਰ ॥ ੧੩ ॥
ਅਬਿ ਨਿਕਸਨ ਤੁਮ ਕੋ ਬਨੈਂ।
ਜਿਸ ਤੇ ਰਹੈਂ ਪ੍ਰਾਨ ਕੇ ਸਨੈਂ।'
ਪੁਨ ਗੁਰ ਕਹਜੋ 'ਪੰਚ ਦਸ਼ ਦਯੋਸਾ[1]।
ਜੇ ਨਹਿਂ ਰਹਿਤੇ ਧਾਰਿ ਭਰੋਸਾ ॥ ੧੪ ॥
ਚੌਦਹਿ, ਤੇਰਾ, ਦ੍ਵਾਦਸ਼ ਰਹੋ।
ਪੁਨ ਮਨ ਭਾਵਤਿ ਸੁਖ ਸਭਿ ਲਹੋ।
ਇਕਾਦਸ਼, ਦਸ਼, ਨੌ, ਅਸ਼ਟ ਬਸੀਜੈ।
ਰਿਪੁ ਹਟ ਜਾਹਿਂ ਇਹਾਂ ਸੁਖ ਲੀਜੈ ॥ ੧੫ ॥
ਜੇ ਓਰਕ ਹੀ ਕਰਹੁ ਪਿਆਰੇ !
ਸਪਤ ਦਿਵਸ ਲਿਹੁ ਧੀਰਜ ਧਾਰੇ।

[1](ਤੁਸੀਂ) ਨਹੀਂ ਜਾਣਦੇ ਇਹ (ਤੁਰਕ) ਮਹਾਂ ਛਲੀ ਹਨ।

[1]ਪੰਦਰਾਂ ਦਿਨ।

ਅਬਿ ਨਿਕਸ ਹੁਇ ਗਜ਼ਬ ਗੁਜ਼ਾਰਨ।
ਬਚਹੁ ਨਹੀਂ ਹੁਇ ਸਭਿਨਿ ਸੰਘਾਰਨ ॥੧੬॥
ਜਿਮ ਬਾਲਿਕ ਪਿਖਿ ਰੂਪ ਅਗਨਿ ਕੋ।
ਬਰਨਿ[1] ਚਹੈ ਨਹਿਂ ਲਖੈ ਜਰਨ ਕੋ। [1]ਵਿਚ ਵੜਨਾ।
ਮਾਤਾ ਪਿਤਾ ਸੰਭਾਰਨ ਕਰੈਂ।
ਬਰਜਤਿ ਪਕਰਹਿਂ -ਬੀਚ ਨ ਪਰੈ- ॥੧੭॥
ਤਜੋਂ ਹਮ ਤੁਮ ਕੋ ਬਹੁ ਬਰਜੰਤੇ।
ਬੁਰਾ ਹੋਤਿ ਸਿਰ ਨਹੀਂ ਲਖੰਤੇ।'
ਸੁਨਿ ਸਿਖ ਕਹੈਂ 'ਬੁਰਾ ਅਬਿ ਨਾਂਹੀ।
ਲਖਿਯਤਿ ਬੁਰਾ ਦੁਰਗ ਕੇ ਮਾਂਹੀ ॥੧੮॥
ਅੰਨ ਬਿਨਾਂ ਸਗਰੇ ਮਰਿ ਜੈ ਹੈਂ।
ਕੈ ਮਿਲਿ ਸ਼ੱਤ੍ਰੂ ਕਤਲ ਕਰਿ ਦੈ ਹੈਂ।
ਦੋਨਹੁੰ ਮਹਿਂ ਤੇ ਇਕ ਹ੍ਵੈ ਜੈ ਹੈ।
ਬਚਹਿਂ ਨ ਪੁਨ, ਨ ਉਪਾਇ ਬਨੈ ਹੈ ॥੧੯॥
ਅਬਿ ਤੌਂ ਰਹਜੋ ਜਾਇ ਨਹਿਂ ਸ੍ਵਾਮੀ।
ਲਖਹੁ ਖੇਦ ਅਭਿ[1] ਅੰਤਰਜਾਮੀ !' [1]ਰਿਦੇ ਵਿਚ।
ਇਮ ਬੋਲਤਿ ਭੇ ਸਿੰਘ ਅਗਾਰੀ।
ਪੁਨ ਸ਼੍ਰੀ ਗੁਜਰੀ ਆਨਿ ਉਚਾਰੀ ॥੨੦॥
'ਹਠ ਨਹਿਂ ਗਹਹੁ ਪੁੱਤ੍ਰ ! ਅਬਿ ਚਲੀਏ।
ਰਿਪੁ ਤੇ ਵਹਿਰ ਤੁਰਤ ਹੀ ਠਿਲੀਏ[1]। [1]ਲੰਘ ਜਾਈਏ।
ਨਿਜ ਕੁਟੰਬ ਕੋ ਲੇਹੁ ਬਚਾਇ।
ਭਈ ਬਾਤ ਓਰਕ ਕੀ ਆਇ ॥੨੧॥
ਜਿਮ ਤੁਮਰੇ ਉਰ[†] ਹੁਇ ਬਿੱਸ੍ਵਾਸਾ। [†]ਪਾ:-ਮਨ।
ਤਥਾ ਸਪਥ ਕਰਵਾਉ ਅਨਾਸ਼ਾ[1]। [1]ਸੱਚੀ ਸੌਂਹੁ ਕਰਵਾਓ (ਵੈਰੀਆਂ ਤੋਂ) [ਅਵਿਨਾਸ਼=ਅਨਾਸ਼=ਨਾਸ਼ ਰਹਿਤ, ਪੱਕੀ, ਸੱਚੀ]।
ਮੈਂ ਕਹਿ ਦਿਯੋ ਨ੍ਰਿਪਤ ਤੇ ਬਿੱਪ੍ਰ[1]। [1]ਕਹਿ ਦਿਤਾ ਹੈ ਕਿ ਬ੍ਰਾਹਮਣ ਰਾਜੇ ਪਾਸੋਂ......।
ਆਨਹਿ ਆਨ ਧੇਨੁ ਕੀ ਛਿੱਪ੍ਰ ॥੨੨॥
ਸ਼ਾਹੁ ਦਿਸ਼ਾ ਤੇ ਸੱਯਦ ਆਵੈ।
ਸਿਰ ਪਰ ਅਹਿਦ ਕੁਰਾਨ ਉਠਾਵੈ[1]। [1]ਸਿਰ ਤੇ ਕੁਰਾਨ ਚੁੱਕਕੇ ਅਹਦ ਕਰੇ।

ਇਤੋ ਧਰਮ ਠਾਨਤਿ ਹੈਂ ਬਾਹਰ।
ਕਹਾਂ ਬਿਨਾਸ਼ੈਂਗੇ ਕਰਿ ਜ਼ਾਹਰ ॥੨੩॥
ਅਬਿ ਤੋ ਬਨੈ ਬਾਤ ਮਨ ਭਾਈ।
ਪੁਨ ਅਵਸਰ ਅਸ ਹਾਥ ਨ ਆਈ।
ਪ੍ਰਬਲ ਸ਼ੱਤ੍ਰ ਪੁਨ ਚਢਿ ਗਢਿ ਬਰੈ।
ਕਹੋ ਕੌਨ ਤਬਿ ਬਰਜਨ ਕਰੈ ॥੨੪॥
ਬਹੁਤ ਬਿਸਤਰੀ[1], ਬੇ ਬਸ ਹੋਇ।
ਇਕ ਛਿਨ ਮਹਿਂ ਮਰਿ ਹੈਂ ਸਭਿ ਕੋਇ।
ਜੇ ਤ੍ਰੀਮਤਿ ਨਿਜ ਹਤੈਂ ਕਟਾਰ।
ਮਰਿ ਮਰਿ ਜਾਇਂ ਉਦਰ ਕੋ ਫਾਰਿ ॥੨੫॥
ਐਸੋ ਗਜ਼ਬ ਕਰਜੋ ਕਿਮ ਚਹੋ।
ਨਰ ਤ੍ਰਿਯ ਮਰੇ ਆਪ ਕਜਾ ਲਹੋ।'
ਸੁਨਿ ਮਾਤਾ ਕੋ ਪੁਨ ਸਮੁਝਾਯੋ।
'ਭੇਦ ਨ ਦੁਸ਼ਟਨ ਕੋ ਤੁਮ ਪਾਯੋ ॥੨੬॥
ਪ੍ਰਥਮ ਦਿਖਾਇ ਨ ਭਈ ਪ੍ਰਤੀਤ।
ਤਿਨ ਪਰ ਧਰਹੁ ਭਰੋਸਾ ਚੀਤ।
ਜਿਸ ਕੁਟੰਬ ਕੋ ਚਹੈਂ ਬਚਾਯੋ।
ਕਿਮ ਸ਼ੱਤ੍ਰ ਛੋਰਹਿ ਮਿਲਿ ਜਾਯੋ ॥੨੭॥
ਬੁਰੀ ਹੋਨਿ ਸੋ ਭਲੀ ਪਰੇਖੀ।
ਜਿਮ ਹੁਇ ਭਲੀ ਬੁਰੀ ਸੋ ਦੇਖੀ।
ਤੁਮ ਜਾਨਹੁ ਜਿਨ ਜਿਨ ਜਨ ਜਾਨਾ[1]।
ਲਿਖਹੁ ਬਿਦਾਵਾ ਕਰਹੁ ਪਯਾਨਾ ॥੨੮॥
ਸਭਿ ਜਾਨਹਿਂ -ਗੁਰ ਰਹੇ ਹਟਾਇ।
ਨਹਿਂ ਬਚ ਮਾਨੇ ਮਰੇ ਸੁ ਜਾਇ[†]-।'
ਅਸ ਹਠ ਕੇ ਬਚ ਸੁਨਿ ਕਰਿ ਸਾਰੇ।

[1]ਬਹੁਤ ਖਿੱਲਰੀ ਹੋਈ (ਫੌਜ)।

[1]ਤੁਸੀਂ ਜਾਣੋ, ਜਿਸ ਜਿਸ ਜਨ ਤੇ ਜਾਣਾ ਹੈ.......। ਤੁਸੀਂ ਜਾਣੋਂ ਦਾ ਭਾਵ ਹੈ ਜ਼ਿੰਮੇਵਾਰੀ ਤੁਹਾਡੀ ਹੈ।

[†]ਇਸ ਦਾ ਭਾਵ ਇਹ ਹੈ ਕਿ ਗੁਰ ਜੀ ਜੋ ਬਾਹਰ ਹੋਣਾ ਸੀ ਉਸ ਨੂੰ ਜਾਣਦੇ ਸਨ ਸਿੱਖਾਂ ਨੂੰ ਸਾਬਤ ਕਰਕੇ ਬੀ ਦਿਖਾ ਚੁਕੇ ਸਨ, ਫਿਰ ਬੀ ਸਿੱਖ ਹਟਦੇ ਨਹੀਂ ਸਨ। ਇਸ ਕਰਕੇ ਗੁਰੂ ਜੀ ਆਖਦੇ ਹਨ ਕਿ ਬਾਹਰ ਜੋ ਖੇਚਲ ਹੋਣੀ ਹੈ ਉਸ ਭੁੱਲ ਦੀ ਜ਼ਿੰਮੇਵਾਰੀ ਤੁਸਾਂ ਦੇ ਸਿਰ ਹੋਵੇ ਜੋ ਭੁੱਲ ਕਰ ਰਹੇ ਹੋ, ਤੁਹਾਡੀ ਭੁੱਲ ਦੀ ਜ਼ਿੰਮੇਵਾਰੀ ਮੇਰੇ ਸਿਰ ਨਹੀਂ ਹੋਵੇਗੀ। ਕਿਉਂਕਿ ਮੇਰੇ ਬਚਨ ਤੁਸੀਂ ਨਹੀਂ ਮੰਨ ਰਹੇ, ਤਾਂਤੇ ਆਪਣੀ ਭੁਲ ਦੀ ਸਜ਼ਾ ਤੁਸੀਂ ਆਪ ਪਾਓਗੇ।

ਬਿਹਬਲ ਚਿੰਤਤਿ ਖਰੇ ਦੁਖਾਰੇ ॥੨੯॥
ਪੌਤ੍ਰ ਜੁਗਮ ਥੋਰੀ ਬਯ ਵਾਰੇ।
ਸ਼੍ਰੀ ਗੁਜਰੀ ਚਿਤ ਕੋ ਅਤਿ ਪਜਾਰੇ।
ਨਿਸ਼ਚੈ ਕਰਤਿ -ਸੰਗ ਇਨ ਲੈ ਕੈ।
ਕਰੌਂ ਬਚਾਵਨ ਪੁਰਿ ਨਿਕਸੈ ਕੈ—
॥੩੦॥
ਭਯੋ ਕਸ਼ਟ ਚਿਤ ਕਹਜੋ ਨ ਜਾਇ।
ਬੈਠੀ ਬਹੁਰ ਜਾਇ ਨਿਜ ਥਾਇ।
ਮਿਲਿ ਕਰਿ ਸਿੰਘ ਜਾਇ ਢਿਗ ਬੈਸੇ।
ਇਕ ਇਮਿ ਸੰਕਟ ਸਭਿ ਕੋ ਤੈਸੇ
॥੩੧॥
ਮਾਤ ਬਿਲੋਚਨ ਤੇ ਜਲ ਜਾਵਤਿ।
ਬਾਰਿ ਬਾਰਿ ਪੌਂਛਤਿ ਦੁਖ ਪਾਵਤਿ।
ਮਹਿਲ ਗੁਰੂ ਕੇ ਦੋਨਹੁਂ ਰੋਦਤਿ।
ਬੈਠੀ ਸਾਸ ਸਮੀਪ ਅਮੋਦਤ ॥੩੨॥
ਤਿਮ ਹੀ ਬਜਾਕਲ ਸਿੰਘ ਬਿਸਾਲੇ।
ਪਿਖਹਿਂ ਮਾਤ ਲੋਚਨ ਜਲ ਡਾਲੇ।
ਕੁਛ ਕਰਿ ਸਕਹਿਂ ਨ ਬਹੁ ਬਿਕੁਲਾਏ।
ਨਿਕਰਨ ਠੀਕ ਮਤੋ ਠਹਿਰਾਏ ॥੩੩॥
-ਸਤਿਗੁਰ ਹੁਇ ਬੈਠੇ ਮਤਵਾਲੇ।
ਹਿਤ ਅਨਹਿਤ ਨਹਿਂ ਸਕਹਿਂ ਕੁਢਾਲੇ[1]।
ਇਨ ਹਠ ਰਣ ਕੋ ਮਨ ਮਹਿਂ ਧਾਰਜੋ।
ਨਿਕਸਨ ਸਮੋਂ ਨ ਭਲੋ ਬਿਚਾਰਜੋ-
॥੩੪॥
ਬਾਰਿ ਬਾਰਿ ਪਛੁਤਾਵਤਿ ਮਾਤਾ।
-ਕਹਾਂ ਕਰਮ ਮਮ ਲਿਖਜੋ ਬਿਧਾਤਾ।
ਸਭਿ ਤੇ ਪੂਰਬ ਮੈਂ ਕਿਮ ਮਰੌਂ।
ਸੁਤ ਪੌਤ੍ਰਨਿ ਦੁਖ ਜਿਯਤਿ ਨ ਭਰੌਂ
॥੩੫॥
ਸ਼੍ਰੀ ਬਾਬਾ ਨਾਨਕ ! ਸੁਖ ਕਰੋ।
ਸੰਕਟ ਪਰਜੋ ਅਧਿਕ ਸੋ ਹਰੋ।
ਸ਼੍ਰੀ ਦੇਵੀ ਮਾਤਾ ਸੁਖ ਦਾਤੀ !

[1]ਹਿਤ ਤੇ ਅਨਹਿਤ ਨੂੰ ਨਹੀਂ (ਪਛਾਣ) ਸਕਦੇ (ਐਸੀ) ਕੁਢੱਵੀ (ਗੱਲ ਆ ਬਣੀ ਹੈ)।

ਸੁਤ ਕੀ ਮਤਿ ਕੀਜੈ ਅਵਿਦਾਤੀ[1] ॥੩੬॥
ਜਿਮ ਅਪਨੋ ਪਰਵਾਰ ਬਚਾਵੈਂ।
ਸੋ ਪ੍ਰਕਾਰ ਇਨ ਕੌ ਫੁਰਿ ਆਵੈ।
ਕਜਾ ਮੈਂ ਕਰੌਂ ਪੁੱਤ੍ਰ ਨਹਿਂ ਮਾਨੈ।
ਕਹਾਂ ਦੈਵ ਹਮ ਗਤਿ ਕੋ ਠਾਨੈ[1] ॥੩੭॥

[1]ਉੱਜਲ।

[1]ਅਸੀਂ ਕੀਕੂੰ ਦੈਵਗਤੀ ਨੂੰ ਸਮਝ ਸਕੀਏ। [ਠਾਨਨਾ=ਵਿਚਾਰ ਨਾਲ ਨਿਸ਼ਚੈ ਕਰ ਸਕਣਾ]।

ਲਿਖਹਿਂ ਬਿਦਾਵਾ ਜੇ ਚਲਿ ਜਾਵੈਂ।
'ਬਚਹਿਂ ਨਹੀਂ' ਸੁਤ ਬਾਕ ਅਲਾਵੈਂ।
ਜਯੋਂ ਕਯੋਂ ਕਹਯੋ ਸਾਚ ਜਿਨ ਕੇਰਾ।
ਪਰਖਯੋ ਬਹੁਤ ਬਾਰਿ ਦ੍ਰਿਗ ਹੇਰਾ ॥੩੮॥
ਰਹੈਂ ਦੁਰਗ ਮਹਿਂ, ਨੀਕ ਨ ਸੋਈ।
ਨਿਕਰਨ ਮਸਲਤਿ ਕਹਿ ਸਭਿ ਕੋਈ।
ਅਬਿ ਅਰਿ ਮਾਨਹਿ, ਕਰਹਿ ਨਿਕਾਰਨ।
ਪੁਨ ਹਟਿ ਜਾਇ ਕਰੈ ਬਿਚ ਮਾਰਨ-† ॥੩੯॥

†ਇਹ ਸਾਖੀ ਸੌ ਸਾਖੀ ਦੀ ੫੪ਵੀਂ ਸਾਖੀ ਵਿਚ ਹੈ। ਓਥੇ ਦੇਵੀ ਤੋਂ ਮੰਗ ਨਹੀਂ ਲਿਖੀ।

ਇਮ ਹੀ ਸਿੰਘ ਧਰੈਂ ਦੁਚਿਤਾਈ।
ਚਹੈਂ ਵਹਿਰ[1], ਗੁਰ ਤਜਯੋ ਨ ਜਾਈ।
-ਜਿਨ ਆਗੇ ਘਾਲਨ ਕੋ ਘਾਲ।
ਸੇਵਾ ਕਰਤੇ ਰਹੇ ਬਿਸਾਲ ॥੪੦॥
ਜੁਗ ਲੋਕਨਿ ਕੇ ਜੌਨ ਸਹਾਈ।
ਅਸ ਗੁਰ ਪੂਰਨ ਕਿਮ ਤਜਿ ਜਾਈਂ।
ਗੁਰੂ, ਸਮੈਂ ਇਸ ਹਠ ਕੋ ਧਾਰਾ।
ਨਹਿਂ ਨਿਕਸਹਿਂ ਚਹਿਂ ਜੰਗ ਅਖਾਰਾ ॥੪੧॥

[1]ਬਾਹਰ ਹੋਣਾ ਚਾਹੁੰਦੇ ਹਨ।

ਮਿਲਿ ਸੌ ਦੋ ਸੈ ਮਸਲਤ ਕਰੈਂ।
ਬਨੀ ਕਠਨਤਾ ਧੀਰ ਨ ਧਰੈਂ।
ਛੁਧਾ ਕਸ਼ਟ ਬਡ ਜਾਇ ਨ ਝਾਲਾ।
ਅਬਿ ਲੌ ਕਾਟਯੋ ਕਾਲ ਦੁਖਾਲਾ ॥੪੨॥
ਨੀਠ ਨੀਠ ਕਿਮ ਰਹਿਬੇ ਪ੍ਰਾਨਾ।
ਰਹਯੋ ਨ ਜਾਇ ਅਬਹਿ ਗਢ ਥਾਨਾ।
ਅੰਨ ਬਿਨਾ ਤਰਸਾਇਂ ਘਨੇਰੇ।

ਨਹਿਂ ਪ੍ਰਾਪਤ ਪੁਨ ਹੈਂ ਦਿਢ ਘੇਰੇ ॥੪੩॥
ਸਪਤ ਦਿਵਸ ਮਹਿਂ ਕਹਿਂ ਤੇ ਆਵੈ।
ਨਾਹਕ ਸਭਿ ਕੇ ਪ੍ਰਾਨ ਗੁਵਾਵੈਂ।
ਨਹੀਂ ਮਵਾਸ ਰਹਯੋ ਅਬਿ ਜਾਇ।
ਛੁਧਤ ਮਰੈਂ ਸਿਖ ਤੌਂ ਛੁਟਕਾਇੰ ॥੪੪॥
ਨਾਹਕ ਲਰਨ ਮਰਨ ਅਬਿ ਇਹਾਂ।
ਸਤਿਗੁਰ ਕੇ ਉਰ ਆਇ ਨ ਕਹਾਂ[1]। [1]ਕੋਈ ਬਾਤ।
ਸਭਿ ਜੇ ਨਿਕਸਿ ਚਲਹੁਗੇ ਰਾਹੂ।
ਰਹਿਹੈਂ ਗੁਰੂ ਦੁਰਗ ਕੇ ਮਾਹੂ? ॥੪੫॥
ਚਲੈਂ ਸੰਗ ਹੀ[1] ਇਨ ਬਨ ਆਵੈ। [1]ਨਾਲ ਹੀ ਚਲਣਗੇ।
ਭਲੀ ਨਹੀਂ ਇਹ ਲਿਖਤ ਕਰਾਵੈਂ।
ਸਿੱਖੀ ਬੀਜ ਜਾਇ[1] ਜਗ ਮਾਂਹੀ। [1]ਦੂਰ ਹੋ ਜਾਏਗਾ।
ਨਿੰਦਾ ਹੁਇ ਹਮਰੀ ਜਹਿਂ ਕਾਂਹੀ ॥੪੬॥
ਚਲਹਿਂ ਨਿਕਸਿ ਪ੍ਰਭੁ ਬਿਨਾ ਲਿਖਾਏ।
ਸਭਿ ਹੀ ਸ਼ੁਭ ਕਾਰਜ ਬਨਿ ਜਾਏ।
ਨਾਂਹਿਤ ਲਿਖਹੁ ਬਿਦਾਵਾ ਚਲਹੁ।
ਜੀਵਤਿ ਰਹੋ ਫੇਰ ਕਬਿ ਮਿਲਹੁ' ॥੪੭॥
ਇੱਤਯਾਦਿਕ ਸਭਿ ਦੁਰਗ ਮਝਾਰਾ।
ਮਿਲਿ ਮਿਲਿ ਜਹਿਂ ਜਹਿਂ ਕਰਹਿਂ ਉਚਾਰਾ।
ਚਲਾ ਚਲੀ ਸਭਿਹਿਨਿ ਮਹਿਂ ਭਈ।
ਛੁਧਿਤਿ ਅਧਿਕ ਤੇ ਧੀਰ ਨ ਲਈ ॥੪੮॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਸ਼੍ਰੀ ਗੁਜਰੀ ਅਰ ਸਿੰਘਨ' ਪ੍ਰਸੰਗ ਬਰਨਨੰ ਨਾਮ ਉਨਤੀਸਮੋ ਅੰਸੂ ॥੨੯॥

## ੩੦. [ਬਿਦਾਵਾ ਲਿਖਾਯਾ। ਨਿਕਲਣ ਦੀ ਤਿਆਰੀ]

੨੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੧

ਦੋਹਰਾ:

ਢਿਗ ਖ੍ਵਾਜੇ ਮਰਦੂਦ ਕੇ, ਲਿਖਾ ਨੁਰੰਗ ਪਠਾਇ।
'ਕਸਮ ਖ਼ੁਦਾਇ ਕੁਰਾਨ ਦੀ, ਕਸਮ ਪਿਕੰਬਰ ਖਾਇ ॥੧॥

ਚੌਪਈ:

ਮੋਹਿ ਹਾਥ ਕੋ ਲਿਖ੍ਯੋ ਸੁ ਲੈ ਕੇ।
ਸੱਯਦ ਕਿਸੇ ਭਲੇ ਕੋ ਦੈ ਕੇ।
ਸਿਰ ਪਰ ਧਰਿ ਕੈ ਜਾਇ ਕੁਰਾਨ।
ਮਿਲਹਿ ਗੁਰੂ ਸੰਗ ਕਰਹਿ ਬਖਾਨ ॥੨॥
ਜਿਸ ਬਿਧਿ ਕਰਿ ਗੁਰ ਮਨ ਪਤਿਆਵੈ।
ਸੋ ਕਰਿ ਦੇਹੁ ਨਿਕਸਿ ਜਿਮ ਆਵੈ।
ਜਯੋਂ ਕਯੋਂ ਕਰਿ ਗੁਰ ਕਰਹੁ ਨਿਕਾਰਨਿ।
ਮੁਝ ਲਗਿ ਪਹੁੰਚਹਿ ਤਜਿ ਰਣ ਦਾਰੁਨ'
॥੩॥
ਸਭਿ ਉਮਰਾਵ ਬ੍ਰਿੰਦ ਗਿਰ ਰਾਜੇ।
ਮਿਲੇ ਏਕ ਥਲ ਮਸਲਤ ਕਾਜੇ।
ਸਕਲ ਵਕੀਲ ਭਏ ਮਉਜੂਦ।
ਤਬਿ ਬੋਲ੍ਯੋ ਖ੍ਵਾਜਾ ਮਰਦੂਦ ॥੪॥
'ਹਜ਼ਰਤ ਲਿਖਿ ਭੇਜ੍ਯੋ ਪਰਵਾਨਾ।
ਜਿਮ ਮਾਤਾ ਚਹਿ ਧਰਮ ਇਮਾਨਾ।
ਤਿਮ ਲਿਖਿ ਪਠਹੁ ਨ ਬਿਲਮ ਲਗਾਵਹੁ।
ਸਭਿ ਰਾਜੇ ਦਿਜ ਭਲੇ ਬੁਲਾਵਹੁ ॥੫॥
ਇਤ ਅੰਤਰ ਤੇ ਨਿਕਸ ਨ ਹਾਰੇ[1]।
ਉਤ ਹਜ਼ਰਤ ਤੁਰਨਤਾ ਧਾਰੇ।
ਦਿਨ ਮਹਿਂ ਇਕ ਦੁਇ ਸ਼ੁਤਰ ਸਊਰ।
ਭੇਜਤਿ ਸ਼ਾਹ ਅਹੈ ਬਹੁ ਦੂਰ' ॥੬॥
ਜ਼ੋਰਦਸਤ ਬੋਲ੍ਯੋ 'ਇਕ ਮਾਈ[1]।
ਨਿਕਸ੍ਯੋ ਚਹੈਂ ਸਿੰਘ ਸਮੁਦਾਈ।
ਰਹੇ ਸੁ ਓਦਰ ਅੰਨ ਬਿਹੀਨੇ।
ਗਏ ਵਕੀਲ ਦੇਖਿ ਸਭਿ ਚੀਨੇ' ॥੭॥
ਭੀਮਚੰਦ ਕਹਿ 'ਸੁਨਹੁ ਨਵਾਬ!

[1]ਇਧਰੋਂ (ਗੁਰੂ ਜੀ) ਅੰਦਰੋਂ ਨਾ ਨਿਕਲੇ ਤੇ ਨਾ ਹਾਰੇ।

[1]ਮਾਤਾ ਜੀ।

ਇਸ ਕਾਰਜ ਕੋ ਕਰਹੁ ਸ਼ਿਤਾਬ।
ਮੋਰ ਵਕੀਲ ਮਾਤ ਸਮੁਝਾਈ।
ਅਸ ਨਹਿਂ ਹੋਇ ਬਹੁਰ ਫਿਰ ਜਾਈ'
॥ ੮ ॥
ਕਹਜੋ ਵਜ਼ੀਦ 'ਕਰਹੁ ਅਬਿ ਤਜਾਰ।
ਸੱਯਦ ਦਿਜਬਰ ਲੀਨ ਹਕਾਰਿ।
ਧੇਨੁ ਚੂਨ ਕੀ[1] ਧਰਿ ਕਰਿ ਥਾਰੀ।
ਰਾਖੇ ਸਾਲਗਰਾਮ ਅਗਾਰੀ ॥ ੯ ॥
ਲਿਖਿ ਕਾਗਦ ਪਰ ਸਪਥ ਸਭਿਨਿ ਕੀ।
ਧੇਨੁ ਨਿਕਟ ਧਰਿ ਛੁਰੀ ਨਗਨ ਕੀ।
'ਸ਼੍ਰੀ ਗੁਰ ! ਤਕਹਿਂ ਜਿ ਬੁਰਾ ਤਿਹਾਰੋ।
ਲਗਹਿ ਪਾਪ ਗੋ ਬੱਧ ਕੋ ਭਾਰੋ ॥ ੧੦ ॥
ਸਭਿ ਹਮ ਪਰਹਿਂ ਧਰਮ ਤੇ ਦੂਰ।
ਜੌਂ ਤੁਮ ਸੋਂ ਹਮ ਬੋਲਹਿਂ ਕੂਰ।
ਸ਼ਾਲਗਰਾਮ ਇਸ਼ਟ ਕੀ ਆਨ।
ਤਕਹਿਂ ਬੁਰਾ ਅਘ ਲਾਗਹਿ ਆਨ'
॥ ੧੧ ॥
ਜੰਮੂਪਤਿ ਭੂਪਤਿ ਕਹਿਲੂਰੀ।
ਗਿਰਪਤਿ ਸਭਿ ਆਦਿਕ ਹੰਡੂਰੀ।
ਲਿਖਿ ਲਿਖਿ ਸਪਥ ਮੁਹਰ ਸਭਿ ਕਰੀ।
ਦਿਜਬਰ ਅਰੁ ਵਕੀਲ ਤਿਸ ਘਰੀ
॥ ੧੨ ॥
ਸੱਯਦ ਸਿਰ ਪਰ ਧਰੀ ਕੁਰਾਨ।
ਲਿਖਾ ਨੁਰੰਗ ਕਾ ਲੀਨਸਿ ਪਾਨ।
ਦੋਨਹੁਂ ਕੋ ਆਗੈ ਸਭਿ ਕਰਿ ਕੈ।
ਬ੍ਰਿੰਦ ਵਕੀਲ ਗਏ ਗਢ ਬਰਿ ਕੈ ॥ ੧੩ ॥
ਪ੍ਰਥਮ ਗੁਰੂ ਪਗ ਬੰਦਨ ਕੀਨਿ।
ਸ਼ਾਹੁ ਹਕੀਕਤ ਸਭਿ ਕਹਿ ਦੀਨਿ।
'ਇਹ ਦੇਖਹੁ ਹਜ਼ਰਤ ਨਿਜ ਹਾਥ।
ਲਿਖਿ ਕਰਿ ਪਠਜੋ ਆਪ ਕੇ ਸਾਥ
॥ ੧੪ ॥
ਇਹ ਸੱਯਦ ਸਿਰ ਧਰੀ ਕੁਰਾਨ।

[1]ਆਟੇ ਦੀ ਗਾਂ।

ਕਸਮ ਪਿਕੰਬਰ ਲਿਖੀ ਮਹਾਨ।
ਬੀਚ ਖੁਦਾਇ ਦਿਯੋ ਕਰਿ ਨੇਹੂ[1]।
ਮਿਲਿਬੇ ਕੀ ਅਭਿਲਾਖ ਅਛੇਹੂ ॥੧੫॥
ਇਹ ਦਿਜ ਸਭਿ ਗਿਰਪਤਨਿ ਪਠਾਯੋ।
ਸਾਲਗ੍ਰਾਮ ਸਿਰ ਧਰਿ ਕਰਿ ਆਯੋ।
ਨਿਜ ਨਿਜ ਮੁਹਰ ਲਿਖਤ ਕਰਿ ਦੀਨੀ।
ਥਾਲੀ ਬਿਖੈ ਧੇਨੁ ਥਿਰ ਕੀਨੀ ॥੧੬॥
ਅਬਿ ਤੌਂ ਕਰੋ ਰਿਦੈ ਬਿਸਵਾਸੂ।
ਚਲਿ ਕਰਿ ਮਿਲਹੁ ਸ਼ਾਹ ਚਹਿ ਪਾਸੂ।'
ਸੁਨਿ ਗੁਰ ਨਹਿਂ ਮਨ ਲਜਾਵਤਿ ਭਏ।
ਤਬਿ ਮਾਤਾ ਕੇ ਤੀਰ ਸਿਧਏ ॥੧੭॥
ਮਸਤਕ ਟੇਕਿ ਬੈਠਿ ਕਰਿ ਭਾਖਾ।
'ਸੁਨਹੁ ਮਾਤ ! ਜਿਮ ਤੁਮ ਅਭਿਲਾਖਾ।
ਸੋ ਬਿਧਿ ਹਜ਼ਰਤ ਕੀਨਿ ਪਠਾਈ।
ਤਿਮ ਹੀ ਸਪਥ ਗਿਰੇਸ਼ੁਨਿ ਖਾਈ ॥੧੮॥
ਲੇ ਨਿਕਸਹੁ ਅਪਨੋ ਪਰਿਵਾਰਾ।
ਜਿਤ ਇੱਛਾ ਤਿਤ ਕਰਹੁ ਪਧਾਰਾ।
ਪੁਨ ਸਤਿਗੁਰ ਥਿਰ ਰਹੌਂ ਨ ਇਹਾਂ।
ਨਿਕਸ ਚਲਹਿੰਗੇ ਪਹੁੰਚਹੁ ਜਹਾਂ' ॥੧੯॥
ਦੇਖਿ ਅਨੰਦਤਿ ਜਨਨੀ ਭਈ।
ਸੁਤ ਸਮੁਝਾਵਨਿ ਕੋ ਪੁਨ ਗਈ।
ਕਹਿ ਲਗਿ ਕਹੌਂ ਕਥਾ ਬਿਸਥਾਰਾ।
ਨਹਿ ਮਾਨੈਂ ਬਹੁ ਭਾਂਤਿ ਉਚਾਰਾ ॥੨੦॥
ਰਾਇ ਗੁਲਾਬ ਸ਼ਾਮ ਸਿੰਘ ਦੋਊ[1]।
'ਜਨਨੀ ਭਨੈ ਮਾਨ ਲਿਹੁ ਸੋਊ।
ਕਰਿ ਲੀਨੇ ਬਡ ਜੰਗ ਅਖਾਰੇ।
ਨਿਕਸਹੁ ਲਿਹੁ ਬਚਾਇ ਪਰਵਾਰੇ' ॥੨੧॥
ਭਈ ਕੋਪ ਮਨ ਮਾਤ ਬਡੇਰੀ।
ਲਿਖਯੋ ਬਿਦਾਵਾ 'ਜਨਿਨਿ ਨ ਤੇਰੀ।'
ਉਠਿ ਕਰਿ ਆਈ ਕੀਨਸਿ ਤਜਾਰੀ।

[1]ਪ੍ਰੇਮ ਕਰ।

[1]ਦੋਨਾਂ ਨੇ (ਕਹਿਆ)।

ਜੁਗ ਪੌਤ੍ਰੇ ਪ੍ਰਿਯ ਕਰੇ ਅਗਾਰੀ ॥੨੨॥
ਉਚਰਜੋ ਸੂਤ[1] ਸੰਗ ਤਤਕਾਲਾ।
'ਸਜੰਦਨ ਕੀਜੈ ਤਜਾਰ ਬਿਸਾਲਾ।
ਤ੍ਰਿਪਤ ਤੁਰੰਗਨ ਦੇਹੁ ਨਿਹਾਰੀ।
ਡਾਰੋ ਜ਼ੀਨ ਨ ਧਰੋ ਅਵਾਰੀ' ॥੨੩॥
ਦੇਖਿ ਮਾਤ ਕੀ ਗਤਿ ਧ੍ਰਿਤ ਹਾਲੇ।
ਲਿਖਿਨਿ ਬਿਦਾਵਾ ਸਿੰਘ ਦੁਖਾਲੇ।
ਕਾਗਦ ਦੀਹ[1] ਕਲਮ ਰੁਸ਼ਨਾਈ[2]।
ਸ੍ਰੀ ਕਲਗ਼ੀਧਰ ਪਾਸ ਰਖਾਈ ॥੨੪॥
ਲਾਗੇ ਲਿਖਿਨਿ ਬਿਦਾਵਾ ਸਾਰੇ।
ਚਹੈਂ ਬਚਾਯੋ ਪ੍ਰਾਨਨ ਪਜਾਰੇ।
ਮਹਾਂ ਕਸ਼ਟ ਸਭਿ ਕੌ ਤਬਿ ਹੋਵਾ।
ਕਰਜੋ ਜੁ ਪ੍ਰਣ ਸੋ ਸਗਰੋ ਖੋਵਾ ॥੨੫॥
ਗੁਰੂ ਤਜੇ ਨਹਿਂ, ਤਜਜੋ ਸਰੀਰ[1]।
ਪਛੁਤਾਵਤਿ ਚਿਤ ਭਏ ਅਧੀਰ।
ਪਿਖਹਿਂ ਪਰਸਪਰ ਲਿਖਤੇ ਜਾਹਿਂ।
ਹੋਇ ਉਦਾਸ ਗੁਰੂ ਲਿਖਵਾਹਿ ॥੨੬॥
ਚਾਲੀ ਸਿੰਘ ਰਹੇ ਹਠ ਧਾਰਿ।
ਨਹੀਂ ਲਿਖਹਿਂ, ਗੁਰ ਕੀਨਿ ਉਚਾਰ।
'ਤੁਮ ਭੀ ਲਿਖਹੁ ਬਨਹੁ ਸਭਿ ਸੰਗੀ।
ਕਜੋਂ ਹਟਿ ਰਹੇ, ਨ ਹੁਇ ਇਕ ਰੰਗੀ' ॥੨੭॥
ਉਦੈ ਸਿੰਘ ਆਲਮ ਸਿੰਘ ਆਦਿ।
ਸੁਨਿ ਪਿਖਿ ਕੈ ਬਿਸਮੇ ਸੰਬਾਦ।
ਕਹਨਿ ਲਗੇ 'ਹਮ ਲਿਖਹਿਂ ਨ ਕੋਈ।
ਘਾਲੀ ਘਾਲ ਬਾਦ ਹੁਇ ਸੋਈ ॥੨੮॥
ਦੋਨਹੁਂ ਲੋਕਨਿ ਸੰਗ ਸਹਾਈ।
ਅਸ ਗੁਰ ਕੋ ਕਜੋਂ ਕਰਿ ਤਜਿ ਜਾਈਂ।
ਨਿਕਸਹੁ ਦੁਰਗ ਕਿ ਰਹੀਐ ਅੰਤਰ।
ਹਮ ਨਹਿਂ ਛੋਰੈਂ ਸੰਗ ਨਿਰੰਤਰ' ॥੨੯॥
ਇਕ ਦੁਇ ਬਾਰਿ ਕਹਜੋ ਗੁਰ ਫੇਰ।

[1]ਰਥਵਾਹੀ।

[1]ਵੱਡਾ। [2]ਸਿਆਹੀ।

[1]ਪ੍ਰਣ ਇਹ ਸੀ ਕਿ ਸੀਸ ਦਿਆਂਗੇ ਪਰ ਗੁਰੂ ਨਹੀਂ ਤਜਾਗਾਂਗੇ, ਹੁਣ ਕੀ ਕੀਤਾ ਕਿ) ਗੁਰੂ ਛੱਡਿਆ ਪਰ ਸ੍ਰੀਰ (ਦਾ ਪਿਆਰ) ਨਾ ਛੁੱਟਾ।

'ਕ੍ਯੋਂ ਤੁਮ ਲਿਖਹੁ ਨ? ਲਾਵਹੁ ਦੇਰ।'
ਹਾਥ ਜੋਰਿ ਸਭਿ ਕਰੀ ਪ੍ਰਣਾਮ।
'ਹਮ ਤੋ ਰਹੈਂ ਆਪ ਕੀ ਸ਼ਾਮ' ॥੩੦॥
ਦਯਾ ਸਿੰਘ ਤੇ ਆਦਿਕ ਪੰਚੇ।
ਪੰਚਹੁੰ ਮੁਕਤੇ ਸਿੱਖੀ ਸੰਚੇ।
ਦਸ ਇਹ ਰਹੇ ਤੀਸ ਸਿੱਖ ਔਰ।
ਉਦੈ ਸਿੰਘ ਆਦਿਕ ਭਟ ਮੌਰ[1] ॥੩੧॥
ਚਾਲੀ ਸਿੰਘ ਨਹੀਂ ਤਬਿ ਲਿਖ੍ਯੋ[1]।
ਅਪਰ ਸਭਿਨਿ ਲਿਖਿ ਦੀਨਸਿ ਪਿਖ੍ਯੋ।
-ਰਹ੍ਯੋ ਬੀਜ- ਉਰ ਗੁਰੂ ਬਿਚਾਰਾ।
-ਵਧੈ ਪੰਥ ਪੁਨ ਮੋਹਿ ਉਦਾਰਾ ॥੩੨॥
ਹੁਇ ਸਾਬਤ ਰਣ ਜੂਝਹਿਂ ਜੋਈ।
ਅਵਨੀ ਰਾਜ ਭੋਗ ਹੈ ਸੋਈ-।
ਕਾਗਦ ਲਿਖ੍ਯੋ ਜੇਬ ਲੇ ਡਾਰਾ।
ਬਹੁਰ ਵਕੀਲਨਿ ਪਾਸ ਹਕਾਰਾ ॥੩੩॥
'ਸਭਿ ਕੀ ਆਨ ਕਰੀ ਲਿਖਿ ਜੋਈ।
ਕਾਗਦ ਹਮ ਕੋ ਦੀਜੈ ਸੋਈ।'
ਕਹਿਲੂਰੀ ਆਦਿਕ ਸਭਿ ਲਿਖ੍ਯੋ।
ਸੋ ਕਾਗਦ ਕਰ ਮਹਿਂ ਲੇ ਪਿਖ੍ਯੋ ॥੩੪॥
ਪੁਨ ਅਵਰੰਗ ਕੋ ਲਿਖ੍ਯੋ ਮੰਗਾਯੋ।
ਲਿਯੋ ਸੰਭਾਰ ਜੇਬ ਮਹਿਂ ਪਾਯੋ।
ਸਭਿ ਕੋ ਕਹ੍ਯੋ 'ਤ੍ਯਾਰ ਹੁਇ ਜਾਵੋ।
ਨਿਕਸਹੁ ਵਹਿਰ ਭਲੇ ਮਗ ਪਾਵਹੁ'
॥੩੫॥
ਤੰਬੂ ਦੀਰਘ ਅਲਪ ਬਨਾਤੀ।
ਨਾਨਾ ਚਿੱਤ੍ਰਤਿ ਬਨੀ ਕਨਾਤੀ।
ਇਕ ਥਲ ਕਰਿ ਕੈ ਆਗ ਲਗਾਈ।
ਬਸਤ੍ਰਾਦਿਕ ਸਭਿ ਦੀਏ ਜਲਾਈ ॥੩੬॥
ਬਚ੍ਯੋ ਖਜ਼ਾਨਾ ਜੇਤਿਕ ਸ਼ੇਖ।
ਪਾਯਹੁ ਸਤੁਦ੍ਰਵ ਬਿਖੇ ਅਸ਼ੇਖ।
ਬਾਸਨ ਕੰਚਨ ਰਜਤ ਕਿ ਪੀਤਰ।
ਡਾਰਿ ਦੀਏ ਸਭਿ ਜਲ ਕੇ ਭੀਤਰ

[1]ਸੂਰਮਿਆਂ ਦੇ ਸ਼ਿਰੋਮਣ।
[1]ਨਾ ਲਿਖਿਆ (ਬਿਦਾਵਾ)।

॥੩੭॥
ਕਿਤਿਕ ਵਸਤੁ ਗਾਡੀ ਵਿਚ ਧਰਨੀ।
ਵਹਿਰ ਨ ਰਾਖੀ ਕਛੁ ਅਰਿ ਹਰਨੀ[1]।
ਅਗਨਿ ਕਿ ਜਲ ਕੈ ਧਰਨਿ ਗਡਾਈ।
ਸੋ ਸਭਿ ਦਫਤਰ ਪਰ ਲਿਖਵਾਈ
॥੩੮॥
ਤਿਨ ਕੇ ਨਾਮ ਲਿਖੀ ਸਭਿ ਵਸਤੂ[1]।
ਥਾਨ ਥਾਨ ਪ੍ਰਤਿ ਸੌਂਪਿ ਸਮਸਤੂ।
ਤੀਛਨ ਸ਼ਸ਼ਤ੍ਰ ਸਕਲ ਕਢਵਾਏ।
ਸਿੰਘਨ ਕੇ ਅੰਗਨ ਲਗਵਾਏ ॥੩੯॥
ਪੁਨ ਸ਼੍ਰੀ ਮੁਖ ਸਭਿ ਕੋ ਫੁਰਮਾਏ।
'ਨਿਕਸਹੁ ਰਾਤ ਮਹਾਂ ਤਮ ਛਾਏ।
ਭੋਰ ਹੋਤਿ ਲੌ ਪਹੁੰਚਹੁ ਦੂਰ।
ਸਾਵਧਾਨ ਹੂਜਹੁ ਬਨਿ ਸੂਰ' ॥੪੦॥
ਇੱਕੀ ਸੈ ਕੋਸਨਿ ਲਗਿ ਰਾਜੂ।
ਅਪਰ ਕਹਾਂ ਲਗਿ ਗਿਨਹਿਂ ਸਮਾਜੂ।
ਸੈਨ ਕੋਸ਼ ਅਨਗਨ ਜਿਸ ਪਾਸੀ।
ਪਚ ਹਾਰਯੋ ਅਵਰੰਗ ਬਲਰਾਸੀ ॥੪੧॥
ਆਨੰਦਪੁਰਿ ਕੇ ਹੇਤੁ ਛੁਡਾਵਨਿ।
ਸਭਿ ਗਿਰਪਤਿ ਕੋ ਦਲ ਚਢਿ ਆਵਨਿ।
ਮੂਰਖ ਲਾਇ ਲਾਇ ਬਲ ਹਾਰੇ।
ਦੇਸ਼ ਬਿਦੇਸ਼ ਸੂਰਮਾ ਸਾਰੇ ॥੪੨॥
ਕਿਸ ਕੋ ਬਲ ਨਹਿਂ ਚਲਯੋ ਕਦਾਈ।
ਪਚਿ ਪਚਿ ਬੈਠੇ ਰਿਪੁ ਸਮੁਦਾਈ।
ਨਹੀਂ ਦੂਣ ਛੋਰੀ ਕਿਸ ਕਾਲ।
ਰਾਖਯੋ ਅਪਨੋ ਤੇਜ ਬਿਸਾਲ ॥੪੩॥
ਸਿੱਖ ਸਖਾ ਕੋ ਬਾਯੁ ਨ ਤਾਤੀ।
ਸੁਖ ਸੋਂ ਸੁਪਤਿ ਨ ਦਿਏ ਅਰਾਤੀ[1]।
ਗਿਰ ਕੇ ਜਨ ਰਾਜੇ ਸਮੁਦਾਈ[1]।
ਅਪਨਿ ਤੇਜ ਤਰ ਰਖੇ ਦਬਾਈ ॥੪੪॥
ਗੁਰੂ ਬਹਾਦਰ ਬਡੇ ਬਡੇਰੇ।
ਰਿਪੁ ਦਸ[†] ਲਾਖ ਨ ਢੂਕੇ ਨੇਰੇ।

[1]ਵੈਰੀ ਦੇ ਲੁੱਟਣ ਲਈ ਬਾਹਰ ਨਾ ਰਹਿਣ ਦਿਤੀ।
[1]ਭਾਵ ਜਲ ਅਗਨੀ ਤੇ ਧਰਤੀ ਦੇ ਖਾਤੇ ਪਾ ਦਿਤੀਆਂ।
[1]ਵੈਰੀ।
[1]ਪਹਾੜੀ ਲੋਗ ਤੇ ਰਾਜੇ।
[†]ਪਾ:-ਦਲ।

ਕੋਸ ਕੋਸ ਲਗਿ ਦੂਰ ਟਿਕਾਏ।
ਮਾਰ ਹਜ਼ਾਰਹੁਂ ਬੀਰ ਖਪਾਏ ॥੪੫॥
ਸੋ ਪ੍ਰਭੁ ਆਪ ਦੁਰਗ ਕੌ ਛੋਰਿ।
ਚਹ੍ਯੋ ਪਯਾਨਾ ਦੱਛਨ ਓਰ।
ਸਭਿ ਕੇ ਗਰਬ ਬਡੇ ਕਰਿ ਭੰਜਨ।
ਸੰਤਨਿ ਜਨ ਕੇ ਮਨ ਕਰਿ ਰੰਜਨ ॥੪੬॥
ਮਹਾਂ ਪ੍ਰਤਾਪ ਦਿਖਾਇ ਬਿਚੱਛਨਿ।
ਚਾਹਤਿ ਭਏ ਜਾਨਿ ਪੁਨ ਦੱਛਨ।
ਜਿਮ ਸ਼੍ਰੀ ਕ੍ਰਿਸ਼ਨ ਕੀਨ ਰਣ ਸੁਥਰਾ[1]। [1]ਚੰਗਾ।
ਪੁਨ ਦੱਛਨ ਗਮਨੇ ਤਜਿ ਮਥੁਰਾ ॥੪੭॥
ਸਿਖ ਕੁਟੰਬ ਤੇ ਭਏ ਉਦਾਸ[1]। [1]ਸਿੱਖਾਂ ਤੋਂ ਤੇ ਕੁਟੰਬ ਤੋਂ।
ਤਜ੍ਯੋ ਸਨੇਹ ਜਾਨਿ ਦੁਖ ਰਾਸ।
ਚਲ੍ਯੋ ਚਹਤਿ ਤਜਿ ਕਰਿ ਧਨ ਧਾਮੂ।
ਜਿਮ ਤਜਿ ਔਧਿ[1] ਗਏ ਸ਼੍ਰੀ ਰਾਮੂ ॥੪੮॥ [1]ਅਯੁੱਧਯਾ।
ਕਹੌਂ ਕਹਾਂ ਲਗਿ ਗੁਰੂ ਬਡਾਈ।
ਜਿਨ ਕੇ ਚਲਿਤ ਲਖੇ ਨਹਿਂ ਜਾਈਂ।
ਰਹਿਨ ਦੁਰਗ ਮਹਿਂ ਕਿਨੇ ਨ ਮਾਨ੍ਯੋਂ।
'ਚਲਹੁ ਤ੍ਯਾਰ ਹ੍ਵੈ' ਤਬਹਿ ਬਖਾਨ੍ਯੋ ॥੪੯॥
ਸ਼ਾਹ ਗਿਰੇਸ਼ ਵਕੀਲ ਘਨੇਰੇ।
ਭੇਦ ਦੰਡ ਕਰਿ ਜਤਨ ਬਡੇਰੇ।
ਗੁਰੂ ਅਭੁੱਲ ਮਨਾਏ ਨਿਕਸਨਿ।
ਮਾਤ ਖਾਲਸੇ ਕੋ ਕਹਿਬੋ ਮਨਿ[1] ॥੫੦॥ [1]ਅਭੁੱਲ ਗੁਰੂ ਨੂੰ ਮਾਤਾ ਤੇ ਖਾਲਸੇ ਨੇ ਨਿਕਸਨਾ ਮਨਾਇਆ (ਜਿਨ੍ਹਾਂ ਦਾ) ਕਹਿਣਾ ਮੰਨਕੇ (ਨਿਕਲਨਾ ਪਿਆ)।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਦੁਰਗ ਨਿਕਸਨ ਤਿਆਰੀ' ਪ੍ਰਸੰਗ ਬਰਨਨੰ ਨਾਮ ਤ੍ਰਿੰਸਤੀ ਅੰਸੂ ॥੩੦॥

## ੩੧. [ਅਨੰਦਪੁਰ ਛੋੜਨਾ]

੩੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੨

ਦੋਹਰਾ:
ਸਭਿਨਿ ਸੁਨਜੋ ਗੁਰ ਬਾਕ ਕੋ, ਭਏ ਤਜਾਰ ਸਮੁਦਾਇ।
ਆਯੁਧ ਗਨ ਸਿੰਘਨਿ ਧਰੇ, ਹੁਇ ਸਵਧਾਨ ਤਦਾਇ ॥੧॥
ਚੌਪਈ:
ਅਪਨੇ ਅਪਨੇ ਬੰਧਿ ਬੰਧਿ ਭਾਰ।
ਸ਼ਸਤ੍ਰ ਧਰੇ, ਸਿਰ ਲੀਨਸਿ ਧਾਰਿ[1]। [1]ਭਾਰ) ਮਿਟ ਤੇ ਚਾ ਲਏ ਤੇ ਸ਼ਸਤ੍ਰ ਲਾ ਲਏ।
ਜਿਸ ਕੋ ਸ਼ਕਤਿ ਉਠਾਵਨ ਕੇਰੀ।
ਸੋ ਤਿਨ ਸੀਸ ਧਰੀ ਤਿਸ ਬੇਰੀ ॥੨॥
ਚਾਰ ਘਟੀ ਜਬਿ ਨਿਸਾ ਗੁਜ਼ਾਰੀ।
ਨੀਕੇ ਭਈ ਸਭਿਨਿ ਕੀ ਤਜਾਰੀ।
ਸ੍ਰੀ ਮੁਖ ਤੇ ਤਬਿ ਹੁਕਮ ਬਖਾਨਾ।
'ਕਰੈਂ ਇਕੱਤ੍ਰ ਬਿਹੀਰ ਪਿਆਨਾ[1]' ॥੩॥ [1]ਵਹੀਰ ਇਕੱਠਾ ਹੋਕੇ ਤੁਰਨਾ ਕਰੇ।
ਸੁਨਿ ਆਇਸੁ ਕੋ ਨਰ ਚਲਿ ਪਰੇ।
ਦੁਰਗ ਵਹਿਰ ਨਿਕਸੇ ਦੁਖ ਭਰੇ।
ਪੂਰਬ ਦਿਸ਼ ਕੋ ਮੁਖ ਕਰਿ ਚਲੇ।
ਕੋ ਅਗੈ ਕੋ ਪਾਛੈ ਮਿਲੇ ॥੪॥
ਪਹਿਰ ਨਿਸਾ ਬੀਤੀ ਜਿਸ ਕਾਲਾ।
ਮਾਤਾ ਤਜਾਰ ਸਮਾਜ ਸੰਭਾਲਾ।
ਇਕ ਖੱਚਰ ਪਰ ਲਾਦੀ ਮੁਹਰੈਂ।
ਇਕ ਦੁਇ ਦਾਸ ਚਲੇ ਕਰਿ ਮੁਹਰੈ[1] ॥੫॥ [1]ਅੱਗੇ।
ਲਘੁ ਪੌਤ੍ਰੇ ਦੋਨਹੁ ਲੇ ਸਾਥ।
'ਸਜੰਦਨ ਚਢਹੁ' ਕਹਜੋ ਗੁਰ ਨਾਥ।
ਪ੍ਰਥਮ ਅਪਨਿ ਤੇ ਦੁਊ ਚਢਾਏ।
ਬਹੁਤ ਚਢੀ ਮਾਤਾ ਸਹਿਸਾਏ ॥੬॥
ਸਤਿਗੁਰ ਮਹਿਲ ਸੁੰਦਰੀ ਮਾਤ।
ਅਰੁ ਸਾਹਿਬ ਦੇਵੀ ਚਿਤ ਸ਼ਾਤ।
ਨਮੋ ਕਰੀ ਗੁਰ ਕੌ ਕਰ ਜੋਰੇ।
ਦੋਨਹੁ ਤਬਿ ਅਰੂਢਿ ਕਰਿ ਡੋਰੇ ॥੭॥
ਆਇਸ ਪਾਇ ਨਿਕਸਿ ਕਰਿ ਚਾਲੀ।

ਸ਼ਯਾਮ ਜਾਮਨੀ ਬਹੁ ਤਮ ਵਾਲੀ।
ਅਪਰ ਜਿ ਨਰ ਨਹਿਂ ਲਰਨੇ ਹਾਰੇ।
ਸੋ ਮਿਲਿ ਮਿਲਿ ਕਰਿ ਵਹਿਰ ਪਧਾਰੇ ॥੮॥
ਗਯੋ ਬਹੀਰ ਉਲੰਘਿ ਕਈ ਕੋਸ।
ਬੈਠੇ ਸਤਿਗੁਰ ਦੁਰਗ ਸਰੋਸ।
ਸਨੇ ਸਨੇ ਸਭਿ ਕਰਿ ਕਰਿ ਤਯਾਰ।
ਚਲੇ ਲੋਕ ਸਭਿ ਪੰਥ ਮਝਾਰ ॥੯॥
ਸਾਵਧਾਨ ਜੋ ਸ਼ਸਤ੍ਰ ਸਮੇਤ।
ਰਖੇ ਸਿੰਘ ਢਿਗ ਲਰਿਬੇ ਹੇਤ।
ਡੇਢਕ ਜਾਮ ਜਾਮਨੀ ਗਈ।
ਤਬਿ ਸਤਿਗੁਰ ਨਿਜ ਤਯਾਰੀ ਕਈ ॥੧੦॥
ਨਿਕਸੇ ਪ੍ਰਥਮ ਗਏ ਤਿਸ ਜਾਇ।
ਸ਼੍ਰੀ ਗੁਰ ਤੇਗ ਬਹਾਦਰ ਥਾਇ।
ਖਰੇ ਹੋਇ ਦਰਬਾਰ ਅਗਾਰੀ।
ਕਰਿ ਅਰਦਾਸ ਬੰਦਨਾ ਧਾਰੀ ॥੧੧॥
ਬਹੁਰੋ ਊਚੇ ਕੀਨ ਬਖਾਨ।
'ਹੈ ਕੋ ਸਾਧ ਰਹੈ ਇਸ ਥਾਨ?
ਝਾਰੂ ਦੀਪਕ ਨਿਤ ਪ੍ਰਤਿ ਕਰੈ।
ਸ਼੍ਰੀ ਗੁਰਦੇਵ ਸੇਵ ਹਿਤ ਧਰੈ' ॥੧੨॥
ਤੀਨ ਬਾਰਿ ਗੁਰ ਬਚਨ ਉਚਾਰਾ।
ਨਹਿਂ ਕੋ ਬੋਲਯੋ ਡਰ ਉਰ ਧਾਰਾ।
ਅਚਰਜ ਸ੍ਵਾਂਗ ਬਿਸਾਲ ਅਰੰਭੇ।
ਰਹੀ ਨ ਧੀਰਜ ਭਏ ਅਚੰਭੇ ॥੧੩॥
ਇਕ ਗੁਰਬਖਸ਼ ਸਾਧ ਢਿਗ ਖਰਯੋ।
ਤਿਸੈ ਬਿਲੋਕਤਿ ਬਾਕ ਉਚਰਯੋ।
'ਬਸਹੁ ਇਹਾਂ ਤੁਮ ਸੇਵਾ ਕਰੋ।
ਕਰਿ ਸੇਵਾ ਨਿਜ ਜਨਮ ਸੁਧਰੋ' ॥੧੪॥
ਮਹਾਂਦੇਵ ਤਿਸ ਕਾ ਗੁਰ ਬੋਲਾ[1]।
'ਖਾਇ ਕਹਾਂ ਤੇ ਰਹੈ ਅਡੋਲਾ?
ਮਹਾਂ ਕੁਮਤਿ ਧਰਿ ਨੀਚ ਪਹਾਰੀ।

[1]ਤਿਸ ਦਾ ਮੁਰਸ਼ਿਦ ਮਹੰਦੇਵ ਸ਼੍ਰੀ ਸੋ ਬੋਲਿਆ।

ਕਰਹਿਂ ਬੈਰ ਪਸ਼ਚਾਤ ਤੁਮਾਰੀ ॥੧੫॥
ਭੋਜਨ ਚਹੀਐ ਨਿਤ ਪ੍ਰਤਿ ਖਾਨੇ।
ਤੁਮ ਬਿਨ ਹਮ ਕੋ ਕੁਊ ਨ ਜਾਨੇ।
ਕਹੈਂ ਕਹਾਂ ਰਾਵਰ ਸਭਿ ਜਾਨੇ।
ਸੇਵਹਿ ਨਿਤ, ਕਰਿ ਦੇਹੁ ਠਿਕਾਨੇ[1]' ॥੧੬॥

[1]ਠਿਕਾਨਾ ਕਰ ਦਿਓ।

ਸੁਨਿ ਸ਼੍ਰੀ ਮੁਖਿ ਤੇ ਤਿਸਹਿ ਉਚਾਰਾ।
'ਇਹ ਸਾਚੋ ਹੈ ਗੁਰ ਦਰਬਾਰਾ।
ਅੰਨ ਭਰੀ ਗਾਡੀ ਇਹ ਖਰੀ।
ਸੋ ਸੰਭਾਰਿ ਰਾਖੋ ਲਿਹੁ ਧਰੀ ॥੧੭॥
ਸੰਧਜਾ ਸਮੈਂ ਸਦਾ ਗੁਰ ਦਰਸ਼ਨ।
ਬਰਤਹਿ ਵਿਚ ਦਿਵਾਨ ਕੇ ਪਰਸਨ[1]।

[1]ਦੀਵਾਨ ਦੇ ਵਿਚ ਦਰਸ਼ਨ ਪਰਸਨ ਹੋਵੇਗਾ। (ਅ) ਪ੍ਰਸੰਨਤਾ ਨਾਲ ਦਰਸ਼ਨ ਹੋਵੇਗਾ।

ਕਿਸ ਪ੍ਰਕਾਰ ਹ੍ਵੈ ਕਮੀ ਨ ਕਾਈ।
ਨਿਸ ਦਿਨ ਹਮ ਤੁਮ[1] ਹੋਹਿਂ ਸਹਾਈ ॥੧੮॥

[1]ਤੁਹਾਡੇ।

ਨਹਿਂ ਕਿਮ ਗ਼ਮੀ ਕਰਹੁ ਮਨ ਮਾਂਹੀ।
ਇਸ ਥਲ ਕਮੀ ਹੋਇ ਕਿਮ ਨਾਂਹੀ।'
ਇੱਤਜਾਦਿਕ ਕਹਿ ਧੀਰਜ ਦੀਨੀ।
ਤਬਿ ਤਿਨ ਸੁਨਿ ਪਦ ਬੰਦਨ ਕੀਨੀ ॥੧੯॥
ਰਹਜੋ ਧੀਰ ਧਰਿ ਗੁਰ ਬਚ ਮਾਨੇ।
ਪ੍ਰਭੁ ਪ੍ਰਕਰਮਾ ਕਰਤਿ ਪਯਾਨੇ।
ਸਜਜੋ ਤੁਰੰਗਮ ਤਤਛਿਨ ਆਯੋ।
ਭਏ ਅਰੂਢਨ ਚਲਨੋ ਭਾਯੋ ॥੨੦॥
ਦਯਾ ਸਿੰਘ ਆਲਮ ਸਿੰਘ ਸਾਥ।
ਉਦੈ ਸਿੰਘ ਆਗੈ ਚਲਿ ਨਾਥ।
ਮੁਕਤੇ ਸਿੰਘ ਬਾਮ ਦਿਸ਼ਿ ਚਲੇ।
ਮੁਹਕਮ ਸਿੰਘ ਸਾਹਿਬ ਸਿੰਘ ਭਲੇ ॥੨੧॥
ਪ੍ਰਭੁ ਕੇ ਦਾਹਨ ਪਾਸੇ ਹੋਇ।
ਪੀਛੇ ਚਲੇ ਸਿੰਘ ਸਭਿ ਕੋਇ।
ਸਤਿਗੁਰ ਕੋ ਲੇ ਬੀਚ ਪਯਾਨੇ।

ਚਢ੍ਯੋ ਅਜੀਤ ਸਿੰਘ ਧਨੁ ਪਾਨੇ ॥੨੨॥
ਜ਼ੋਰਾਵਰ ਸਿੰਘ ਦੂਸਰ ਨੰਦ।
ਚਲੇ ਪਿਤਾ ਪਸ਼ਚਾਤ ਅਮੰਦ[1]।
ਹਿੰਮਤ ਸਿੰਘ ਆਦਿਕ ਸਿਖ ਘਨੇ।
ਧਨੁਖ ਤੁਫੰਗ ਅੰਗ ਧਰਿ ਬਨੇ ॥੨੩॥
ਤੋੜੇ ਸੁਲਗਤਿ ਕਸੇ ਦੁਗਾੜੇ[1]।
ਜੜੇ ਕਲਾ ਪਰ ਮੋੜਤਿ ਝਾੜੇ।
ਲਈ ਬਰੂਦ ਜਮਾਇ ਪਲੀਤੇ।
ਕਿਨ ਸਰਪੋਸ[1] ਉਘਾੜਨਿ ਕੀਤੇ ॥੨੪॥
ਕੇਤਿਕ ਖਚਰਨਿ ਤੀਰਨ ਭਾਰ।
ਲਾਦ ਲਈ ਚਾਲੀ ਪ੍ਰਭੁ ਲਾਰ।
ਫਨੀਅਰ ਸੇ ਖਪਰੇ ਖਰ ਖਰੇ[1]।
ਸੇਲੇ, ਤੋਮਰ, ਸਾਂਗਨਿ ਧਰੇ ॥੨੫॥
ਸਨੇ ਸਨੇ ਗਮਨਹਿਂ ਮਗ ਬੀਚ।
ਦੂਰ ਖਰੇ ਪਿਖਿ ਊਚ ਰੁ ਨੀਚ।
ਕੇਤਿਕ ਕੋਸ ਪ੍ਰਭੁ ਪ੍ਰਸਥਾਨੇ।
ਅੰਧ ਭਏ ਰਿਪੁ ਨਾਂਹਿ ਨ ਜਾਨੇ ॥੨੬॥
ਕਰਹਿਂ ਪ੍ਰਤੀਖਨ -ਨਿਕਸਹਿਂ ਜਬੈ।
ਘੇਰਿ ਗੁਰੂ ਕੋ ਗਹਿ ਲਿਹੁ ਤਬੈ-।
ਰਾਮ ਘਨੌਲੇ[†] ਲਗਿ ਚਲਿ ਆਏ।
ਸਿੰਘ ਪੰਚ ਸੈ ਗੋਲ ਬਨਾਏ ॥੨੭॥
ਦੁਰਜਨ ਖਰੇ ਰਹੇ ਪਸ਼ਚਾਤੀ।
ਕਰਿ ਅਨੁਮਾਨ ਸਕਲ ਸੁਧਿ ਜਾਤੀ।
-ਗੁਰੂ ਦੁਰਗ ਮਹਿਂ ਅਬਿ ਥਿਰ ਨਾਂਹੀ।
ਰੌਰਾ ਨਹਿਂ ਲਖੀਅਤਿ ਦਿਸ਼ ਤਾਂਹੀ ॥੨੮॥
ਜਾਨਜੋਂ ਪਰੈ ਅਗਾਰੀ ਗਏ।
ਮਾਰਗ ਦੂਰ ਉਲੰਘਤਿ ਭਏ-।
ਇਮ ਲਖਿ ਕਰਿ ਅਸਵਾਰ ਧਵਾਏ।
ਸੂਨ ਪਰਜੋ ਗਢ ਦੇਖਜੋ ਜਾਏ ॥੨੯॥

[1]ਛੇਤੀ ਛੇਤੀ।

[1]ਬੰਦੂਕ ਦੀ ਨਾਲੀ ਵਿਚ ਦੋ ਦੋ ਗੋਲੀਆਂ ਕੱਸੀਆਂ। (ਅ) ਦੋ ਗੋਲੀਆਂ ਵਾਲੀਆਂ ਬੰਦੂਕਾਂ।

[1]ਪੁਰਾਣੀ ਤੋੜੇਦਾਰ ਬੰਦੂਕਾਂ ਦੇ ਪਲੀਤੇ ਤੇ ਇਕ ਢੱਕਣ ਹੁੰਦਾ ਸੀ।

[1]ਚੰਗੇ ਤੇ ਤਿੱਖੇ।

[†]ਕੀਰਤਪੁਰ ਤੋਂ ਪੂਰਬ ਰੁਖ ਨੂੰ ਗਿਰਾਂ ਹੈ ਅੱਠ ਨੌਂ ਕੋਹ ਦੀ ਵਿੱਥ ਤੇ। ਏਥੇ ਗੁਰਦਵਾਰਾ ਹੈ।

ਤਬਿ ਖ੍ਵਾਜਾ ਮਰਦੂਦ ਗ਼ੁਲਾਮ।
ਰਿਸਿ ਬੋਲਯੋ ਦਲ ਸੰਗ ਤਮਾਮ।
'ਘੇਰਹੁ ਅੱਗ੍ਰ ਜਾਇ ਕਰਿ ਐਸੇ।
ਜਿਸ ਤੇ ਨਿਕਸਿ ਜਾਇ ਨਹਿਂ ਕੈਸੇ' ॥੩੦॥
ਜਥੇਦਾਰ ਸਰਦਾਰ ਘਨੇਰੇ।
ਕਰਿ ਕਰਿ ਕ੍ਰੁੱਧਤਿ ਸਗਰੇ ਪ੍ਰੇਰੇ।
ਭੀਮਚੰਦ ਕੋ ਭਾਖਿ ਪਠਾਯੋ।
'ਤੈਂ ਅਪਨੋ ਦਲ ਕਯੋਂ ਅਟਕਾਯੋ ॥੩੧॥
ਪ੍ਰੇਰਹੁ ਸਭਿ ਪਰਬਤ ਕੀ ਸੈਨਾ।
ਘੇਰਹਿ ਜਾਇ, ਗਹੈ ਪਿਖਿ ਨੈਨਾ।'
ਖਾਨ ਵਜੀਦ ਸਿਰੰਦੀ ਧਾਯੋ।
ਲਾਖਹੁੰ ਲਸ਼ਕਰ ਲੇ ਉਮਡਾਯੋ ॥੩੨॥
ਜ਼ੇਰਦਸਤ ਸੂਬਾ ਲਵਪੁਰਿ ਕੋ।
ਦੌਰ ਚਲਯੋ ਪਕਰਨਿ ਸ਼੍ਰੀ ਗੁਰ ਕੋ।
ਬੇਸ਼ੁਮਾਰ[1] ਜਿਮ ਨਿਸ ਅੰਧਜਾਰੀ।
ਸੈਨਾ ਉਮਡੀ ਸਭਿ ਇਕਵਾਰੀ ॥੩੩॥
ਗੁਰ ਸੂਰਜ ਕੋ ਪਕਰਨ ਹੇਤ[†]।
ਗਹਿ ਗਹਿ ਆਯੁਧ ਉਮਡੇ ਖੇਤ।
ਕੋ ਆਗੈ ਕੋਊ ਪਸ਼ਚਾਤ।
ਦੌਰਤਿ ਜਾਤਿ ਗਿਰੈ ਕੋ ਖਾਤ[1] ॥੩੪॥
ਕਿਤਿਕ ਪਰਸਪਰ ਲਗਹਿਂ ਧਕੇਲੇ।
ਬਾਜੀ ਲਰਤਿ ਸਊਰਨਿ ਮੇਲੇ[1]।
ਕਰਿ ਤੂਰਨਤਾ ਪਹੁੰਚੇ ਆਇ।
ਸਿੰਘਨ ਕੋ ਪੀਛੇ ਜਹਿਂ ਜਾਇ[1] ॥੩੫॥
ਸੁਨਿ ਕੈ[1] ਸ਼ਬਦ ਹਟਾਵਨ ਕਰੇ।
'ਕੌਨ ਅਹੋ ਤੁਮ? ਰਹੀਅਹਿ ਖਰੇ!'
ਦੁਇ ਦਿਸ਼ ਦੁਸ਼ਮਨ ਜਾਨੇ ਗਏ।
ਸ਼ਸਤ੍ਰਨਿ ਗਹਿ ਸੁਚੇਤ ਸਭਿ ਭਏ ॥੩੬॥
ਜ੍ਵਾਲਾ ਬਮਣੀ ਦੁਸ਼ਟਨਿ ਦਮਣੀ।

[1]ਬੇਅੰਤ ਸੈਨਾ।

[†]ਕਵਿਤਾ ਦਾ ਕਮਾਲ ਹੈ।

[1]ਕੋਈ ਟੋਏ ਵਿੱਚ ਡਿਗਦਾ ਹੈ।

[1]ਅਸਵਾਰ ਘੋੜਿਆਂ ਨੂੰ (ਦੁੜਾਉਂਦੇ ਹਨ ਵਧ ਵਧਕੇ) ਮਿਲਦੇ ਹਨ ਤਾਂ ਘੋੜੇ (ਖਹਿਕੇ) ਲੜ ਪੈਂਦੇ ਹਨ। (ਅ) ਅਸਵਾਰ ਐਉਂ ਮੇਲ ਮੇਲ (ਕੇ ਦੁੜਾਉਂਦੇ ਹਨ ਘੋੜੇ, ਕਿ ਮਾਨੋ) ਬਾਜੀ ਲੜ ਰਹੇ ਹਨ (ਕਿ ਕੌਣ ਅੱਗੇ ਪੁੱਜਦਾ ਹੈ)।

[1]ਜਿਥੇ ਸਿੰਘ ਜਾਂਦੇ ਸੀ ਪਿਛੇ ਆ ਗਏ।

[1]ਸਿੰਘਾਂ ਨੇ) ਸੁਣਕੇ।

ਛੁਟਨਿ ਲਗੀ ਸਨਮੁਖ ਰਿਪੁ ਸ਼ਮਣੀ।
ਦਗ਼ਾ ਕਰਯੋ ਮਿਲਿ ਤੁਰਕ ਪਹਾਰੀ।
ਤਬਿ ਜਾਨੀ ਸਿੰਘਨਿ ਸੁਧਿ ਸਾਰੀ ॥੩੭॥
-ਇਸੀ ਹੇਤੁ ਸਤਿਗੁਰੂ ਹਟਾਵਤਿ-।
ਸਮੁਝਿ ਸਿੰਘ ਸਭਿ ਚਿਤ ਪਛੁਤਾਵਤਿ।
ਅਬਿ ਕਜਾ ਹੋਇ ਛੋਰਿ ਗਢ ਧਾਏ।
ਲਰਿਬੇ ਸਨਮੁਖ ਹੀ ਬਨਿ ਆਏ ॥੩੮॥
ਸ੍ਰੀ ਗੁਰ ਕਿਤਿਕ ਦੂਰ ਚਲਿ ਆਗੇ।
ਖਰੇ ਅਜੀਤ ਸਿੰਘ ਰਿਸ ਜਾਗੇ।
ਤੁਰਕਨਿ ਅਨੀ ਕਿ ਮੁਗ਼ਲ ਪਠਾਨਾ।
ਘਿਰੇ ਆਨਿ ਕਰਿ ਆਯੁਧ ਪਾਨਾ ॥੩੯॥
ਛੁਟੇ ਤੜਾਭੜ ਤੁਪਕ ਤੜਾਕੇ।
ਮਿਲੇ ਬੀਰ ਢਿਗ ਅਧਿਕ ਲੜਾਕੇ।
ਸ਼ਜਾਮ ਤਿਮਰ ਮਹਿਂ ਧੁਖੇ ਪਲੀਤੇ।
ਚਮਕਹਿਂ ਬਹੁ ਪ੍ਰਕਾਸ਼ ਕੌ ਕੀਤੇ ॥੪੦॥
ਜਿਮ ਖੱਦਯੋਤਨਿ ਕੋ ਸਮੁਦਾਈ।
ਚਮਕਤਿ ਹੈ ਇਸ ਬਿਧਿ ਦਮਕਾਈ[1]†।
ਸ਼ਬਦ ਹੋਤਿ ਜਿਮ ਗਾਜਤਿ ਗਾਜ।
ਸੈਲ ਟੋਲ ਪਰ ਭਟ ਤਰੁ ਸਾਜ[1] ॥੪੧॥
ਦੂਰ ਦੂਰ ਲਗਿ ਸ਼ਬਦ ਸੁਨੰਤੇ।
ਗੁਲਕਾ ਸ਼ੁਕਤਿ ਛੁਟੈਂ ਤੁਰੰਤੇ।
ਚਮੂੰ ਤੁਰਕ ਕੀ ਚੜ੍ਹਿ ਕਰਿ ਆਈ।
ਤ੍ਰਾਸਹਿਂ ਦੂਰ ਦੂਰ ਥਿਰਤਾਈ[1] ॥੪੨॥

[1]ਪ੍ਰਕਾਸ਼ ਹੋਯਾ। †ਪਾ:-ਦਿਪਤਾਈ।

[1]ਪਹਾੜ ਤੇ ਜਿਵੇਂ ਬ੍ਰਿੱਛਾਂ ਦੀ ਸਾਮਾਨ ਹੁੰਦਾ ਹੈ ਇਉਂ ਸੂਰਮਿਆਂ ਦੇ ਟੋਲੇ (ਦੇ ਟੋਲੇ ਆ ਰਹੇ ਸਨ)।

[1]ਖੜੀ ਰਹੀ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਅਨੰਦ ਪੁਰ ਤੇ ਨਿਕਸਨ' ਪ੍ਰਸੰਗ ਬਰਨਨੰ ਨਾਮ ਇਕ ਤ੍ਰਿੰਸਤੀ ਅੰਸੂ ॥੩੧॥

## ੩੨. [ਪਿਛੋਂ ਪਹਾੜੀਆਂ ਤੇ ਸੂਬਿਆਂ ਨੇ ਆ ਪੈਣਾ। ਉਦੈ ਸਿੰਘ ਬੱਧ। ਜੀਵਨ ਸਿੰਘ]

੩੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੩

ਦੋਹਰਾ:

ਕੀਰਤਪੁਰ ਕੋ ਉਲੰਘਿ ਕੈ, ਪੁਨ ਆਏ ਨਿਰਮੋਹ।
ਮੁਗ਼ਲ ਪਠਾਨਨ ਆਇ ਕੈ, ਲਰੇ, ਲਖ੍ਯੋ ਤਬਿ ਧ੍ਰੋਹ[1] ॥੧॥

[1]ਤਦ (ਤੁਰਕਾਂ ਦਾ ਛਲ ਜਾਣਿਆਂ।

ਰਾਇ ਗੁਲਾਬ ਰੁ ਸ਼ਜਾਮ ਸਿੰਘ, ਪਿਖਿ ਲਿਖ ਪੱਤ੍ਰਾ ਦੀਨ[1]।
'ਜਾਹੁ ਰਾਜ ਸਿਰਮੌਰ ਕੇ, ਮਿਲਹੁ ਭੂਪ ਤਬਿ ਚੀਨ' ॥੨॥

[1]ਨੂੰ ਵੇਖਕੇ (ਗੁਰੂ ਜੀ ਨੇ) ਚਿੱਠੀ ਲਿੱਖ ਦਿੱਤੀ (ਤੇ ਕਿਹਾ......)।

-[1]ਤੁਰਕਨਿ ਸੰਗ ਬਿਰੋਧ ਹਮ, ਏਹ ਭੇਜੇ ਤੁਮ ਪਾਸ।
ਦੇਹੁ ਗ੍ਰਾਮ ਸੇਵਹੁ ਇਨਹੁੰ, ਬਾਸਹਿਂ ਕਰਹਿਂ ਅਵਾਸ- ॥੩॥

[1]ਚਿੱਠੀ ਦਾ ਭਾਵ ਇਹ ਸੀ।

ਲਈ ਲਿਖਤ ਨ੍ਰਿਪ ਢਿਗ ਗਏ, ਗੁਰ ਕੋ ਲਿਖ੍ਯੋ ਪਛਾਨਿ।
ਗ੍ਰਾਮ ਦਯੋ ਗਿਰਵੀ[1] ਤਬੈ, ਬਸੇ ਤਿਸੀ ਇਸਥਾਨ ॥੪॥

[1]ਪਿੰਡ ਦਾ ਨਾਮੁ ਹੈ; ਯਥਾ-'ਦੇਖ ਭੂਪ ਪਢ ਕਰ ਅਭਿਲਾਖੇ। ਗਿਰਵੀ ਨਾਮ ਗ੍ਰਾਮ ਦੇ ਰਾਖੇ'। [ਉਤ੍ਰ ਐਨ ਅੰਸੂ ੩੫ ਅੰਕ ੭]।

ਨਰਾਜ ਛੰਦ:

ਗੁਰੂ ਗੋਬਿੰਦ ਸਿੰਘ ਜੀ, ਖਰੇ ਕਛੂਕ ਹੋਇ ਕੈ।
-ਲਰੇ[1] ਪਿਛਾਰਿ ਆਨਿ ਕੈ- ਸੁਨੰਤਿ ਨਾਦ ਜੋਇ ਕੈ।
ਮਨਿੰਦ ਟੀਡ ਬ੍ਰਿੰਦ ਕੇ[1], ਬਿਲੰਦ ਸ਼ੋਰ ਘਾਲਿਓ।
ਤੁਫੰਗ ਛੋਰਿ ਛੋਰਿ ਕੈ, ਅਗਾਊ ਪਾਉਂ ਡਾਲਿਓ ॥੫॥

[1]ਤੁਰਕ ਲੜੇ ਹਨ ਪਿਛੋਂ ਦੀ ਆਕੇ।

[1]ਟਿੱਡੀ ਦੇ ਦਲ ਵਾਂਙੂੰ।

ਸੁਨੰਤਿ ਨਾਦ ਜਾਨਿ ਕੈ, ਧੁਖੇ ਪਲੀਤ ਹੇਰਿ ਕੈ।
ਕਰੰਤਿ ਸੂਧ ਤਾਂਹਿ ਓਰ, ਗੋਰਿ ਛੋਰਿ ਟੇਰਿ ਕੈ।
ਅਜੀਤ ਸਿੰਘ ਪਾਇ ਰੋਪਿ, ਠਾਂਢ ਗਾਢ

ਹੋਇਓ।
ਰੁਕੇ ਸੁਲੱਛ ਸੂਰਮੇ, ਮਨੋ ਕਪਾਟ ਜੋਇਓ[1] ॥੬॥

[1]ਭਾਵ ਅਜੀਤ ਸਿੰਘ ਪੈਰ ਜਮਾਕੇ ਪੱਕੀ ਤਰ੍ਹਾਂ ਖੜਾ ਹੋਗਿਆ ਤੇ ਲੱਖਾਂ ਵੈਰੀ ਰੁਕ ਗਏ ਮਾਨੋ (ਉਨ੍ਹਾਂ ਦੇ ਅੱਗੇ) ਤਖਤੇ ਜੜੇ ਹੋਏ ਹਨ।

ਕਿਧੌਂ ਪ੍ਰਵਾਹ ਨੀਰ ਕੋ, ਪਹਾਰ ਹੋਇ ਰੋਕਿਓ।
ਬਿਸਾਲ ਜੰਗ ਮੰਡਿ ਕੈ, ਖਰੇ ਕਰੇ ਬਿਲੋਕਿਓ[1]।

[1]ਵੈਰੀ ਖੜੇ ਕਰ ਲਏ ਤੇ ਉਨ੍ਹਾਂ ਨੇ ਡਿੱਠਾ ਕਿ.....।

ਸਮੂਹ ਹੂਹ ਦੇਤਿ ਹੈਂ, ਨ ਖੇਤ ਸਿੰਘ ਛੋਰਿਓ।
ਸੜਾਸੜੀ ਤਤਾਰਚੇ[1], ਪ੍ਰਹਾਰ ਬ੍ਰਿੰਦ ਮੋਰਿਓ ॥੭॥

[1]ਤੀਰ।

ਸਮਾਨ ਸਰਪ ਫੂੰਕਤੇ, ਸਰੀਰ ਫੋਰਿ ਪਾਰ ਹ੍ਵੈਂ।
ਲਗੇ[1] ਨ ਫੇਰ ਜੀਵਤੇ, ਗਿਰੰਤਿ ਤੁੰਡ ਭਾਰ ਹ੍ਵੈ।

[1](ਜਿਨ੍ਹਾਂ ਨੂੰ) ਲੱਗੇ।

ਤ੍ਰਫੰਤਿ ਕੋ ਹੁੰਕਾਰਤੇ, ਪੁਕਾਰਤੇ, ਬਿਹਾਲ ਕੋ।
ਦ੍ਰੜੰਤਿ ਕੋ ਤੁਰੰਗ ਤੇ, ਬ੍ਰੜੰਤਿ ਪਾਇ ਕਾਲ ਕੋ[1] ॥੮॥

[1]ਕੋਈ ਘੋੜਿਆਂ (ਦੇ ਖੁਰਾਂ) ਨਾਲ ਦਰੜੇ ਜਾਂਦੇ ਹਨ। ਬਰੜ ਬਰੜ ਕਰਦੇ ਮਰਦੇ ਹਨ। [ਦ੍ਰੜੰਤ=ਦਲੇ ਜਾਂਦੇ ਹਨ। ਬ੍ਰੜੰਤ=ਬਰੜ ਬਰੜ। ਪੀੜਾਂ ਦੀ ਅਵਾਜ਼]।

ਗੁਰੂ ਸੁ ਨੰਦ ਸੂਰਮਾ, ਹਠੀਲ ਜੰਗ ਖੇਤ ਕੋ।
ਅਜੀਤ ਸਿੰਘ ਨਾਮ ਕੀ, ਸੁ ਲਾਜ ਰਾਖਿ ਜੇਤ ਕੋ[1]।

[1]ਜਿੱਤਣ ਦੀ।

ਬਹੀਰ ਦੂਰ ਜਾਇ ਕੈ, ਪਹੁੰਚਿਓ ਸੰਭਾਰਿ ਕੈ।
ਰਿਪੂਨ ਕੀ ਨ ਆਂਚ ਲਾਗ[1], ਛੇਮ ਤੇ ਪਧਾਰਿ ਕੈ ॥੯॥

[1]ਵੈਰੀਆਂ ਵਲੋਂ ਆਂਚ ਵੀ ਨਾ ਲੱਗੀ।

ਗੁਰੂ ਗੋਬਿੰਦ ਸਿੰਘ ਜੀ, ਸਨੇ ਸਨੇ ਪਯਾਨਿ ਕੈ।
ਸੁਨੰਤਿ ਨਾਦ ਜੰਗ ਕੋ, ਤੁਫੰਗ ਕੇ ਮਹਾਨ ਕੈ।
'ਲਰੈ ਸੁ ਕੋਨ?' ਬੂਝਿਓ, ਸਮੂਹ ਕੀ ਸੰਭਾਰ

ਲੈ।
'ਬਿਲੰਦ ਬੀਰ ਕੌਨ ਹੈ? ਬਿਲੋਕਿ ਰੋਕ ਸਾਰ ਲੈ[1] ॥੧੦॥

[1]ਬੜਾ ਬਹਾਦਰ ਕੌਣ ਹੈ (ਜਿਸ ਵੈਰੀ) ਰੋਕਿਆ ਹੈ? (ਜਾਓ) ਦੇਖਕੇ ਖਬਰ ਲਿਆਓ।

ਸੋਰਠਾ:
ਟਿੱਬੀ ਸ਼ਜਾਮ ਸਥਾਨ,
ਠਾਂਢੇ ਭਏ ਬਿਚਾਰ ਕੈ।
-ਸੰਗ ਨ ਪੁੱਤ੍ਰ ਮਹਾਂਨ-
ਜਾਨਜੋ -ਤਿਨ ਰਣ ਘਾਲਿਓ- ॥੧੧॥

ਰਸਾਵਲ ਛੰਦ:
ਬਡੋ ਜੰਗ ਨਾਦੰ। ਸੁਨਜੋ ਬੀਰ ਬਾਦੰ[1]।
ਖਰੇ ਆਪ ਹੋਏ। ਢਿਗੈ ਸਿੰਘ ਜੋਏ ॥੧੨॥

[1]ਬਡਾ ਰੌਲਾ ਜੰਗ ਦਾ ਤੇ ਬੀਰਾਂ ਦਾ ਸ਼ੋਰ ਸੁਣਿਆ।

'ਰਖੇ ਰੋਕਿ ਬੀਰੰ। ਧਰੀ ਪੁੱਤ੍ਰ ਧੀਰੰ।
ਸਹਾਈ[1] ਸਿਧਾਵੋ। ਚਲੇ ਮੇਲ ਆਵੋਂ[2]' ॥੧੩॥

[1]ਸਹਾਇਤਾ ਹੇਤ। [2]ਨਾਲ) ਮਿਲਾਕੇ ਚਲੇ ਆਓ।

ਉਦੇ ਸਿੰਘ ਜੋਧਾ। ਚਲਜੋ ਧਾਰਿ ਕ੍ਰੋਧਾ।
'ਕਰੋ ਮੋਹਿ ਆਗਜਾ। ਜਹਾਂ ਜੁੱਧ ਜਾਗਜਾ ॥੧੪॥
ਪਹੂੰਚੌਂ ਸੁ ਜਾਈ। ਬਨੀਜੈ ਸਹਾਈ[1]।
ਸੁਪੁੱਤ੍ਰੰ ਤੁਹਾਰਾ। ਜਹਾਂ ਓਜ ਭਾਰਾ' ॥੧੫॥

[1]ਆਪ) ਸਹਾਇਕ ਹੋਵੋ।

ਸੁਨੀ ਦਾਸ ਬਾਨੀ। ਸੁ ਆਗਜਾ ਬਖਾਨੀ।
'ਕਰੋ ਜੁੱਧ ਜਾਓ। ਸਭੈ ਸ਼ੱਤ੍ਰ ਘਾਓ ॥੧੬॥
ਬਨੇ ਬੇਇਮਾਨਾ। ਸਫਾ ਹੋਇ ਹਾਨਾ[1]।
ਪਹਾਰੀ ਨ੍ਰਿਪਾਲਾ। ਮਹਾਂ ਮੂਢ ਜਾਲਾ ॥੧੭॥

[1]ਭਾਵ ਤੁਰਕਾਂ ਦੀ ਸਫਾ ਹੀ ਨਾਸ਼ ਹੋ ਜਾਵੇਗੀ।

ਤਿਨੋ ਧਰਮ ਨਾਸ਼ਾ। ਕੁਕਰਮੰ ਪ੍ਰਕਾਸ਼ਾ।'
ਉਦੇ ਸਿੰਘ ਮਾਨੀ। ਕਰੀ ਸਾਵਧਾਨੀ ॥੧੮॥
ਹਟਜੋ ਬੀਰ ਭਾਰੀ। ਕਰੰ ਚਾਪ ਧਾਰੀ।
ਲਏ ਤੀਰ ਤੀਖੇ। ਫਨੀਚੈ ਸਰੀਖੇ[1] ॥੧੯॥

[1]ਸੱਪਾਂ ਵਰਗੇ।

ਕਿਤੇ ਸਿੰਘ ਸੰਗੀ। ਚਲੇ ਹੈਂ ਭੁਜੰਗੀ।
ਜਹਾਂ ਸੈਨ ਰੋਕੀ। ਦਿਸ਼ਾ ਸੋ ਬਿਲੋਕੀ ॥੨੦॥
ਗੁਰੂ ਪਾਇ ਹੇਰੇ[1]। ਸੁ ਪਜਾਰੇ ਘਨੇਰੇ।
ਧਰਜੋ ਸੀਸ ਜਾਈ। 'ਪ੍ਰਲੋਕੰ ਸਹਾਈ ॥੨੧॥
ਗਹੋ ਬਾਹੁ ਮੇਰੀ। ਪਰਜੋ ਸ਼ਰਨਿ ਤੇਰੀ।'
ਗੁਰੂ ਦੀਨ ਥਾਪੀ। 'ਕਰੋ ਸ਼ੱਤ੍ਰ ਖਾਪੀ ॥੨੨॥
ਜਹਾਂ ਮੋਹਿ ਬਾਸਾ। ਰਖੋਂ ਤੋਹਿ ਪਾਸਾ।
ਧਰੋ ਮੋਰਿ ਧਜਾਨਾ। ਜੁਝੋ ਸ਼ੱਤ੍ਰ ਹਾਨਾ ॥੨੩॥

[1]ਗੁਰੂ ਜੀ ਦੇ ਚਰਨ ਦੇਖੇ।

ਦੋਹਰਾ:
ਜਿਤਿਕ ਰਿਦੇ ਮਹਿਂ ਕਾਮਨਾ,
ਪੰਥ ਸੂਦਾਰੀ ਪਾਇੰ।
ਭੋਗਹਿਂ ਧਰਨੀ ਰਾਜ ਕੋ, ਮੋਹਿ ਮਿਲਹਿਂ ਪੁਨ ਆਇ ॥੨੪॥

ਰਸਾਵਲ ਛੰਦ:
ਜਿਤੇ ਮੋਹਿ ਸੰਗੀ। ਲਰੈਂਗੇ ਭੁਜੰਗੀ[1]।
ਬਨੈ ਤੂੰ ਪ੍ਰਧਾਨਾ[1]। ਭੁਗੈਂ ਸੁਖ ਨਾਨਾ' ॥੨੫॥
ਬਰੰ ਐਸ ਦੀਨੋ। ਮਹਾਂ ਮੋਦ ਕੀਨੋ।
ਨਮੋ ਕੀਨਿ ਚਾਲਾ। ਸੁ ਜੋਧਾ ਬਿਸਾਲਾ ॥੨੬॥
ਬਡੀ ਸ਼ੀਘ੍ਰ ਧਾਯੋ। ਤਿਸੀ ਥਾਂਵ ਆਯੋ।
[1]ਗੁਰੂ ਨੰਦ ਜੋਧਾ। ਦਿਲੰ ਪੁੰਜ ਰੋਧਾ[19] ॥੨੭॥
ਬਡੇ ਊਚ ਗਾਜਾ। ਮਹਾਂ ਜੁੱਧ ਸਾਜਾ।
ਤਜੇ ਤੀਰ ਤੀਖੇ। ਬਿਧੇ[†] ਬੀਰ ਦੀਖੇ ॥੨੮॥
[1]ਗੁਰੂ ਨੰਦ ਆਛੇ। ਕਰੇ ਬੋਲ ਪਾਛੇ।
ਭਯੋ ਆਪ ਆਗੇ[11]। ਮਹਾਂ ਕ੍ਰੋਧ ਜਾਗੇ

[1]ਮੇਰੇ ਨਾਲ (ਹੋਕੇ) ਸੂਰਮੇ ਲੜਨਗੇ।

[1]ਤੂੰ ਉਨ੍ਹਾਂ ਦਾ ਮੁਖੀਆਂ ਹੋਵੇਂਗਾ।

[1](ਜਿੱਥੇ) ਗੁਰੂ ਨੰਦ ਜੋਧੇ ਨੇ (ਸ਼ੱਤ੍ਰੂ) ਦਲ ਸਾਰੇ ਨੂੰ ਰੋਕ ਰਖਿਆ ਸੀ।

[†]ਪਾ:-ਬਧੇ।

[1]ਗੁਰੂ ਦੇ ਪੁੱਤ੍ਰ (ਅਜੀਤ ਸਿੰਘ ਨੂੰ) ਆਵਜ਼ ਦੇਕੇ ਪਿਛੇ ਕੀਤਾ ਤੇ ਆਪ ਅੱਗੇ ਹੋ ਗਿਆ (ਉਦੇ ਸਿੰਘ)।

॥੨੯॥
ਕਹਯੋ 'ਪੰਥ ਜਾਓ। ਗੁਰੂ ਪੈ ਸਿਧਾਓ।
ਖਰੇ ਸੋ ਉਡੀਕੈਂ। ਚਲੈਂ ਫੇਰ ਨੀਕੇ'
॥੩੦॥
ਕਹੈ ਬਾਰ ਬਾਰੀ[1]। 'ਚਲੀਜੈ ਅਗਾਰੀ।'
ਗੁਰੂ ਪੁੱਤ੍ਰ ਜੋਧਾ। ਪਿਖੇ ਸ਼ੱਤ੍ਰ ਕ੍ਰੋਧਾ
॥੩੧॥
ਨਹੀਂ ਜਾਨ ਚਾਹਾ। ਰਣੰ ਖੇਤ ਮਾਂਹਾ।
ਪਿਤਾ ਬਾਕ ਜਾਨਾ। -ਨ ਮੇਟੋਂ- ਪਛਾਨਾ
॥੩੨॥
ਗੁਰੂ ਓਰ ਚਾਲਾ[1]। ਬਡੋ ਜੁੱਧ ਘਾਲਾ।
ਉਦੇ ਸਿੰਘ ਗਾਢਾ। ਰਿਪੂ ਰੋਕਿ ਠਾਢਾ
॥੩੩॥

[1]ਮੁੜ ਮੁੜ ਕਹਿੰਦਾ ਹੈ (ਉਦੈ ਸਿੰਘ)।

[1]ਚੱਲਿਆ (ਅਜੀਤ ਸਿੰਘ)।

ਦੋਹਰਾ:
ਗੁਰ ਢਿਗ ਜੀਵਨ ਸਿੰਘ ਇਕ, ਰੰਘਰੇਟਾ ਬਡ ਬੀਰ।
ਤਿਸ ਕੋ ਸ਼੍ਰੀ ਮੁਖ ਤੇ ਕਹਯੋ, 'ਗਛ[1] ਅਜੀਤ ਸਿੰਘ ਤੀਰ' ॥੩੪॥

[1]ਜਾਓ।

ਲਲਿਤਪਦ ਛੰਦ:
ਹਾਥ ਜੋਰਿ ਧਰਿ ਧੀਰਜ ਬੋਲਯੋ
'ਮਮ ਚਿਤ ਕੀ ਤੁਮ ਜਾਨੀ।
ਪਹੁੰਚਯੋ ਚਹੌਂ ਤਿਨਹੁ ਢਿਗ ਮੈਂ ਚਲਿ,
ਆਇਸੁ ਆਪ ਬਖਾਨੀ ॥੩੫॥
ਇਸ ਸਲਿਤਾ ਲਗਿ ਮੈਂ ਲੇ ਪਹੁੰਚੌਂ
ਹਿੰਮਤ ਏਤਿਕ ਦੀਨੀ[1]।
ਆਗੇ ਚਹਹੁ ਸੁ ਕਰਹੁ ਕ੍ਰਿਪਾਨਿਧਿ!
ਪਰੀ ਲਰਾਈ ਪੀਨੀ[1]' ॥੩੬॥
ਸਰਸਾ ਨਾਮ ਹੁਤੋ ਇਕ ਨਾਲਾ
ਤਿਸ ਕੇ ਤਟ ਗੁਰ ਠਾਢੇ।
ਸੁਨਿ ਕੈ ਜੀਵਣ ਸਿੰਘ ਤੇ ਬੋਲੇ
'ਗਮਨਹੁ ਹ੍ਵੈ ਕਰਿ ਗਾਢੇ ॥੩੭॥
ਪਹੁੰਚੋ ਇਸ ਨਾਲੇ ਕੇ ਤਟ ਲੌਂ

[1](ਭਾਵ ਆਪ ਨੇ) ਏਨੀ ਹਿੰਮਤ ਦੇ ਦਿੱਤੀ ਹੈ ਕਿ ਇਸ ਨਦੀ ਤਕ ਅਜੀਤ ਸਿੰਘ ਨੂੰ ਲੈ ਕੇ ਆ ਪਹੁੰਚਾਂਗਾ।

[1]ਸਖਤ।

ਇਹ ਮਰਜ਼ੀ ਜੇ ਤੋਹੀ।
ਆਇ ਇਹਾਂ ਲਗਿ ਹੀ ਤੂੰ ਪਹੁੰਚੈ
ਆਗੇ ਗਮਨ ਨ ਹੋਹੀ ॥ ੩੮ ॥
ਕਹਤਿ ਜਹਾਂ ਲਗਿ ਪਹੁੰਚਨ ਤੈਂ ਅਬਿ,
ਤਹਿਂ ਲੌ ਆਇਂ ਨਿਸੰਸੈ।
ਬਿਲਮ ਨ ਕਰਹੁ ਪਯਾਨਹੁ ਸਨਮੁਖ
ਸਮੁਦਾਈ ਰਿਪੁ ਧ੍ਵੰਸੈ[1]' ॥ ੩੯ ॥

[1]ਨਾਸ਼ ਕਰਦੇ।

ਸੁਨਿ ਪ੍ਰਭੁ ਬਾਕ, ਗਯੋ ਹਠ ਕਰਿ ਕੈ,
ਸ਼ੀਘ੍ਰ ਪਹੂੰਚਯੋ ਜਾਈ।
ਊਚੇ ਬੋਲਤਿ ਸਿੰਘ ਪਛਾਨਤਿ
ਫੈਲਯੋ ਤਮ ਸਮੁਦਾਈ ॥ ੪੦ ॥
ਸਨੇ ਸਨੇ ਮਾਰਤਿ ਰਿਪੁ ਗਨ ਕੋ
ਆਵਤਿ ਗੁਰ ਸੁਤ ਚਾਲਾ।
ਮਿਲਯੋ ਜਾਇ ਸਭਿ ਬਾਤ ਬਖਾਨੀ[1]
'ਚਲੀਅਹਿ ਮਗ ਇਸ ਕਾਲਾ ॥ ੪੧ ॥

[1]ਜੀਵਣ ਸਿੰਘ ਨੇ ਕਹੀ।

ਕਰੈਂ ਪ੍ਰਤੀਖਨ, ਮੋਹਿ ਪਠਾਯੋ,
ਉਦੇ ਸਿੰਘ ਰਿਪੁ ਰੋਕੇ[1]।'

[1](ਉਧਰ) ਉਦੇ ਸਿੰਘ ਨੇ ਵੈਰੀ ਰੋਕ ਰਖਿਆ ਹੈ।

ਸੁਨਿ ਅਜੀਤ ਸਿੰਘ ਸੁਭਟ ਪ੍ਰਭੂ ਸੁਤ
ਮਿਟੇ ਤੁਰਕ ਅਵਲੋਕੈ[1] ॥ ੪੨ ॥

[1]ਤੁਰਕ ਮਿਟੇ ਹੋਏ (ਦੂਰ ਰਹੇ ਹੋਏ) ਦੇਖੇ।

ਤਊ ਗਮਨ ਕਰਿ ਸਨੇ ਸਨੇ ਚਲਿ
ਲਰਤਿ ਉਦੇ ਸਿੰਘ ਜਾਨਾ[1]।

[1]ਫਿਰ ਬੀ ਸਹਿਜੇ ਸਹਿਜੇ ਚਲੇ, ਕਿਉਂਕਿ ਜਾਣ ਲਿਆ ਕਿ ਉਦੇ ਸਿੰਘ ਲੜ ਰਿਹਾ ਹੈ।

ਆਗੇ ਸਤਿਗੁਰ ਕੇ ਬਿਹੀਰ ਸਭਿ,
ਰਣ ਤੇ ਤ੍ਰਸਤਿ ਪਯਾਨਾ[1] ॥ ੪੩ ॥

[1]ਗੁਰੂ ਜੀ ਤੋਂ ਅੱਗੇ ਜੋ ਵਹੀਰ ਸੀ ਉਹ ਸਾਰਾ ਜੰਗ ਤੋਂ ਡਰਦਾ ਭੱਜਾ ਜਾ ਰਿਹਾ ਸੀ।

ਸਨੇ ਸਨੇ ਤਿਨ ਰੱਛਕ ਹ੍ਵੈ ਕਰਿ
ਮਾਰਗ ਸ਼੍ਰੀ ਪ੍ਰਭੁ ਚਾਲੇ।
ਰੋਪਰ ਲਗਿ ਨਿਰਬਾਹ ਕਰੇ ਸਭਿ,
ਪੀਛੇ ਜੰਗ ਬਿਸਾਲੇ[1] ॥ ੪੪ ॥

[1]ਉਸ ਵਹੀਰ ਦੇ ਰੱਛਕ ਹੋਕੇ ਸਹਿਜੇ ਸਹਿਜੇ ਗੁਰੂ ਜੀ ਨਾਲ ਜਾਂਦੇ ਰੋਪੜ ਤਕ ਸਾਰੇ ਪੁਚਾ ਦਿੱਤੇ, ਪਿਛੋਂ ਭਾਰੀ ਜੁੱਧ ਹੁੰਦਾ ਰਿਹਾ (ਉਦੇ ਸਿੰਘ ਵਾਲਾ)।

ਸਿੰਘ ਪੰਚ ਸੈ ਸੰਗ ਹੁਤੇ ਭਟ
ਗਢ ਕੋ ਜਬਿ ਤਜਿ ਆਏ।
ਕੇਤਿਕ ਉਦੇ ਸਿੰਘ ਕੇ ਸੰਗੀ

ਲਰਤਿ ਜੰਗ ਮਹਿਂ ਜਾਏ ॥੪੫॥
ਕੇਤਿਕ ਗੁਰ ਸੁਤ ਕੇ ਹੁਇ ਸੰਗੀ
ਜ੍ਵਾਲਾ ਬਮਣੀ ਛੋਰੈਂ।
ਔਰ ਸਕਲ ਕਲਗ਼ੀਧਰ ਕੇ ਢਿਗ
ਮਿਲਹਿਂ, ਸ਼ੱਤ੍ਰੁ ਹਤਿ ਮੋਰਹਿਂ ॥੪੬॥
ਸੁਨਹੁਂ ਉਦੇ ਸਿੰਘ ਸੋਂ ਰਣ ਭਾ ਜਿਮ[1]
ਢੂਕੇ ਤੁਰਕ ਪਹਾਰੀ।
ਜਾਨਜੋਂ -ਗੁਰੂ ਇਹਾਂ ਰਣ ਘਾਲਤਿ,
ਪਕਰ ਕਿਧੋਂ ਲਿਹੁ ਮਾਰੀ- ॥੪੭॥
ਪਾਇ ਜ਼ੋਰ ਅਨਗਨਤ ਚਮੂੰ ਤਬਿ
ਉਮਡੀ ਓਰੜ ਆਈ।
ਧੁਖਹਿਂ ਪਲੀਤੇ, ਛੂਟਹਿਂ ਗੁਲਕਾ,
ਗਿਰਹਿਂ ਬੀਰ ਸਮੁਦਾਈ ॥੪੮॥
ਰੁਪਜੋ ਉਦੈ ਸਿੰਘ ਤਜਤਿ ਨ ਥਲ ਕੋ
ਹਤਹਿ ਤੀਰ ਕਰਿ ਕ੍ਰੋਧਾ।
ਲਲਕਾਰਤਿ 'ਮਾਰਹੁ ਰਿਪੁ ਗਨੁ ਕੋ'
ਇਮ ਕਹਿ ਆਗਾ ਰੋਧਾ[1] ॥੪੯॥
ਤਮ ਮਹਿਂ ਗਿਰਹਿਂ ਤੁਰਕ,
ਗਿਰ ਬਾਸੀ, ਘਾਲਹਿਂ ਹੇਲ ਬਿਸਾਲੇ।
ਬਹੁਤ ਅਲਪ ਕੁਛ ਲਖੇ ਨ ਜਾਂਹੀ
ਭਾ ਸੰਗ੍ਰਾਮ ਕਰਾਲੇ ॥੫੦॥
ਹੜ ਹੜ ਹਸਤਿ ਜੋਗਨੀ ਨਾਚਹਿਂ
ਭੂਤ ਪ੍ਰੇਤ ਬੈਤਾਲਾ।
ਜੰਬੁਕ ਬ੍ਰਿੰਦ ਪੁਕਾਰੈਂ ਦਾਰੁਣ
ਆਮਿਖ ਭਖੈਂ ਬਿਸਾਲਾ ॥੫੧॥
ਤਮ ਮਹਿਂ ਜਿਮ ਜੀਂਗਣ[1] ਝਮਕੰਤੇ
ਧੁਖੈਂ ਪਲੀਤੇ ਪੁੰਜਾ।
ਤੜ ਭੜ ਸ਼ਬਦ ਧਾਨ ਬਹੁ ਲੈ ਜਿਮ
ਭਾੜ ਬਿਖੈ ਕਿਨ ਭੁੰਜਾ[1] ॥੫੨॥
ਗਿਰਹਿਂ ਸਿੰਘ ਸਨਮੁਖ ਹਤਿ ਸ਼ੱਤ੍ਰੁਨਿ
ਬਰੈਂ ਬਰੰਗਨ[1] ਆਈ।
[1]ਲੋਥ ਪੋਥਨਾ ਹੋਤਿ ਜਹਾਂ ਕਹਿਂ

[1]ਜਿਵੇਂ ਉਦੇ ਸਿੰਘ ਨਾਲ ਜੰਗ ਹੋਇਆ ਸੋ ਸੁਣੋ।

[1]ਵੈਰੀ ਦਾ ਅੱਗਾ) ਰੋਕ ਰਖਿਆ।

[1]ਟਿਟਾਣੇ।

[1]ਧਾਨ ਬਹੁਤੇ ਲੇਕੇ ਜਿਵੇਂ ਭੱਠੀ ਵਿਚ ਕੋਈ ਭੁੰਨਦਾ ਹੈ।

[1]ਦੇਵ ਇਸਤ੍ਰੀਆਂ, ਅਪੱਸਰਾਂ।

[1]ਇਥੋਂ ਵੈਰੀਆਂ ਦਾ ਹਾਲ ਦੱਸਣ ਲੱਗੇ ਹਨ।

ਅਟਕ ਪੈਰੋ ਗਿਰ ਜਾਈ[1] ॥੫੩॥
ਤਿਸ ਊਪਰ ਤੀਜਾ ਗਿਰ ਪਰਿ ਹੈ[1]
ਦਰੜੇ ਆਪਸ ਮਾਂਹੀ।
ਪਰੇ ਕਰਾਹੈਂ ਉਠਿ ਹੁੰਕਾਰਾ
'ਹਾਇ ਹਾਇ' ਬਹੁ ਪ੍ਰਾਹੀਂ ॥੫੪॥
ਬਿਨ ਮਾਰੇ ਸ਼ੱਤ੍ਰੂ ਗਨ ਮਰਿ ਗੇ
ਗਿਰੇ ਠੋਕਰਾਂ ਖੈ ਕੇ।
ਜ਼ੇਰਦਸਤ ਅਰੁ ਖਾਨ ਵਜੀਦਾ
ਬੋਲੇ ਊਚ ਰਿਸੈ ਕੇ ॥੫੫॥
'ਕਹਾਂ ਭਯੋ ਤੁਮ ਕਯੋਂ ਬਲ ਹਾਰਯੋ,
ਅਲਪ ਸਿੰਘ ਨਹਿਂ ਮਾਰੇ।
ਪਕਰੋ ਗੁਰ ਕੋ ਨਹਿਂ ਤ ਮਾਰ ਦਿਹੁ
ਲਾਖਹੁੰ ਤੁਮ ਬਲ ਹਾਰੇ' ॥੫੬॥
ਜਥੇਦਾਰ ਜੇ ਨਿਕਟ ਖਰੇ ਥੇ
ਦੇ ਕਰਿ ਗਾਰਿ ਪਠਾਏ।
'ਜਾਨ ਨ ਪਾਵੈ ਗੁਰੂ ਜੰਗ ਕਰਿ,
ਪਕਰਹੁ' ਕਹਿ ਕਹਿ ਧਾਏ ॥੫੭॥
'ਹਜ਼ਰਤਿ ਬਖਸ਼ੈ ਬਹੁ ਬਖਸ਼ੀਸ਼ਾਂ
ਜੇ ਗੁਰ ਗਹਿ ਲੇ ਚਾਲੈਂ।'
ਇਮ ਕਹਿ ਸੁਨਿ ਕਰਿ ਧਾਇ ਪਰ ਖਲ
ਤਜੀ ਤੁਫੰਗਨਿ ਜਾਲੈਂ ॥੫੮॥
ਰਸਾਵਲ ਛੰਦ:
ਹਜ਼ਾਰੋਂ ਸੰਘਾਰੇ। ਖਰੇ ਧੀਰ ਧਾਰੇ।
ਨਹੀਂ ਸਿੰਘ ਹਾਲੇ। ਬਡੇ ਹੇਲ ਘਾਲੇ ॥੫੯॥
ਲਗੈ ਆਨ ਗੋਰੀ।
ਤਨੁ ਦੇਤਿ ਫੋਰੀ।
ਮਿਲੈਂ ਹੱਥ ਵੱਥੈਂ।
ਮਹਾਂ ਓਜ ਸੱਥੈ ॥੬੦॥
ਤੁਫੰਗਾਨਿ ਡਾਰੀ। ਕ੍ਰਿਪਾਨੈ ਨਿਕਾਰੀ।
ਜੁਟੇ ਸਿੰਘ ਸੂਰੇ। ਬਡੇ ਕ੍ਰੋਧ ਪੂਰੇ ॥੬੧॥
ਦਗ਼ਾ ਦੁਸ਼ਟ ਕੀਨੇ। ਅਧਰਮੀ ਸੁ ਚੀਨੇ।

[1]ਲੋਥਾਂ ਦਾ ਢੇਰ ਜਿੱਥੇ ਹੋਵੇ ਪੈਰ ਅਟਕਦੇ ਡਿਗ ਪੈਣ।
[1]ਤੀਜਾ ਡਿੱਗ ਪੈਂਦਾ ਹੈ।

ਲਰੇ ਮਾਰ ਕੇਤੇ। ਗਿਰੇ ਸਿੰਘ ਖੇਤੇ ॥ ੬੨ ॥
ਰਹੇ ਫੇਰ ਥੋਰੇ। ਪਰਜੋ ਖੇਤ ਘੇਰੇ।
ਉਦੇ ਸਿੰਘ ਕ੍ਰੋਧਾ। ਰੁਪਜੋ ਪੈਰ ਜੋਧਾ ॥ ੬੩ ॥
ਹਟਜੋ ਨਾਂਹਿ ਪਾਛੇ। ਤਜੈ ਬਾਨ ਆਛੇ।
ਮਿਲੇ ਸ਼ੱਤ੍ਰੂ ਆਈ। ਚਹੂੰ ਓਰ ਧਾਈ ॥ ੬੪ ॥
ਘਿਰਜੋ ਬੀਚ ਘੇਰੇ। ਬਿਲੋਕੇ ਚੁਫੇਰੇ।
ਤਊ ਧੀਰ ਧਾਰੇ। ਤਜੈ ਤੀਰ ਸਾਰੇ ॥ ੬੫ ॥
ਭਯੋ ਛੂਛ ਭਾਥਾ। ਤਜਜੋ, ਚਾਮ ਹਾਥਾ।
ਕਰਾਚੋਲ ਕਾਢੇ[1]। ਕਿਤੇ ਦੁਸ਼ਟ ਬਾਢੇ ॥ ੬੬ ॥

[1]ਭੱਥਾ ਖਾਲੀ ਹੋ ਗਿਆ, ਸੋ ਛਡਿਆ ਤੇ ਢਾਲ (ਅਰ) ਤਲਵਾਰ ਕੱਢ ਲਈ [ਚਾਮ=ਢਾਲ]। ਪਰ ਜਾਪਦਾ ਐਉਂ ਹੈ ਕਿ ਪਾਠ 'ਤਜਜੋਂ ਚਾਂਪ ਹਾਥਾ' ਸੀ ਕਿ ਹੱਥੋਂ ਧਨੁਖ ਛੱਡ ਦਿਤਾ ਕਿਉਂਕਿ ਅੱਗੇ ਪਾਠ ਹੈ ਕਿ ਤਲਵਾਰ ਪਕੜ ਲਈ।

ਜਿਤੇ ਸਿੰਘ ਸੰਗੀ। ਕ੍ਰਿਪਾਨੈਂ ਸੁ ਨੰਗੀ।
ਲਏ ਘੇਰ ਸਾਰੇ। ਜਥਾ ਖੇਤ ਬਾਰੇ[1] ॥ ੬੭ ॥

[1]ਵਾੜ ਜਿਵੇਂ ਖੇਤ ਨੂੰ (ਘੇਰਦੀ ਹੈ)।

ਮਨੋ ਚੰਦ ਭਾਨਾ[1]। ਪ੍ਰਵਾਰੇ ਮਹਾਨਾ।
ਚਲੇ ਬਾਨ ਗੋਰੀ। ਦਈ ਦੇਹਿ ਫੋਰੀ ॥ ੬੮ ॥

[1]ਮਾਨੋਂ ਚੰਦ ਸੂਰਜ ਨੂੰ।

ਬਡੇ ਖੱਗ ਬਾਹੇ। ਮਹਾਂ ਸ਼ੱਤ੍ਰੂ ਗਾਹੇ।
ਗਿਰੇ ਸਿੰਘ ਮਾਰੇ। ਸੁ ਸੁਰਗੰ ਸਿਧਾਰੇ ॥ ੬੯ ॥
ਉਦੇ ਸਿੰਘ ਏਕੂ। ਪ੍ਰਹਾਰੈ ਅਨੇਕੂ।
ਜਿਤੈ ਕੂਦਿ ਜਾਵੈ। ਤਿਤੈ ਮਾਰਿ ਘਾਵੈ ॥ ੭੦ ॥
ਨਹੀਂ ਨੇਰ ਢੂਕੇ। 'ਹਤੋ' ਭਾਖਿ ਕੂਕੇ[1]।
ਨਹੀਂ ਨੇਰ ਹੋਵੈਂ। ਰੁਪਜੋ ਸਿੰਘ ਜੋਵੈਂ ॥ ੭੧ ॥

[1]ਮਾਰ ਲੌ' ਕਹਿਕੇ ਕੂਕਦੇ ਹਨ।

ਦੋਹਰਾ:
ਤੁਰਕ ਪਹਾਰੀ ਬਹੁ ਹਤੇ,

ਖੇਤ ਪਰਯੋ ਸਮੁਦਾਇ।
ਗੁਰ ਪ੍ਰਤਾਪ ਤੇ ਏਕ ਹੀ,
ਲਰਤਿ ਲਾਖ[1] ਰਿਪੁ ਆਇ ॥੨੨॥

[1]ਲੱਖਾਂ ਦੇ ਨਾਲ ਇਕ।

ਚੌਪਈ:
ਬਹੁ ਜ੍ਵਾਲਾਬਮਣੀ ਤਬਿ ਤਜਾਗੀ।
ਉਦੇ ਸਿੰਘ ਕੇ ਕੇਤਿਕ ਲਾਗੀ।
ਘਾਇਲ ਭਯੋ ਸ਼੍ਰੋਣ ਨਿਚੁਰੰਤਾ।
ਭੀਗੇ ਸਰਬ ਚੀਰ ਦਿਖਰੰਤਾ ॥੨੩॥
ਨਹੀਂ ਮੂਰਛਾ ਪਾਇ ਸੁ ਤਾਂਹਿ[1]।

[1]ਤਦ ਬੀ ਮੂਰਛਤ ਨਾ ਹੋਇਆ।

ਬਹੁਰੋ ਖੜਗ ਹਨੈ ਰਨ ਮਾਂਹਿ।
-ਸ਼੍ਰੀ ਗੁਰ ਇਹੀ- ਜਾਨਿ ਰਿਪੁ ਅਰੇ[1]।

[1]ਵੈਰੀ ਇਹ ਜਾਣਕੇ ਇਸ ਨਾਲ ਅੜੇ ਕਿ ਇਹੀ ਗੁਰੂ ਹੈ।

-ਹ੍ਵੈ ਕਰਿ ਹਤਿ, ਘਾਇਲ ਕੋ ਮਰੇ[1]- ॥੨੪॥

[1]ਬਾਕੀ ਦੇ ਸਾਥੀ ਘਾਇਲ ਹੋਕੇ ਮਰ ਰਹੇ ਹਨ ਤੇ ਕਈ ਮਰ ਗਏ ਹਨ ਵੈਰੀ ਇਹ ਸਮਝ ਰਹੇ ਹਨ।

ਕਰਿ ਕਰਿ ਹੇਲ ਧਾਇ ਢਿਗ ਢੁਕੇ।
'ਮਾਰ ਮਾਰ' ਕਰਿ ਕੈ ਮੁਖ ਕੂਕੇ।
ਤਊ ਨਿਕਟ ਨਹਿਂ ਪਹੁੰਚੇ ਰਿਪੁ ਗਨ।
-ਮਾਰਹਿ ਜੋਧਾ- ਇਮ ਲਖਿ ਡਰ ਮਨ ॥੨੫॥
ਡੇਢ ਪਹਿਰ ਲੌ ਰਿਪੁ ਦਲ ਰੋਕੇ।
ਹਨੇ ਧਾਇ ਜਿਤ ਜਾਇ ਬਿਲੋਕੇ[1]।

[1]ਜਿਧਰੋਂ (ਗੁਰੂ ਜੀ ਵੱਲ) ਵੈਰੀ ਨੂੰ ਜਾਂਦਾ ਵੇਖਦਾ ਹੈ ਅੱਗੇ ਵੱਧਕੇ ਉਸਨੂੰ ਮਾਰਦਾ ਹੈ।

ਦੇਵ ਬਧੂ ਲੇ ਆਇ ਬਿਬਾਨੇ।
'ਮੈਂ ਬਰ ਹੌਂ, ਮੈਂ ਬਰੌਂ' ਬਖਾਨੇ ॥੨੬॥
'ਐਸੋ ਮਹਾਂਬੀਰ ਮਮ ਲਾਯਕ।
ਲਰਹਿ ਇਕਾਕੀ ਲਾਖਹੁਂ ਘਾਇਕ।'
ਚਲੀ ਹਜ਼ਾਰਹੁਂ ਜਬੈ ਤੁਫੰਗਂ।
ਫੋਰਿ ਦਏ ਸਗਰੇ ਹੀ ਅੰਗੇ ॥੨੭॥
ਮਸਤਕ ਬਿਖੈ ਲਗੀ ਜਬਿ ਗੋਰੀ।
ਗਿਰਯੋ ਸਮੁਖ ਹੀ ਸ਼ੱਤ੍ਰਨਿ ਓਰੀ।
ਰਿਸ ਤੇ ਕਟਹਿ ਅਧਰ ਸੰਗ ਦੰਤਾ।
ਭਯੋ ਉਦੇ ਸਿੰਘ ਕੋ ਇਮ ਅੰਤਾ ॥੨੮॥
ਦੇਖਿ ਦੇਵਤਾ ਸਭਿ ਬਿਸਮਾਏ।
ਗੁਰ ਪ੍ਰਤਾਪ ਜਾਨਹਿਂ ਸਮੁਦਾਏ।

ਸਤਿਗੁਰ ਸਿਮਰਤਿ ਉਰ ਕਰਿ ਧ੍ਯਾਨ।
ਉਦੇ ਸਿੰਘ ਛੋਰੇ ਤਬਿ ਪ੍ਰਾਨ ॥੨੯॥
ਇਤਿ ਸ਼੍ਰੀ ਗੁਰੂ ਪ੍ਰਥਾਪ ਸੂਰਜ ਗ੍ਰਿੰਥੇ ਖਸਟਮ ਰੁਤੇ 'ਉਦੇ ਸਿੰਘ ਬੱਧ' ਪ੍ਰਸੰਗ ਬਰਨਨੰ ਨਾਮ ਦ੍ਵੈ ਤ੍ਰਿੰਸਤੀ ਅੰਸੂ ॥੩੨॥

## ੩੩. [ਭਾਈ ਜੀਵਨ ਸਿੰਘ ਬੱਧ। ਜੰਗ]

੩੨<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੩੪

ਦੋਹਰਾ:

ਸਭਿ ਸਿੰਘਨ ਕੋ ਸੰਗਿ ਲੈ, ਉਦੇ ਸਿੰਘ ਬਲ ਸੂਰ।
ਗੁਰੂ ਨਿਕਟ ਪਦ[1] ਪਾਇ ਬਡ, ਜਗ ਮਹਿਂ ਜਸ ਭਰਪੂਰ ॥੧॥ [1]ਮੁਰਾਤਬਾ।

ਭੁਜੰਗ ਪ੍ਰਯਾਤ ਛੰਦ:

ਸਭੈ ਸਿੰਘ ਸੂਰੇ ਜਬੈ ਮਾਰ ਲੀਨੇ।
ਪਹਾਰੀ ਮਲੇਛੈਂ ਬਿਲੋਕੈਂ ਸੁ ਚੀਨੇ[1]। [1]ਪਹਾੜੀਆਂ ਤੇ ਮਲੇਛਾਂ ਨੇ ਵੇਖਕੇ ਪਛਾਣਿਆਂ (ਕਿ ਗੁਰੂ ਹੈ ਇਹੋ)।
ਮਹਾਂ ਮੋਦ ਧਾਰਜੋ 'ਗੁਰੂ ਮਾਰਿ ਲੀਨੋ।
ਫਤੇ ਆਜ ਹੋਈ, ਨਹੀਂ ਜਾਨਿ ਦੀਨੋ ॥੨॥
ਜਿਸੀ ਨੇ ਪਹਾਰੀ ਘਨੇਰੇ ਖਪਾਏ।
ਚਿਰੰਕਾਲ ਬੀਤਾ ਮਹਾਂ ਜੰਗ ਪਾਏ।
ਘਨੀ ਸ਼ਾਹ ਕੀ ਸੈਨ ਜੁਝੰਤਿ ਮਾਰੀ।
ਕਿਤੇ ਮਾਸ ਬੀਤੇ ਦਿਯੋ ਖੇਦ ਭਾਰੀ ॥੩॥
ਨਹੀਂ ਖੇਤ ਤੇ ਹਾਰ ਲੈ ਕੇ ਪਧਾਰੇ।
ਬਡੇ ਕੇਸਰੀ ਚੰਦ ਤੇ ਆਦਿ ਮਾਰੇ।
ਬਡੋ ਬੀਰ ਥੋ ਪੈਂਡਖਾਨੰ ਬਿਦਾਰਾ।
ਮਹਾਂ ਓਜ ਤੇ ਤਾਂਹਿ ਕੋ[1] ਆਜ ਮਾਰਾ ॥੪॥ [1]ਉਸ (ਗੁਰੂ) ਨੂੰ।
ਬਡੀ ਦੂਣ ਸੈਲਾਨ ਕੀ ਸੈਲ ਜੋਗਾ[1]। [1]ਸੈਰ ਕਰਨ ਦੇ ਲਾਇਕ ਪਹਾੜੀ ਦੂਨ।
ਉਜਾਰੀ, ਪ੍ਰਹਾਰੇ ਜੁ ਥੇ ਬੀਰ ਲੋਗਾ।
ਘਨੇ ਦੇਸ਼ ਦੇਸ਼ੰ ਜਸੰ ਜਾਂਹਿ ਗਾਵੈਂ।
ਧਰੈਂ ਤ੍ਰਾਸ ਜੋਧੇ ਨਹੀਂ ਨੇਰ ਜਾਵੈਂ ॥੫॥
ਲਰੰਤੇ ਚਹਯੋ ਜੋ ਸਦਾ ਜੀਤ ਲੇਤਾ।
ਅਰੇ ਲਾਖ ਬੈਰੀ ਨਹੀਂ ਪੀਠ ਦੇਤਾ।
ਸਭੈ ਹਿੰਦੁਵਾਨਾ ਗੁਰੂ ਜਾਨਿ ਮਾਨੈ।
ਮਰਯੋ ਆਜ ਸੋਊ ਘਨੇ ਬੀਰ ਹਾਨੈ ॥੬॥
ਭਯੋ ਜੰਗ ਕੋ ਅੰਤ ਹੋਤੋ ਹਮੇਸ਼ਾ[1]। [1]ਹਮੇਸ਼ਾਂ ਜੰਗ ਜੋ ਹੁੰਦਾ ਸੀ ਜੋ ਅੱਗ ਮੁੱਕਾ।
ਰਹੈ ਜੀਵਤੋ ਭੇੜ ਪਾਵੈ ਵਿਸ਼ੇਸ਼ਾ[1]।' [1]ਜੇ ਜੀਂਵਦਾ ਰਹਿੰਦਾ ਤਾਂ ਬੜਾ ਭੇੜ ਪਾਉਂਦਾ।
ਕਹੈਂ ਆਪ ਮਹਿਂ ਯੌਂ ਮਲੇਛੈਂ ਪਹਾਰੀ।
ਨਹੀਂ ਮੂਢ ਜਾਨੈਂ ਗੁਰੂ ਖੇਲ ਧਾਰੀ ॥੭॥

ਬਡੇ ਤੀਰ ਮਾਰੇ ਹਯੰਗਾਤ ਪਾਰੇ[1]।
ਨਰੰ ਬਾਪੁਰੇ ਤੇ ਕਹੋ ਕਜੋਂ ਨਮਾਰੇ?

[1]ਘੋੜਿਆਂ ਦੇ ਸ੍ਰੀਰ ਪਾੜੇ। (ਅ) ਪਾਰ ਹੋ ਗਏ।

[1]ਜਥਾ ਨੀਰ ਰੋਕੇ ਗਿਰੰ, ਅੱਗ੍ਰ ਰੋਕਾ[2]।

[1]ਇਥੋਂ ਭਾ: ਜੀਵਣ ਸਿੰਘ ਦਾ ਅੱਗੇ ਵਧਕੇ ਲੜਨਾ ਤੇ ਗੁਰ ਸੁਤ ਨੂੰ ਮੋੜਨ ਦਾ ਹਾਲ ਚੱਲਿਆ ਹੈ। [2]ਜਿਵੇਂ ਪਾਣੀ (ਦੇ ਪ੍ਰਵਾਹ ਅਗੇ) ਪਹਾੜ ਆ ਜਾਵੇ ਤਿਵੇਂ ਅੱਗਾ ਰੋਕਿਆ (ਆਉਂਦੇ ਵੈਰੀ ਦਾ)।

ਢਹੇ ਤੇ ਚਲੇ ਫੈਲ ਤੈਸੇ ਬਿਲੋਕਾ[1] ॥੮॥

[1]ਫਿਰ ਜਿਵੇਂ ਉਹ ਪਹਾੜ) ਢੈ ਪਵੇ (ਤਾਂ ਰੁਕਿਆ ਪਾਣੀ) ਫੈਲਕੇ ਚਲਦਾ ਹੈ ਤੈਸੇ ਦੇਖਿਆ (ਜੀਵਣ ਸਿੰਘ ਨੇ)।

ਦਲੰ ਅੱਗ੍ਰ ਦੌਰਜੋ ਮਿਲੇ ਤਾਂਹਿ ਆਈ[1]।

[1]ਦਲ ਦੇ ਸਾਹਮਣੇ ਦੌੜਿਆ ਤੇ ਉਥੇ ਆ ਮਿਲਿਆ ਜਿੱਥੇ......।

ਗੁਰੂ ਨੰਦ ਸੰਗੇ ਜਹਾਂ ਥੀ ਲਰਾਈ।
ਨਦੀ ਸੋ ਚਢੀ ਮੀਂਹ ਵੁੱਠਜੋ ਉਚਾਏ[1]।

[1]ਕਿਸੇ ਉਚੇ ਥਾਂ ਮੀਂਹ ਵੱਸਣ ਕਰਕੇ ਉਹ ਨਦੀ ਚੜ੍ਹ ਆਈ ਸੀ।

ਕਿਤੇ ਸਿੰਘ ਕੇ ਬੇਗ ਬੀਚੇ ਬਹਾਏ[1] ॥੯॥

[1]ਅਪਣੇ ਵੇਗ ਵਿਚ ਬਹਾ ਲੈ ਗਈ ਨਦੀ)।

ਨਰਾਜ ਛੰਦ:

ਅਜੀਤ ਸਿੰਘ ਸੂਰਮਾ ਪ੍ਰਵਾਹ ਪਾਰ ਹੋਇਓ।
ਲਰੇ ਮਲੇਛ ਬਾਹਨੀ ਬਿਸਾਲ ਬ੍ਰਿੰਦ ਢੋਇਓ।
ਛੁਟੰਤਿ ਹੈਂ ਤੁਫੰਗ ਚੈ[1], ਚਲਾਇੰ ਤੀਰ ਤੀਛਨਾ।

[1]ਬਹੁਤੀਆਂ।

ਲਗੰਤਿ ਫੋਰ ਦੇਤਿ ਹੈਂ ਸਰੀਰ ਕੋ, ਨਿਰੀਛਨਾ[1] ॥੧੦॥

[1]ਅੱਖਾਂ। (ਅ) ਦੇਖਿਆ ਜਾਂਦਾ ਹੈ।

ਦੁ ਓਰੀਆਂ ਜੁ ਗੋਰੀਆਂ ਕਸੰਤਿ ਫੇਰ ਛੋਰੀਆਂ।
ਸ਼ੁਕੰਤਿ[1]† ਸੀਸ ਊਪਰੇ ਲਗੰਤਿ ਦੇਹਿ ਫੋਰੀਆਂ।

[1]ਸੂਕਦੀਆਂ ਹਨ। †ਪਾ:-ਸ਼ੁਕਾਤ।

ਮਚਾਇ ਸ਼ੋਰ ਠੌਰ ਕੋ ਅਮੋਰ ਠੌਰ ਜੰਗਕੇ[1]।

[1]ਜੰਗ ਦੀ ਜੋ ਅਮੋੜ ਥਾਂ ਸੀ ਉਸ ਥਾਂ ਤੇ ਸ਼ੋਰ ਜਾ ਮਚਾਇਆ।

ਮਿਲੇ ਪ੍ਰਬੀਰ ਮਾਰਤੇ ਹਕਾਰਿ ਸ਼ੱਤ੍ਰ ਸੰਗ ਕੇ[1] ॥੧੧॥

[1]ਸੰਗ ਦੇ ਵੈਰੀਆਂ (ਭਾਵ ਤੁਰਕਾਂ) ਨੂੰ ਵੰਗਾਰ ਕੇ ਮਾਰਨ ਵਾਲੇ ਸੂਰਮੇ ਜਾ ਮਿਲੇ। [ਸੰਸ:ਪ੍ਰਵੀਰ=ਚੰਗਾ ਸੂਰਮਾ]।

ਦੋਹਰਾ:

ਨਦੀ ਤੀਰ ਲਗਿ ਆਇਗੋ, ਸਿਖ ਰੰਘਰੇਟਾ ਜੋਇ।
ਪਿਖਿ ਕੈ ਦਲ ਬਲ ਰਿਪੁਨਿ ਕੋ, ਭਯੋ ਨੇਰ

ਕਿਯ ਢੋਇ ॥੧੨॥
ਅਪਰ ਸਿੰਘ ਕੇਤਿਕ ਥਿਰੇ, ਹੋਨਿ ਲਗÔੋ ਸੰਗ੍ਰਾਮ।
ਨਿਕਟ ਢੁਕੇ, ਰੋਕੇ, ਹਤੇ; ਪਹੁੰਚਤਿ ਭਟ ਜਮ ਧਾਮ ॥੧੩॥

ਸ੍ਵੈਯਾ:
ਜੀਵਨ ਸਿੰਘ ਥਿਰÔੋ ਤਿਹ ਠਾਂ
ਗਨ ਸਿੰਘਨਿ ਹਾਥ ਤੁਫੰਗ ਸੰਭਾਰੇ।
ਪਾਇ ਬਰੂਦ ਕਸੈਂ ਗੁਲਕਾ ਦੁਇ
ਠੋਕਨ ਤੇ ਛਣਕੈਂ ਗਜ ਭਾਰੇ।
ਹਾਥਨਿ ਪੈ ਧਰਿ ਤਾਕ ਰਵਾਂ ਕਰਿ
ਡਾਂਭਤਿ ਪਾਵਕ ਤੂਰਨ ਧਾਰੇ।
ਮਾਰਤਿ ਹੈਂ ਢਿਗ ਆਵਤਿ ਨਾ,
ਡਰ ਦੇਤਿ ਮਹਾਂ, ਰਹਿਂ ਦੂਰ ਬਿਡਾਰੇ ॥੧੪॥
ਹੇਲ ਕੋ ਘਾਲਿ ਬਿਸਾਲ ਪਰੇ
ਖਲ ਮਾਰਤਿ ਬੋਲਨ ਕੇ ਲਲਕਾਰੇ।
ਖਾਇ ਕੈ ਮਾਰ ਹਟੈਂ ਪਿਛੁਵਾਇ ਕੈ,
ਕੋ ਮਰਿ ਜਾਤਿ ਤ੍ਰਸੰਤਿ ਨਿਹਾਰੇ[1]।

[1]ਵੇਖਕੇ ਹੀ ਡਰ ਨਾਲ ਮਰ ਜਾਂਦੇ ਹਨ। (ਅ) ਕੋਈ ਮਰਦੇ ਕੋਈ ਡਰਦੇ ਵੇਖੀਦੇ ਹਨ।

ਜੀਵਣ ਸਿੰਘ ਰੁਪÔੋ ਪਗ ਠਾਢ ਹ੍ਵੈ
ਛੋਰਿ ਤੁਫੰਗਨਿ ਸੰਗ੍ਰ ਪ੍ਰਹਾਰੇ।
ਹੇਲ ਕੋ ਝਾਲਤਿ, ਚਾਲਤਿ ਮੰਦਹਿ,
ਘਾਲਤਿ ਸ਼ੱਤ੍ਰੁਨਿ ਕੋ ਦੁਖ ਭਾਰੇ ॥੧੫॥
ਕੇਤਿਕ ਸਿੰਘ ਗਏ ਮਰਿ ਕੈ
ਗੁਲਕਾਂ ਲਗਿ ਫੂਟੇ ਪਰੇ ਨਿਜ ਅੰਗਾ।
ਰੋਕਨ ਕੇ ਹਿਤ ਠੋਕਤਿ ਹੈਂ ਗਜ
ਬ੍ਰਿੰਦ ਬਿਲੋਕਤਿ ਛੋਰਿ ਤੁਫੰਗਾ।
ਘਾਇਲ ਘੂਮਤਿ ਝੂਮ ਗਿਰੈਂ
ਜਿਮ ਬਾਯੂ ਉਖਾਰਿ ਕਰੈ ਤਰੁ ਭੰਗਾ।
ਪੁੰਜ ਮਲੈਂ ਹਿਤ ਭੰਜਨ ਕੇ
ਹੁਇ ਗੰਜਨ ਸ਼੍ਰੋਣਤ ਰੰਗ ਸੁਰੰਗਾ[1] ॥੧੬॥

[1]ਬਹੁਤੇ (ਤੁਰਕ) (ਸਿਖਾਂ ਨੂੰ) ਮਾਰਨ ਲਈ ਮਿਲਕੇ ਆ ਪੈਂਦੇ ਹਨ (ਪਰ ਆਪ) ਮਾਰੇ ਜਾਂਦੇ ਹਨ ਲਹੂ ਨਾਲ ਲਾਲ

ਰੰਗੇ ਜਾਕੇ।

ਆਨ ਪਰੇ[1] ਕਰਿ ਜੋਰ ਮਹਾਂ
ਚਹੁੰ ਓਰਨ ਤੇ ਰਣ ਘੋਰ ਮਚਾਯੋ।
ਤੀਰ ਤਿਸੀ ਸਲਿਤਾ ਥਿਰ ਹੋਇ
ਬਡੋ ਚਲਤਾ ਜਲ ਬੇਗ ਬਹਾਯੋ।
ਛੋਡ ਦਈ ਇਕ ਸੰਗ ਤੁਫੰਗਨ
ਸਿੰਘ ਜਿਤੇਕ ਸਮੂਹਨਿ ਘਾਯੋ।
ਜੀਵਨ ਸਿੰਘ ਸਮੇਤ ਗਿਰੇ ਸਭਿ
ਪ੍ਰਾਨ ਦਏ ਗੁਰ ਕੋ ਪੁਰਿ ਪਾਯੋ ॥੧੭॥

[1]ਭਾਵ ਤੁਰਕ ਆ ਪਏ।

ਪਾਰ ਪਰੇ ਕਿਤਨੇ ਜਲ ਤੇ
ਚਲਤੇ ਬਲ ਤੇ, ਟਲਤੇ ਨ ਲਰਾਈ[1]।

[1]ਕਿਤਨੇ ਚਲਦੇ ਜਲ ਤੋਂ ਬਲ ਨਾਲ ਪਾਰ ਹੋਕੇ ਲੜਾਈ ਤੋਂ ਟਲਦੇ ਨਹੀਂ।

ਸ੍ਰੀ ਗੁਰ ਕੋ ਸੁਤ ਬੀਰ ਬਡੋ
ਰਿਪੁ ਰੋਕਿ ਬਿਲੋਕਤਿ ਮਾਰਗ ਜ਼ਾਈ[1]।

[1]ਸ਼ੱਤ੍ਰੂਆਂ ਨੂੰ ਰੋਕ ਪੈ ਗਈ ਵੇਖਕੇ ਗੁਰੂ ਜੀ ਦਾ ਵੱਡਾ ਬੀਰ ਪੁੱਤ੍ਰ ਰਸਤੇ ਜਾ ਰਿਹਾ ਹੈ।

ਵਾਹਿਗੁਰੂ ਮੁਖ ਬੋਲਿ ਫਤੇ ਜੁਤਿ
ਜਾਇ ਮਿਲ੍ਯੋ ਪਿਤ ਕੋ ਹਰਿਖਾਈ।
ਕੇਤਿਕ ਸਿੰਘਨਿ ਜੰਗ ਕਰੇ
ਨਿਜ ਸੰਗ ਹੁਤੇ ਸੁ ਹਤੇ ਸਮੁਦਾਈ
॥੧੮॥
ਕੇਤਿਕ ਘਾਇਲ ਸ਼੍ਰੋਣਤ ਚਾਲਤਿ ਪੁੰਜ
ਸੰਭਾਲਤਿ ਲ੍ਯਾਇ ਲਵਾਏ[1]।

[1]ਨਾਲ ਲੈ ਆਂਦੇ ਹਨ।

ਸਿੰਘ ਉਦੇ ਰਿਪੁ ਰੋਕਿ ਲਿਯੋ ਭਟ
ਲਾਖਹੁੰ ਆਯੁਧ ਆਨਿ ਚਲਾਏ।'
ਸ਼੍ਰੀ ਗੁਰਦੇਵ ਪਿਤਾ ਢਿਗ ਭਾਖਤਿ
'ਥੰਭ ਮਨਿੰਦ ਥਿਰ੍ਯੋ ਤਿਸ ਜਾਏ[1]।

[1]ਉਸ ਥਾਂ ਥਮ ਵਾਂਙੂੰ (ਉਦੈ ਸਿੰਘ) ਥਿਰ ਹੋ ਗਿਆ ਸੀ।

ਤੀਰ ਪਿਖੇ ਰਿਪੁ, ਤੀਰ ਦਿਯੇ ਬਹੁ,
ਬੀਰ ਗਏ ਖਪਿ ਕੈ ਸਮੁਦਾਏ ॥੧੯॥
ਚਾਰ ਘਰੀ ਇਕ ਜਾਮ ਲਰ੍ਯੋ ਬਲ
ਬਾਹੁਨਿ ਤੇ ਬਹੁ ਬੀਰਨ ਕੋ।
ਬੀਧਤਿ ਗੇਰਤਿ, ਟੇਰਤਿ ਹੈਂ ਅਰਿ,
ਜਾਚਤਿ ਕੇਤਿਕ ਨੀਰਨ ਕੋ[1]।

[1]ਕਈ ਪਾਣੀ ਮੰਗਦੇ ਹਨ।

ਹੇਰਤਿ ਹੈਂ ਮੁਖ ਟੇਰਤਿ ਹੈਂ

ਮਿਲਿ ਘੇਰਤਿ ਹੈਂ ਚਹਿਂ ਪੀਰਨ ਕੋ[1]। [1]ਵੇਖਦੇ ਹਨ, ਰੌਲਾ ਪਾਉਂਦੇ ਹਨ, ਮਿਲਕੇ ਘੇਰਾ ਪਾਉਂਦੇ ਹਨ ਤੇ ਵਿਚ ਨਪੀੜਨਾ ਚਾਹੁੰਦੇ ਹਨ।

ਫੋਰਿ ਸਰੀਰਨਿ ਬੀਰਨ ਕੇ,
ਹੁਇ ਛੂਛ ਤੁਨੀਰਹਿ ਤੀਨਰ ਕੋ[1] ॥੨੦॥ [1]ਵੈਰੀ) ਬੀਰਾਂ ਦੇ ਸਰੀਰ ਫੋੜਦਿਆਂ ਭੱਥਾ ਤੀਰਾਂ ਤੋਂ ਖਾਲੀ ਹੋਗਿਆ।

ਮਜਾਨ ਤੇ ਖੈਂਚ ਕ੍ਰਿਪਾਨ ਲਈ,
ਬਲਵਾਨ ਮਹਾਂਨ ਦਿਏ ਬਿਚਲਾਈ।
ਛੋਭ ਤੇ ਛਾਲ ਮਹਾਂ ਉਛਲੈ
ਕਟਿ ਅੰਗ ਨਿਸੰਗਹਿ ਭੰਡ ਸਦਾਈ[1]। [1]ਤਦੋਂ ਨਿਸ਼ੰਗ ਹੋਕੇ ਅੰਗ ਕੱਟਕੇ ਵੈਰੀ ਨੂੰ ਨਾਸ਼ ਕੀਤਾ।
ਹ੍ਵੈ ਇਕ ਸੰਗ ਮਲੇਛ ਤੁਫੰਗ
ਦਈ ਗਨ ਛੋਰ, ਕਰੀ ਸਮੁਹਾਈ[1]। [1]ਸਾਹਮਣੇ ਪਾਸੇ ਕਰਕੇ।
ਭਾਲ ਮੈਂ ਲਾਗਿ ਬਿਸਾਲ ਗਈ
ਫੂਟਿ ਕੈ ਦਸ ਦ੍ਵਾਰ ਤਹਾਂ ਮ੍ਰਿਤੁ ਪਾਈ ॥੨੧॥
ਆਇ ਗਏ ਸਲਿਤਾ ਤਟ ਪੈ ਜਬਿ
ਤਉ ਹਮ ਪੈ ਬਡ ਜੋਰ ਕੋ ਘਾਲਾ।
ਮਾਰਿ ਕੈ ਤੀਰਨਿ ਬੇਧਿ ਸਰੀਰਨਿ
ਬੀਰਨ ਕੇ ਬਡ ਹੇਲ ਕੋ ਝਾਲਾ।
ਜੀਵਣ ਸਿੰਘ ਮਰਜੋ ਤਿਹ ਠਾਂ
ਗੁਲਕਾ ਲਗਿ ਕੈ ਪਦ ਪਾਇ ਬਿਸਾਲਾ[1]। [1]ਵੱਡੀ ਵਦਵੀ ਪਾ ਲਈ।
ਤਾਂ ਛਿਨ ਮੈਂ ਚਢਿ ਨਾਰੋ ਗਯੋ ਜਲ
ਹੋਇ ਗੰਭੀਰ ਸਬੇਗ ਤੇ ਚਾਲਾ ॥੨੨॥
ਕੇਤਿਕ ਸਿੰਘ ਗਏ ਬਹਿ ਬੀਚਹਿ
ਨੀਠ ਹੀ ਨੀਠ ਤੇ ਆਇ ਉਰਾਰਾ।
ਸ਼੍ਰੀ ਪ੍ਰਭੁ ਜੀ ! ਅਬਿ ਆਪ ਸੁਨੋਂ
ਦਲ ਆਇ ਘਨੋਂ ਜਿਹ ਵਾਰ ਨ ਪਾਰਾ।
ਦੇਰ ਕਰਹੁ ਨਹਿਂ ਆਪ ਉਲੰਘਹੁ
ਤੂਰਨਤਾ ਕਰਿ ਕੈ ਬਲ ਭਾਰਾ।'
ਯੌਂ ਸੁਨਿ ਕੈ ਸਲਿਤਾ ਜਲ ਕੌਂ
ਤਬਿ ਕੋਪ ਤੇ ਸ਼੍ਰੀ ਗੁਰ ਸ੍ਰਾਪ ਉਚਾਰਾ ॥੨੩॥
'ਸਰਸਾ ਨਾਰਾ ਬਡੋ ਗੁਰ ਮਾਰਾ,
ਲਹਜੋ ਇਹ ਔਸਰ ਨੀਰ ਬਢਾਯੋ।'

ਹੈ ਅਬਿ ਲੌ ਇਹ ਬਾਤ ਪ੍ਰਸਿੱਧ
ਗੁਰੂ ਮੁਖ ਤੇ ਜਿਮ ਸ਼੍ਰਾਪ ਅਲਾਯੋ।
ਆਲਮ ਸਿੰਘ ਤਬੈ ਕਰ ਜੋਰਤਿ
ਦੀਨ ਬਨਜੋ ਹਿਤ ਬਾਕ ਸੁਨਾਯੋ।
'ਸਿੰਘ ਅਜੀਤ ਮਿਲੇ ਅਬਿ ਆਇ ਕੈ,
ਪਾਛੇ ਰਹਜੋ ਸੁ ਮਰਜੋ ਰਣ ਪਾਯੋ[1] ॥੨੪॥

[1]ਜੇ ਪਿੱਛੇ ਰਹੇ ਸੀ (ਸਿੰਘ) ਸੋ ਜੁੱਧ ਕਰਕੇ ਮਰ ਗਈ।

ਆਪ ਤੁਰੰਗ ਧਵਾਇ ਚਲੋ,
ਥਿਰ ਸਿੰਘ ਰਹੈਂ ਰਿਪੁ ਰੋਕਨ ਕੋ।
ਪੰਥ ਕੇ ਮੂਲ ਅਹੋ ਨਿਕਸੋ
ਪੁਨ ਸਿੰਘ ਬਨਾਇ ਅਨੇਕਨ ਕੋ।
ਜੇ ਹਮ ਸੇ ਮਰ ਜਾਹਿਂ ਘਨੇ,
ਬਹੁ ਫੇਰ ਬਨੈਂ, ਤਜਿ ਸ਼ੋਕਨ ਕੋ।
ਸ਼੍ਰੀ ਪ੍ਰਭ ! ਜੀਵਹੁ ਅੰਮ੍ਰਿਤ ਪੀਵਹੁ,
ਨਾ ਬਿਗਰੈ ਸਿਖ ਲੋਕਨ ਕੋ[1]' ॥੨੫॥

[1]ਸਿੱਖਾਂ ਦਾ ਲੋਕ ਪ੍ਰਲੋਕ ਨਾ ਵਿਗੜੇ। (ਅ) ਸਿੱਖ ਲੋਕਾਂ ਦਾ ਕੁਛ ਨਾ ਵਿਗੜੇਗਾ।

ਫੇਰ ਦਯਾ ਸਿੰਘ ਸਾਹਿਬ ਸਿੰਘ
ਮਿਲੇ ਕਰ ਜੋਰ ਉਚਾਰਤਿ ਹੈਂ।
'ਸ਼੍ਰੀ ਪ੍ਰਭ ! ਜੰਗ ਤਜੋ, ਪ੍ਰਸਥਾਨਹੁ,
ਮਾਨਹੁ, ਸਿੰਘ ਬਿਚਾਰਤ ਹੈਂ।
ਰਾਵਰ ਤੇ ਹੁਇਂ ਲਾਖਹੁਂ ਫੇਰ,
ਅਹੋ ਸਭਿ ਮੂਲ ਸੁਧਾਰਤਿ ਹੈਂ[1]।
ਆਪ ਕਹੋ ਜਹਿਂ ਪੁੰਜ ਥਿਰੈਂ ਹਮ,
ਰੋਕਹਿਂ ਸ਼ੱਤ੍ਰ ਸੰਘਾਰਤਿ ਹੈਂ[1]' ॥੨੬॥

[1]ਆਪ ਸਭ ਦਾ) ਮੂਲ ਹੈ (ਤੇ ਸਭ ਨੂੰ) ਸੁਧਾਰਨ ਵਾਲੇ ਹੋ।

[1]ਵੈਰੀਆਂ ਨੂੰ ਮਾਰਾਂਗੇ ਤੇ ਰੋਕਾਂਗੇ।

ਬਾਰ ਹੀ ਬਾਰ ਬਿਨੈ ਬਹੁ ਬੋਲਤਿ
ਬੀਰਨ ਬਾਤ ਕੌ ਮਾਨਿ ਗੁਸਾਈਂ।
ਸ਼੍ਰੀ ਗੁਜਰੀ ਬਿਚ ਸਜੰਦਨ ਕੇ,
ਜੁਗ ਨੰਦਨ ਨੰਦ ਕੇ[1] ਸੰਗ ਚਢਾਈ।
ਤਾਂਹਿ ਸੁਭਾਖ ਕਰੀ ਸਮੁਝਾਵਨ
'ਲੈ ਅਗਵਾਨ[1] ਚਲੋ ਸਹਸਾਈ।
ਏਕ ਦੁ ਰਾਤ ਕਹੂੰ ਬਸਿ ਕੈ
ਤਟ ਸੌਦ੍ਰਵ[1] ਕੇ ਗਮਨੌ ਪਿਖਿ ਥਾਈ' ॥੨੭॥

[1]ਭਾਵ ਦੋ ਪੋਤਰਿਆਂ ਨਾਲ।

[1]ਅਗੇ ਲੈਕੇ (ਪੋਤਰਿਆਂ ਨੂੰ)

[1]ਸਤਲੁਜ।

ਸੋਰਠਾ:
ਦਿੱਲੀ ਕੋ ਬਸਨੀਕ, ਏਕ ਸਿੱਖ ਲਸ਼ਕਰ ਬਿਖੈ।
ਔਚਕ ਆਇ ਨਜੀਕ, ਕਰੀ ਚਰਨ ਗੁਰ ਬੰਦਨਾ ॥੨੮॥
'ਕਹੌ ਆਪ ਕੁਛ ਕਾਜ, ਜੋ ਮੋ ਤੇ ਕੁਛ ਬਨਿ ਸਕੈ।
ਰਾਜਨ ਕੇ ਮਹਾਰਾਜ! ਸਕਲ ਕਲਾ ਸਮਰੱਥ ਤੁਮ' ॥੨੯॥
ਸ਼੍ਰੀ ਮੁਖ ਤੇ ਕਹਿਂ ਤਾਂਹਿ, 'ਨੀਕੇ ਅਵਸਰ ਮਹਿਂ ਮਿਲ੍ਯੋ।
ਜਾਤ ਬਿਹੀਰੈ ਮਾਂਹਿ, ਜੁਗ ਡੋਰੇ ਤਿਨ ਸੋਂ ਮਿਲੇ ॥੩੦॥
ਪੁਨ ਰੋਪਰ ਕੇ ਬੀਚ, ਕਿਸ ਕੇ ਸਦਨ ਉਤਾਰ ਦਿਹੁ।
ਲਖੈ ਉਚ ਨਹਿਂ ਨੀਚ[1], ਨਹਿਂ ਸ਼ੰਕਾ ਚਿਤ ਧਾਰੀਅਹਿ' ॥੩੧॥
ਸਿਖ ਬੋਲ੍ਯੋ ਕਰ ਬੰਦਿ 'ਮਮ ਸਨਬੰਧੀ ਘਰ ਬਸਹਿਂ।
ਕਰਹੁ ਸਹਾਇ ਬਿਲੰਦ, ਤਹਾਂ ਉਤਾਰੌਂ ਜਾਇ ਕਰਿ ॥੩੨॥
ਪੂਰਨ ਗੁਰੂ ਮਹਾਨ, ਮੈਂ ਸਿਖ ਹੋਇ ਨ ਡਰਤਿ ਹੌਂ।
ਰੱਛਹੁ ਆਪ ਸੁਜਾਨ, ਕਰੌ ਅਜਤਨ ਅਰਾਧਨਾ[1]' ॥੩੩॥

[1]ਉਚ ਨੀਚ ਤੈਨੂੰ ਨਹੀਂ ਜਾਣ ਸਕੇਗਾ।

[1]ਭਾਵ ਮੈਂ ਇਹੀ ਅਰਾਧਨਾ ਕਰਦਾ ਹਾਂ (ਕਿ ਇਹ ਕਾਜ) ਬਿਨ ਯਤਨ (ਸਿਰੇ ਚੜ੍ਹਾ ਦਿਓ)।

ਸ੍ਵੈਯਾ:
ਯੌਂ ਕਹਿਂ ਆਇਸੁ ਪਾਇ ਤਬੈ ਸਿਖ
ਜਾਇ ਬਹੀਰ ਕੀ ਭੀਰ ਮਹਿਂ ਡੋਰੇ।
ਤੂਰਨਤਾ ਕਰਿ ਬੰਦਨ ਕੋ
ਤਹਿਂ ਧਾਇ ਗਯੋ ਫਿਰਿ ਕੈ ਤਹਿਂ ਟੋਰੇ।
'ਮਾਤ! ਥਿਰੋ ਨਹਿਂ, ਜਾਹੁ ਅਬੈ,
ਨਿਸ ਬੀਤ ਚਲੀ ਹੁਇ ਚਾਹਤਿ ਭੋਰੇ।

ਸ਼ੱਤ੍ਰੁਨਿ ਪਾਪ ਦਗਾ ਸਭਿ ਕੀਨ,
ਮਿਲੈਂ ਗਨ ਆਇ ਸਮ ਬਿਤ ਥੋਰੇ[1]
॥੩੪॥
ਸ਼੍ਰੀ ਪ੍ਰਭੁ ਆਇਸੁ ਮੋਹਿ ਦਈ
ਪੁਰਿ ਮੈਂ ਸਨਬੰਧ, ਕਰੋ ਤਹਿੰ ਡੇਰਾ।
ਸੈਨ ਤੇ ਲੇਹੁ ਬਚਾਇ ਤਹਾਂ
ਪੁਨ ਆਪ ਚਲੋ ਜਿਹ ਠਾਂ ਘਰ ਮੇਰਾ।
ਰਾਵਰ ਕੀ ਬਹੁ ਸੰਗਤਿ ਹੈ
ਕਰਿ ਪੰਗਤ ਸੇਵਹਿੰ ਸਾਂਝ ਸਵੇਰਾ।
ਫੇਰ ਮਿਲੋ ਜਿਸ ਥਨ ਟਿਕੈਂ ਗੁਰ,
ਹੋਇ ਰਹਯੋ ਅਬਿ ਜੰਗ ਬਸੇਰਾ' ॥੩੫॥
ਯੌਂ ਕਹਿ ਕੈ ਨਿਜ ਸੰਗ ਲਏ
ਤਮ ਬ੍ਰਿੰਦ ਹੁਤੋ ਘਰ ਮਹਿਂ ਉਤਰਾਏ।
ਏਕ ਹੀ ਰਾਤਿ ਬਸੇ ਗੁਰ[†] ਰੋਪਰ
ਭੋਰ ਹ੍ਵੈ ਗਾਡੀ ਮੈਂ ਲੀਨ ਚਢਾਏ।
ਦਿੱਲੀ ਕੇ ਪੰਥ ਪਰੇ ਤਬਿ ਹੂੰ
ਚਲਿ ਕੈ ਦਿਨ ਕੇਤਿਕ ਮਹਿਂ ਤਹਿਂ ਆਏ।
ਕਾਹੂੰ ਨੈ ਭੇਦ ਲਖਯੋ ਨ ਪਿਖਯੋ
ਰਿਪੁ ਆਂਖਨਿ ਮਹਿਂ ਰਜ ਪੁੰਜ ਕੋ ਪਾਏ
॥੩੬॥
ਸ਼੍ਰੀ ਗੁਜਰੀ ਜੁਗ ਪੌਤ੍ਰਨਿ ਕੇ ਜੁਤਿ
ਸਜੰਦਨ ਕੋ ਕਰਿ ਬੇਗ ਚਲਾਈ।
ਦ੍ਵੈ ਮਹਿਲਾ ਜਿਮ ਜਾਤਿ ਭਈ ਸੁ
ਕਥਾ ਕਹਿ ਸ਼੍ਰੋਤਨਿ ਬ੍ਰਿੰਦ ਸੁਨਾਈ।
ਔਰ ਬਹੀਰ ਗਯੋ ਤਟ ਰੋਪਰ
ਆਨਿ ਮਲੇਛ ਮਿਲੇ ਸਮੁਦਾਈ।
ਆਪਨੇ ਆਪਨੇ ਰਾਹ ਪਰੇ
ਕੁਛ ਲੂਟ ਲਿਏ ਬਡ ਬਾਹਨੀ ਆਈ
॥੩੭॥
ਫੇਰ ਕਰੀ ਬਿਨਤੀ ਬਹੁ ਸਿੰਘਨਿ
'ਸ਼੍ਰੀ ਪ੍ਰਭੁ ਜੀ ! ਤੁਮ ਆਪ ਸਿਧਾਵੋ।'
ਹਾਥ ਕੋ ਜੋਰਿ ਨਿਹੋਰਿਤ ਹੈਂ

[1]ਥੋੜਾ ਸਮਾਂ ਬੀਤਿਆਂ ਆ ਪਹੁੰਚਣਗੇ।

[†]ਸ਼ੁੱਧ ਪਾਠ-'ਪੁਰ ਰੋਪਰ' ਚਾਹੀਏ, ਲਿਖਾਰੀ ਦੀ ਕਲਮ ਉਕਾਈ ਹੈ।

'ਥਿਰ ਦਾਸ ਰਹੈਂ ਜਿਸ ਬਾਕ ਅਲਾਵੋ।
ਲਾਖਹੁਂ ਸ਼ੱਤ੍ਰੂ ਚਹੈਂ ਤੁਮ ਕੋ,
ਨਹੀਂ ਬੀਚ ਫਸੋ, ਨਹਿਂ ਜੰਗ ਮਚਾਵੋ।
ਪੰਤ ਕਹੈ ਸਭਿ ਮਾਨਹੁ ਕਯੋਂ ਨਹਿਂ,
ਤੇਜ ਤੁਰੰਗ ਕਰੇ ਚਲਿ ਜਾਵੋ' ॥੩੮॥
ਸ਼੍ਰੀ ਗੁਰ ਸ੍ਵਯ ਬਿਚਾਰਤਿ ਭੇ
ਇਮ ਨੇਤਿ ਅਕਾਲ ਪ੍ਰਮੇਸ਼ੁਰ ਕੇਰੀ।
ਤੋਰਿ ਤੁਰੰਗਮ ਤੂਰਨਤਾ ਜੁਤਿ
ਰੋਪਰ ਕੋ ਉਲੰਘੇ ਤਿਸ ਬੇਰੀ।
ਸਿੰਘ ਖਰੇ ਤਹਿਂ ਕੇਤਿਕ ਭੇ
ਸਭਿ ਛੋਰਤਿ ਹੈਂ ਗੁਲਕਾਂ ਬਹੁਤੇਰੀ।
ਰੋਕਤਿ ਰੋਕ[1], ਬਿਲੋਕਤਿ ਹੈਂ — [1]ਰੋਕ ਰੋਕਦਿਆਂ।
ਨਿਸ ਬੀਤ ਚਲੀ ਲਗ ਹੋਨਿ ਸਵੇਰੀ
॥੩੯॥
ਸੂਰਮੇ ਸਿੰਘ ਗੁਰੂ ਸੰਗ ਸਾਯੁਧ
ਪੰਚ ਰੁ ਤੀਸ[†] ਗਏ ਤਿਸ ਕਾਲਾ। — । [†]੩੫ ਤੇ ਪੰਜ ਚਾਲੀ ਹੋ ਗਏ।
ਔਰ ਭਿਰੇ ਭਟ ਸਾਥ ਮਲੇਛਨ
ਛੋਰਿ ਤੁਫੰਗਨ ਕੋ ਰਣ ਘਾਲਾ।
ਮਾਰ ਹਜ਼ਾਰਹੁਂ ਨਾਸ਼ ਕਰੇ
ਬਹੁ ਲੋਟਤਿ ਹੈਂ ਲਗਿ ਘਾਵ ਕਰਾਲਾ।
ਬਾਜ ਮਰੇ ਜੁਤਿ ਜ਼ੀਨ ਪਰੇ,
ਕਿਤ ਛੂਛ ਫਿਰੇ ਅਸਵਾਰਨ ਡਾਲਾ[1] — [1]ਨੂੰ ਡੇਗ ਕੇ।
॥੪੦॥
ਘੋਰ ਘਮੰਡ ਪ੍ਰਚੰਡ ਪਰਜੋ
ਤਨ ਖੰਡਹਿ ਖੰਡ ਪਰੇ ਧਰਨੀ।
ਸਿੰਘ ਕੇ ਹਾਥ ਛੁਟੀ ਗੁਲਕਾ
ਨਿਫਲੀ ਨਹਿਂ ਜਾਤ ਗੁਰੂ ਬਰਨੀ[1]। — [1]ਗੁਰੂ ਜੀ ਨੇ ਇਹ ਵਰ ਦਿਤਾ ਸੀ।
ਮਾਰ ਬਿਨਾਸ਼ਤਿ ਬੀਰ ਕਿ ਬਾਜ ਕੋ
ਲਾਗਤਿ ਹੀ ਸੁ ਕਰੈ ਕਰਨੀ[1]। — [1]ਇਹ ਕਰਨੀ ਕਰ ਦਿੰਦੀ ਹੈ।
ਮੁੰਡ ਫੁਟੇ ਕਿਸ ਤੁੰਡ ਫੁਟੇ
ਕਿਸ ਅੰਗ ਕਟੇ ਅਰਿ ਸੋਂ ਅਰਨੀ[1] — [1]ਵੈਰੀ ਨਾਲ ਅੜਕੇ।
॥੪੧॥

ਕੌ ਲਗਿ ਔਰ ਬਖਾਨ ਕਰੌਂ
ਹਨਿ ਕੈ ਬਹੁ ਬੀਰ ਮਲੇਛ ਪਹਾਰੀ।
ਸਿੰਘ ਸ਼ਹੀਦ ਭਏ ਸਗਰੇ
ਭਟ ਪੰਚ ਬਚੇ ਤਨ ਹੋਇ ਸੁਮਾਰੀ[1]।
ਸੂਰਜ ਗੈਨ ਪ੍ਰਕਾਸ਼ ਭਯੋ ਤਮ
ਭਾਜਿ ਗਯੋ, ਜਗ ਭੀ ਉਜਿਆਰੀ।
ਸ਼੍ਰੋਣਤਿ ਚੁਵਤਿ ਸੋਂ[1] ਗਮਨੇ ਮਗ
ਖੋਜਿ ਭਲੇ ਪ੍ਰਭੁ ਕੀ ਅਸਵਾਰੀ ॥੪੨॥

[1]ਜ਼ਖਮੀ ਹੋਕੇ।

[1]ਭਾਵ ਓਹ ਪੰਜ ਸਿੰਘ।

ਦੋਹਰਾ:
ਕਈ ਹਜ਼ਾਰਨਿ ਸ਼ੱਤ੍ਰੂ ਕੋ, ਮਗ ਲਰਿ ਕੀਨ ਬਿਨਾਸ਼।
ਆਨੰਦਪੁਰਿ ਰੋਪਰ ਲਗੋਂ, ਮਰੇ ਪਰੇ ਭਟ ਰਾਸ ॥੪੩॥
ਉਡੇ ਬਿਹੰਗਮ ਆਦਿ ਗ੍ਰਿਧ, ਆਮਿਖ ਖਾਇ ਭ੍ਰਮਾਹਿਂ।
ਬੀਸ ਕੋਸ ਲਗਿ ਬੀਚ ਮੈ, ਪਲ ਭੱਖੀ[1] ਦਿਖਰਾਹਿਂ ॥੪੪॥
ਬਾਜੀ ਬੀਰ ਹਜ਼ਾਰ ਹੀ, ਜਿਤ ਕਿਤ ਮਰੇ ਦਿਖੰਤਿ।
ਜੰਬੁਕ, ਕੂਕਰ, ਕਾਕ, ਖਗ; ਕੰਕ ਸੁ ਗੀਧ ਭ੍ਰਮੰਤਿ ॥੪੫॥
ਲਾਖੋਂ ਦਲ ਪਸ਼ਚਾਤ ਗੁਰ, ਮਾਰਤਿ ਮਰਤੇ ਆਇ।
ਪਰਜੋ ਖੇਤ ਲਰ ਭਟਨ ਕੋ, ਸੁਪਤਿ ਮਨੋ ਬਹੁ ਥਾਇਂ ॥੪੬॥
ਸਿੰਘ ਸੈਂਕਰੇ ਮ੍ਰਿਤੁ ਪਰੇ, ਤੁਰਕ ਪਹਾਰੀ ਬ੍ਰਿੰਦ।
ਦਿਵਸ ਚਢੇ ਜਾਨੇ ਪਰੇ, ਭਾ ਘਮਸਾਨ ਬਲੰਦ ॥੪੭॥

[1]ਮਾਸ ਖਾਣ ਵਾਲੇ ਪੰਛੀ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਤੀਨ ਤ੍ਰਿੰਸਤੀ ਅੰਸੂ ॥੩੩॥

## ੩੪. [ਚਮਕੌਰ ਗੜ੍ਹੀ ਵਿਚ ਜੁੱਧ]

੩੩<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੩੫

ਦੋਹਰਾ:

ਆਪ ਆਪ ਕੋ ਹੁਇ ਗਯੋ, ਜੋ ਬਹੀਰ ਗੁਰ ਕੇਰ[1]।
ਕੋ ਲੂਟਜੋ ਕੋ ਬਚ ਰਹਜੋ, ਕੋ ਲਰਿ ਮ੍ਰਿਤੁ ਤਿਸ ਬੇਰ ॥੧॥

[1]ਭਾਵ ਜਿੱਧਰ ਕਿਸੇ ਨੂੰ ਰਾਹ ਮਿਲਿਆ ਓਧਰ ਹੀ ਚਲਾ ਗਿਆ।

ਭੁਜੰਗ ਛੰਦ:

ਚਲੇ ਆਪ ਨਾਥੰ ਦਿਸ਼ਾ ਦੱਛਨੀ ਕੋ।
ਹੁਤੋ ਮਾਜਰਾ ਬੂਰ[1] ਨਾਮੰ ਜਿਸੀ ਕੋ।

[1]ਬੂਰ ਮਾਜਰਾ ਪਿੰਡ ਦਾ ਨਾਮ ਹੈ ਇਸ ਤੋਂ ਚਮਕੌਰ ਸੱਤ ਕੁ ਮੀਲ ਹੈ, ਗੁਰਦੂਆਰਾ ਹੈ।

ਤਿਸੀ ਗ੍ਰਾਮ ਆਏ ਥਿਰੇ ਥੋਰ ਕਾਲਾ।
ਕਹਜੋ ਦਾਸ ਕੋ 'ਨੀਰ ਆਨੋ ਉਤਾਲਾ' ॥੨॥
ਸੁਨੇ ਸਿੰਘ ਨੇ ਡੋਰ ਲੋਟਾ ਸੰਭਾਰਾ।
ਤਹਾਂ ਕੂਪ ਤੇ ਨੀਰ ਨੀਕੋ ਨਿਕਾਰਾ।
ਗੁਰੂ ਕੋ ਦਿਯੋ ਆਨਿ ਲੀਨੋ ਤਦਾਈ।
ਚੁਲੇ ਕੀਨ ਨੇਤ੍ਰੰ ਪਖਾਰੇ ਬਨਾਈ ॥੩॥
ਕਛੂ ਪਾਨ ਕੀਨੰ ਮਲੰ ਹੀਨ ਪਾਨੀ[1]।
ਹੁਤੇ ਸਿੰਘ ਸੰਗੀ ਜਿਨੇ ਚਾਹ ਠਾਨੀ[1]।
ਮੁਖੰ ਧੋਇ ਲੀਨਾਂ ਚਹਜੋ ਪਨ ਕੀਨਾ।
ਚਲੇ ਫੇਰ ਆਗੇ ਜਹਾਂ ਪੰਥ ਚੀਨਾ ॥੪॥

[1]ਨਿਰਮਲ ਜਲ।

[1]ਜਿਨ੍ਹਾਂ ਇੱਛਾ ਕੀਤੀ।

ਲਲਿਤਪਦ ਛੰਦ:

ਦਿੱਲੀ ਤੇ ਇਕ ਮਾਨਵ ਆਯੋ
ਜਾਤਿ ਤੁਰਕ ਕੇ ਡੇਰੇ।
ਸ਼੍ਰੀ ਗੁਰ ਸੰਗ ਮਿਲਜੋ ਕਰਿ ਬੰਦਨ
ਬੂਝਜੋ ਸਿੰਘਨ ਹੇਰੇ ॥੫॥
'ਕਿਤਤੇ ਆਯੋ ਜਾਇੰ ਕਹਾਂ ਕੋ?
ਉਤਲਾਵਤਿ ਚਲਿ ਰਾਹੂ?'
ਸੁਨਿ ਕੈ ਸਭਿ ਤਿਨ ਸਕਲ ਬਤਾਈ
'ਜਾਉਂ ਤੁਰਕ ਦਲ ਮਾਂਹੂ ॥੬॥
ਖੁਆਜ ਮਰਦ ਨੇ ਚਮੂੰ ਹਕਾਰੀ
ਗੁਰ ਗਹਿਬੇ ਕੇ ਹੇਤੂ।
ਸੋ ਦਸ ਲਾਖ ਆਇ ਅਸਵਾਰਹਿ

ਆਨਿ ਮਿਲਹਿ, ਦਿਉਂ ਭੇਤੂ[1] ॥੭॥
ਰਹੀ ਨਿਕਟ ਆਵਤਿ ਬਡ ਸੈਨਾ
ਵਾਰ ਨ ਪਾਰ ਦਿਸੰਤਾ।
ਅਨਿਕ ਨਿਸ਼ਾਨ ਅਨੇਕ ਨਗਾਰੇ
ਜਯੋਂ ਸਮੁੰਦ੍ਰ ਉਮਡੰਤਾ' ॥੮॥
ਤਨਕ ਭਨਕ[1] ਸੁਨਿ ਕਰਿ ਸ਼੍ਰੀ ਸਤਿਗੁਰ
ਚਹੁੰ ਦਿਸ਼ ਦ੍ਰਿਸ਼ਟਿ ਚਲਾਈ।
ਪੀਛੇ ਲਾਖਹੁੰ ਲਸ਼ਕਰ ਆਵਤਿ
ਕਰਿ ਘਮਸਾਨ ਲਰਾਈ ॥੯॥
ਆਗੇ ਦਸ ਲਖ ਕੀ ਸੁਧਿ ਸੁਨਿ ਕੈ
ਚਿਤ ਮਹਿਂ ਕੀਨ ਬਿਚਾਰਾ।
-ਹਿਤ ਲਰਿਬੇ ਕੇ ਸਭਿ ਚਲਿ ਆਏ
ਜੇ ਨ ਲਰਹਿਂ ਇਸ ਬਾਰਾ ॥੧੦॥
ਕਹਾਂ ਕਹੈਂਗੇ ਸ਼ੱਤ੍ਰ ਸਮੂਹੰ
ਗੁਰੂ ਲਰਜੋ ਨਹਿਂ ਪਾਯੋ[1]।
ਕੋ ਗਢ ਲੇ ਕਰਿ ਜੰਗ ਮਚਾਵਹਿਂ[1]-
ਇਮ ਸ਼੍ਰੀ ਪ੍ਰਭੁ ਕੋ ਭਾਯੋ ॥੧੧॥
ਗ੍ਰਾਮ ਨਾਮ ਚਮਕੌਰ ਜਿਸੀ ਕੋ
ਥਲ ਉਚੇ ਪਰ ਹੇਰਾ।
-ਇਸ ਮਹਿਂ ਬਰਿ ਘਮਸਾਨ ਮਚਾਵਹਿਂ
ਲਸ਼ਕਰ ਹਤਹਿਂ ਘਨੇਰਾ ॥੧੨॥
ਹਾਥ ਦਿਖਾਵਹਿਂ ਦੇਖਹਿਂ ਇਨ ਕੇ-
ਇਮ ਨਿਸ਼ਚੇ ਠਹਿਰਾਈ।
-ਛੋਰਿ ਚਲਹਿਂ ਇਹ ਬਾਤ ਨ ਆਛੀ
ਪਿਖਹਿਂ ਮਲੇਛ ਲਰਾਈ ॥੧੩॥
ਹਿੰਦੁ ਪਹਾਰੀ ਧਰਮ ਬਿਨਾਸ਼ਜੋ
ਤੁਰਕ ਸੁ ਬੇਈਮਾਨਾ।
ਇਨ ਕਰਮਨਿ ਤੇ ਤੇਜ ਘਟੈ ਰਿਪੁ
ਡਾਰ ਸ ਮੂਲ ਪ੍ਰਹਾਨਾ[1]- ॥੧੪॥
ਇਮ ਬਿਚਾਰ ਪ੍ਰਭੁ ਸੋ ਮਗ ਛੋਰਾ
ਚਲੇ ਠੌਰ ਚਮਕੌਰੰ।

[1]ਭਾਵ ਇਹ ਭੇਤ ਦੇਣ ਆਇਆ ਹਾਂ।

[1]ਥੋੜੀ ਕਨਸੋ।

[1]ਭਾਵ ਗੁਰੂ ਜਾਣਕੇ ਨਹੀਂ ਲੜਿਆ। (ਅ) ਨਾ ਲੱਭਿਆ ਤੇ ਨਾ ਲੜਿਆ।

[1]ਜੰਗ ਮਚਾਈਏ।

[1]ਮੁੱਢ ਡਾਲਾਂ ਸਮੇਤ ਨਾਸ਼ ਹੋਸੀ। ਡਾਲ ਰਾਜੇ ਤੇ ਮੁੱਢ ਨੌਰੰਗਾ।

ਊਚੇ ਥਲ ਪਰ ਗ੍ਰਾਮ ਪਿਖ੍ਯੋ ਸ਼ੁਭ
ਨਹਿਂ ਸਮੀਪ ਕੋ ਔਰੰ ॥੧੫॥
ਕਰਨ ਕਰਾਵਨ ਸਭਿ ਬਿਧਿ ਸਮਰਥ
ਕਰਨ ਹੁਤੋ ਜਿਮ ਕਾਜੰ।
ਤਥਾ ਬਨਾਉ ਬਨਾਵਤਿ ਜਹਿਂ ਕਹਿਂ
ਗਮਨੇ ਸੰਗ ਸਮਾਜੰ ॥੧੬॥
ਪਹੁੰਚੇ ਗ੍ਰਾਮ ਦੱਛਨੀ ਦਿਸ਼ ਮਹਿਂ
ਤਹਾਂ ਬਾਗ਼ ਸ਼ੁਭ ਹੇਰਾ।
ਸਿੰਘਨਿ ਸਹਿਤ ਬਰੇ ਤਿਸ ਅੰਤਰ
ਉਤਰੇ ਕੀਨਸਿ ਡੇਰਾ ॥੧੭॥
ਜੋ ਖੱਚਰ ਤੀਰਨਿ ਸੰਗ ਲਾਦੀ
ਖਰੀ ਕਰਿ ਤਿਸ ਥਾਨਾ।
ਨਿਕਟ ਤੁਰੰਗਮ ਠਾਢੋ ਕੀਨਸਿ
ਕਰਿ ਕਾਜੇ ਬਲਵਾਨਾ[1] ॥੧੮॥

[1]ਬਲਵਾਨ ਘੋੜੇ ਨੂੰ ਕਾਜੇ ਕੀਤਾ (ਕਾਜੇ ਦੇ ਅਰਥਾਂ ਲਈ ਦੇਖੋ ਗੁ: ਨਾ: ਪ੍ਰ: ਉ: ਧਿਆ ੪੨ ਅੰਕ ੭੫)।

ਅਪਰ ਸਰਬ ਹੀ ਉਤਰੇ ਭਟ ਬਰ
ਫਰਕ ਫਰਕ[1] ਕਰਿ ਬੈਸੇ।

[1]ਵਿੱਥ ਵਿੱਥ ਤੇ।

ਉਚ ਮਜਾਜ ਬਿਨਾ ਰੁਖ ਪਿਖਿ ਕਰਿ
ਤਰੁਨ ਤਰਨਿ ਹ੍ਵੈ ਜੈਸੇ[1] ॥੧੯॥

[1]ਬਿਨਾ ਰੁਖ਼ ਤੇ (ਗੁਰੂ ਜੀ ਦੀ) ਉੱਚੀ ਮਜ਼ਾਜ ਨੂੰ ਦੁਪਹਿਰ ਦੇ ਸੂਰਜ ਵਤ ਤੇਜ਼ ਵੇਖ ਕੇ।

ਹੋਇ ਨ ਸਕੈ ਸਮੀਪ ਸਿੰਘ ਕੋ,
ਕਹਨਿ ਸ਼ਕਤਿ ਕਿਸ ਮਾਂਹੀ?
ਦੁਰਨਿਰੀਛ† ਦਰਸ਼ਨ ਤਿਸ ਛਿਨ ਮਹਿਂ,
ਮੌਨ ਧਰੇ ਕਹਿਂ ਨਾਂਹੀ[1] ॥੨੦॥

†ਕਈ ਨੁਸਖਿਆਂ ਵਿਚ ਪਾਠ 'ਦੁਰਜ ਨਰੀਛ' ਹੈ, ਜੋ ਅਸ਼ੁੱਧ ਹੈ। ਦੁਰਨਿਰੀਛ ਪਾਠ ੧੯੧੨ ਵਾਲੇ ਨੁਸਖੇ ਵਿਚ ਹੈ ਤੇ ਓਥੇ ਅਗਲੇ ਪਦ ਦਾ ਪਾਠ 'ਦਰਸ਼ਨ' ਹੈ। ਹੋਰ ਨੁਸਖਿਆਂ ਵਾਂਙ 'ਦਰਸ' ਪਾਠ ਨਹੀਂ।

[1]ਜਿਵੇਂ ਦੁਪਹਿਰ ਦੇ ਸੂਰਜ ਵੱਲ ਤੱਕਣਾ ਕਠਨ ਹੁੰਦਾ ਹੈ ਤਿਵੇਂ ਗੁਰੂ ਜੀ ਦਾ) ਦਰਸ਼ਨ ਉਸ ਛਿਨ ਵਿਚ ਦੁਰ ਨਿਰੀਛ ਸੀ, (ਸਿੱਖ) ਚੁੱਪ ਹਨ ਕੁਛ ਕਹਿੰਦੇ ਨਹੀਂ। [ਸੰਸ: ਦੁਰ ਨਿਰੀਕਸ਼ਯ=ਜਿਸ ਵਲ ਤੱਕਿਆ ਨਾਂ ਜਾ ਸਕੇ, ਜੈਸੇ ਸੂਰਜ]।

ਜਟਤਿ ਜਰਾਵ ਜਵਾਹਰ ਜ਼ਾਹਰ
ਜਗਮਗ ਜਗਮਗ ਜੋਤੀ।
ਕੁੰਡਲ ਕਰਨ, ਕਰਨ ਕਲ ਕੰਕਨ[1],
ਮਾਲ ਬਿਸਾਲ ਸੁ ਮੋਤੀ ॥੨੧॥

[1]ਕੰਨਾਂ ਵਿਚ ਵਾਲੇ ਹੱਥਾਂ ਵਿਚ ਸੁਹਣੇ ਕੜੇ।

ਜਿਗਾ ਜਟਤਿ ਸ਼ੁਭ ਰਤਨ ਅਨਿਕ ਬਿਧਿ
ਕਲ਼ਗੀ ਝੁਲਤਿ ਉਤੰਗੀ।
ਨਵਰਤਨੇ ਜਨੁ ਮਿਸ ਕਰਿ ਤਨ ਕੋ
ਨਵ ਗ੍ਰਹ ਗੁਰ ਭੁਜ ਸੰਗੀ ॥੨੨॥
ਸਬਜ਼ ਸਰਾਸਨ[1] ਸੁੰਦਰ ਸਾਜਜੋ
ਸੁਵਰਨ ਸੁ ਵਰਨ ਗੋਸ਼ੇ[1]।
ਆਯੁਤ, ਨਿਠੁਰ, ਪੀਨ[1] ਕਰ ਧਰਿ ਕਰਿ
ਤੁਰਕ ਅਰਿਨਿ ਪਰ ਰੋਸੇ ॥੨੩॥
ਕਸਜੋ ਨਿਖੰਗ ਖਤੰਗ ਸੰਗ ਭਰਿ,
ਖਪਰੇ ਖਰੇ ਪੁਲਾਦੀ[1]।
ਤੀਛਨ ਤੀਛਨ ਪੀਨ ਕਾਨ ਜਿਨ
ਬਡੇ ਕਿਤਿਕ ਮਰਜਾਦੀ[1] ॥੨੪॥

[1]ਧਨੁਖ।
[1]ਸਹਣੇ ਰੰਗ ਵਾਲੇ ਸੋਨੇ ਦੇ ਗੋਸ਼ੇ (ਧਨੁਖ ਦੇ)।
[1]ਦੌੜਾ, ਕਠੋਰ ਤੇ ਸੋਟਾ (ਧਨੁਖ)।
[1]ਫੌਲਾਦ ਦੇ ਚੰਗੇ ਤੇ ਦੌੜੇ ਫਲ ਵਾਲੇ ਤੀਰ।
[1]ਤੀਰ ਕਈ ਵੱਡੇ ਹਨ, ਕਈ ਦਰਮਿਆਨੇ ਹਨ (ਪਰ ਹਨ) ਤ੍ਰਿੱਖੇ ਤੇ ਭਯਾਨਕ (ਤੇ) ਕਾਨੀਆਂ ਜਿਨ੍ਹਾਂ ਦੀਆਂ ਮੋਟੀਆਂ ਹਨ।

ਇਕ ਤੋਲਾ ਕੰਚਨ ਇਕ ਸਰ ਕੋ
ਪਰ ਦੀਰਘ ਦਰਸਾਏ।
ਚੰਦ੍ਰਹਾਸ ਦਿਸ਼ਿ ਦੂਸਰ ਦੀਪਤਿ
ਕੰਚਨ ਮੁਸ਼ਟ ਜਰਾਏ ॥੨੫॥
ਕੇਤਿਕ ਬਾਨ ਪਾਨ ਮਹਿਂ ਲੇ ਕਰਿ
ਭੂ ਪਰ ਮੁਖੀ ਟਿਕਾਈ।
ਫੋਕਨਿ ਪਰ ਕਰ ਜੁਤਿ ਸਿਰ ਧਰਿ ਕਰਿ
ਥਿਰ ਤਰੁਵਰ ਤਰ ਥਾਂਈ[1] ॥੨੬॥

[1]ਬਾਗੜਾਂ ਉਤੇ ਹੱਥ ਸਮੇਤ ਸਿਰ ਧਰਕੇ ਬ੍ਰਿੱਛਾ ਦੇ ਤਲੇ ਦੀ ਥਾਵਾਂ ਉਤੇ ਬੈਠੇ।

ਕਰਤਿ ਜੁੱਧ ਕ੍ਰੁੱਧਤਿ ਰਿਪੁ ਬਧਿ ਕਰਿ
ਲਰਤਿ ਸਿੰਘ ਸਭਿ ਮਾਰੇ।
ਤਿਨ ਮਹਿਂ ਤੇ ਬਚਿ ਪੰਚ ਸਿੰਘ ਭਟ
ਆਏ ਚਲੇ ਪਿਛਾਰੇ ॥੨੭॥
ਘਾਵ ਲਗੇ ਬਹੁ ਸ਼੍ਰੋਣਤਿ ਨਿਚੁਰਤਿ
ਭੀਜੇ ਚੀਰ ਸਰੀਰਾ।
ਗੁਰ ਬਲ ਤੇ ਚਲਿ ਦਲ ਖਲ ਦਲਮਲ,
ਖਲਭਲ ਤੇ ਧਰਿ ਧੀਰਾ[1] ॥੨੮॥

[1]ਜਿਨ੍ਹਾਂ ਸਿੰਘਾਂ ਨੇ) ਗੁਰਾਂ ਦੇ ਬਲ ਨਾਲ ਚਲਕੇ (ਖਲ=) ਵੈਰੀ ਦੇ ਦਲ ਨੂੰ ਮਲ ਸੁਟਿਆ ਤੇ ਖਰਬਾਟ ਤੋਂ ਬੀ ਧੀਰਜ ਧਾਰਿਆ ਹੈ।

ਨਮੋ ਕੀਨ ਸਿਰ ਨੰਮ੍ਰੀ ਹੁਇ ਕੈ

ਪੁਨ ਗੁਰ ਫਤੇ ਬੁਲਾਈ।
'ਸ੍ਰੀ ਪ੍ਰਭੁ ਸੁਨੋ ਰੋਕਤੇ ਲਸ਼ਕਰ[1]
ਸਿੰਘ ਲਰੇ ਸਮੁਦਾਈ ॥੨੯॥
ਪੂਰਬ ਉਦੇ ਸਿੰਘ ਰਣ ਕਰਿ ਕੈ
ਹਤੇ ਹਜ਼ਾਰਹੁੰ ਖੋਟੇ।
ਕੁਛ ਸਿੰਘਨਿ ਸਨ ਪ੍ਰਾਨ ਅੰਤ ਭਾ,
ਅਟਕ ਛੁਟੇ ਮਤਿ ਮੋਟੇ[1] ॥੩੦॥

[1]ਲਸ਼ਕਰ ਨੂੰ ਰੋਕਦਿਆਂ।

[1]ਮੋਟੀ ਮਤ ਵਾਲਿਆਂ (ਭਾਵ ਤੁਰਕਾਂ) ਦੇ ਅੱਗੋਂ ਜੋ ਅਟਕਾਰਾ ਸੀ ਸੋ ਛੁਟ ਗਿਆ।

ਬਹੁਰ ਅਜੀਤ ਸਿੰਘ ਜੀ ਲਰਿਤੇ
ਸਨੇ ਸਨੇ ਚਲਿ ਆਏ।
ਬੀਸ ਕੋਸ ਲੌ ਬਾਜੀ ਬੀਰਨ
ਪਰੇ ਮਰੇ ਛਿਤ ਛਾਏ ॥੩੧॥
ਤੁਰਕ ਪਹਾਰੀ ਸਿੰਘ ਸੰਗ ਹੀ
ਸ਼੍ਰੋਣਤ ਭੂਮ ਪਸਾਰਾ।
ਲਾਲ ਨਿਹਾਲੀ ਜਨੁ ਵਿਛਾਇ ਕਰਿ
ਪਰਿਗੇ ਸ਼੍ਰਮ ਨਿਰਵਾਰਾ ॥੩੨॥
ਸਗਰੇ ਸਿੰਘ ਜਿ ਗਢ ਤੇ ਨਿਕਸੇ
ਲਰਿ ਲਰਿ ਕਰਿ ਤਨ ਛੋਰਾ।
ਹਮ ਪੰਚਹੁੰ ਅਰਿ ਸਨ ਲਰਿ ਲਰਿ ਕਰਿ
ਪਹੁੰਚੇ ਤੁਮਰੀ ਓਰਾ ॥੩੩॥
ਤੁਰਕ ਪਹਾਰੀ ਲਸ਼ਕਰ ਅਨਗਨ
ਆਵਤਿ ਸਕਲ ਪਿਛਾਰੀ।
ਹਮ ਕੋ ਮਗ ਮਹਿਂ ਮਿਲ੍ਯੋ ਜਾਤਿ ਨਰ
ਤਿਨ ਇਸ ਭਾਂਤਿ ਉਚਾਰੀ ॥੩੪॥
ਸ਼ਾਹੁ ਪਠਾ ਦਸ ਲਖ ਦਲ ਅਉਰੈ
ਖ੍ਵਾਜੈ ਮਰਦ ਹਕਾਰਾ।
ਗਹਿਬੇ ਹਿਤ ਸਤਿਗੁਰ ਕੇ ਆਯੋ,
ਭੂਰ ਪਰਾ ਬੰਧ ਲਾਰਾ[1] ॥੩੫॥
[1]ਦਗ਼ਾ ਤੁਰਕਪਤਿ ਗਿਰਪਤਿ ਚਿਤਵ੍ਯੋ,

[1]ਸਫਾਂ ਬੰਨ੍ਹਕੇ ਬਹੁਤਾ ਤੁੰਮਲ ਆਇਆ।

[1]ਰਾਈ ਜਿੰਨਾਂ ਵੀ ਸੱਚ ਨਹੀਂ ਹੈ, ਨੌਰੰਗੇ ਤੇ ਪਹਾੜੀ ਰਾਜਿਆਂ (ਧੀ ਸਹੁੰ ਵਿਚ) ਜਿਨ੍ਹਾਂ ਨੇ ਦਗ਼ਾ ਚਿਤਵਿਆ।

ਮਾਨਹੁ ਸਾਚ ਨ ਰਾਈ।
ਘਟਾ ਸਮਾਨ ਬਡੀ ਦੁਹਿਂ ਦਿਸ਼ ਤੇ
ਚਮੂੰ ਚਢੀ ਉਮਡਾਈ ॥੩੬॥

ਜਤਨ ਕਰਨ ਕੋ ਅਵਸਰ ਆਛੋ
ਜਿਸ ਬਿਧਿ ਬਨੈ ਬਨਾਵੋ।
ਬਿਨਾ ਬਿਲਮ ਹੀ ਪਹੁੰਚੇ ਲਖੀਅਹਿ
ਫਿਰ ਨਹਿਂ ਬਨਹਿਂ ਉਪਾਵੋ ॥੩੭॥
ਭਨਜੋਂ ਸੈਨ ਸੋਂ ਤੁਰਤ ਨੁਰੰਗੇ
-ਗੁਰੂ ਨਿਕਟ ਤੁਮ ਜਾਵੋ।
ਮਿਲੈ ਜਿ ਆਵਤਿ ਪੰਥ ਬਿਖੈ ਕਿਤ
ਤਉ ਤੁਰਤ ਗਹਿ ਲਜਾਵੋ- ॥੩੮॥
ਆਪ ਰਹੇ ਕਹਿ ਕਿਨਹੁੰ ਨ ਮਾਨੀ[1]

[1]ਆਪ ਕਹਿ ਰਹੇ ਸਾਓ ਕਿਸੇ ਨੇ ਮੰਨੀ ਨਹੀਂ (ਆਪ ਦੀ ਕਹਿਣੀ)।

ਮ੍ਰਿਤੂ ਸਭਿਨਿ ਨਿਯਰਾਈ।
ਬੰਚਕ ਨਿਪੁਨ[1] ਨੁਰੰਗਾ ਬਾਦੀ,

[1]ਛਲ ਵਿਚ ਪ੍ਰਬੀਨ।

ਕਸਮ ਦਰੋਗਹਿ ਖਾਈ[1] ॥੩੯॥

[1]ਝੂਠੀ ਸਹੁੰ ਖਾਧੀ।

ਸਰਬ ਕਲਾ ਸਮਰਥ ਸਭਿ ਬਿਧਿ ਹਥ
ਚਹਹੁ ਕਰਹੁ ਪ੍ਰਭੁ ਭਾਰੀ।
ਹਮ ਅਲਪੱਗਜ ਕਹਾਂ ਗਤਿ ਜਾਨਹਿਂ
ਭੂਤ ਭਵਿਖ ਉਰਧਾਰੀ' ॥੪੦॥
ਇਮ ਸੁਨਿ ਕੈ ਕਲਗ਼ੀਧਰ ਚਿਤਵਤਿ
-ਸ਼ਾਹੁ ਨੁਰੰਗਾ ਦ੍ਰੋਹੀ।
ਸ਼ੱਤ੍ਰੁ ਅਹੈ ਅਰੁ ਗਿਰਪਤਿ ਸਗਰੇ
ਕੂੜ ਮਿਲੇ ਸਭਿ ਧ੍ਰੋਹੀ- ॥੪੧॥
ਸਿੰਘਨ ਦਿਸ਼ ਬਿਲੋਕਿ ਪ੍ਰਭੁ ਬੋਲੇ
'ਦੇਖਹੁ ਗ੍ਰਾਮ ਮਝਾਰੀ।
ਕਾਚ ਹਵੇਲੀ ਦੀਰਘ ਕੀਨਸਿ
ਊਚੇ ਥਾਨ ਉਸਾਰੀ ॥੪੨॥
ਕਾਚੀ ਗੜ੍ਹੀ ਅਟਾਰੀ ਦੀਖਤਿ
ਜੁਗ ਛਾਤਨ ਕੀ ਹੋਵੈ।
ਇਸ ਕੋ ਮਾਲਕ ਪੰਚ[1] ਜਾਟ ਕੋ
ਤਿਹ ਆਨਹੁ ਹਮ ਜੋਵੈਂ' ॥੪੩॥

[1]ਲੰਬਰਦਾਰ।

ਸੁਨਿ ਕਰਿ ਪੰਚ ਸਿੰਘ ਤਬਿ ਉਠਿ ਕਰਿ
ਗਮਨੇ ਗ੍ਰਾਮ ਮਝਾਰਾ।
ਹੁਤੋ ਅਥਾਈ[1] ਕੇ ਵਿਚ ਬੈਠਜੋ

[1]ਪਿੰਡਾਂ ਦੀ ਉਹ ਥਾਂ ਜਿਥੇ ਬੈਠਕੇ ਲੋਕੀ ਸਲਾਹਾਂ ਤੇ ਪੰਚੇਤਾਂ ਕਰਦੇ ਹਨ, ਸੱਥ।

ਤੂਰਨ ਜਾਇ ਨਿਹਾਰਾ ॥੪੪॥
'ਜ਼ਿਮੀਦਾਰ ਤੂੰ ਪੰਚ ਗ੍ਰਾਮ ਕੋ
ਗੁਰੂ ਹਕਾਰਨਿ ਕੀਨੋ।
ਉਪਬਨ ਮਹਿਂ ਉਤਰੇ ਕਰੁਨਾਨਿਧਿ
ਚਲੀਅਹਿ ਬਿਲਮ ਬਿਹੀਨੋ' ॥੪੫॥
ਸੁਨਿ ਰਾਹਕ ਹਿਤ ਟਾਰ ਕਰਨਿ ਕੋ
ਸਿੰਘਨਿ ਸੰਗ ਬਖਾਨਾ।
'ਨਹਿਂ ਅਕੋਰ ਕੁਛ ਮੋਰ ਸਮੀਪਹਿ
ਰਿਕਤ ਪਾਨ ਨਹਿਂ ਜਾਨਾ' ॥੪੬॥
ਏਕ ਸਿੰਘ ਸੁਨਿ ਤੂਰਨ ਆਯੋ
ਪ੍ਰਭੁ ਕੇ ਸਾਥ ਉਚਾਰਾ।
'-ਤਜਾਰ ਉਪਾਇਨ ਅਬਿ ਕਿਛ ਨਾਹਿਨ
ਰਿਕਤ ਪਾਨ- ਕਹਿ ਟਾਰਾ[1]' ॥੪੭॥

[1]ਟਾਲਾ ਕਰ ਦਿਤਾ ਹੈ।

ਦਯਾਸਿੰਘ ਦੀਨਾਰ ਪੰਚ ਦੇ
ਤੂਰਨ ਸਿੰਘ ਪਠਾਯੋ।
ਦਈ ਚੌਧਰੀ ਕੇ ਤਬਿ ਕਰ ਮਹਿਂ
ਲੇ ਕਰਿ ਸੋ ਉਠਿ ਆਯੋ ॥੪੮॥
ਉਪਬਨ ਮਹਿਂ ਕਰਿ ਸਤਿਗੁਰ ਦਰਸ਼ਨ
ਧਰਿ ਦੀਨਾਰ ਅਗਾਰੀ।
ਬੰਦਨ ਪਦ ਅਰਬਿੰਦਨ ਪਰ ਕਰਿ
ਬੈਠਜੋ ਸ਼ੰਕਾ ਧਾਰੀ ॥੪੯॥
ਨਹਿਂ, ਸਮਝਜੋ ਘਰ ਲੈਨ, ਪੇਚ ਕੋ
ਜੜ ਹ੍ਵੈ ਸਨਮੁਖਿ ਦੇਖੈ[1]।

[1](ਉਹ) ਸਮਝਦਾ ਸੀ ਕਿ ਘਰ ਲੈਣਗੇ ਪਰ (ਉਸ ਨੂੰ ਕੋਈ) ਪੇਚ (ਛਲ) ਸੁੱਝਦਾ ਨਹੀਂ ਸੀ (ਕਿ ਜਿਸ ਨਾਲ ਨਾ ਦੇਵੇ, ਇਸ ਲਈ) ਜੜ ਹੋਕੇ ਸਾਹਮਣੇ (ਬਿਤਰ ਬਿਤਰ) ਤੱਕਦਾ ਸੀ। (ਅੰਕ ੫੨, ੫੭ ਵਿਚੋਂ ਇਹ ਅਰਥ ਸਪਸ਼ਟ ਹੋ ਜਾਂਦਾ ਹੈ ਕਿ ਛਲ ਫ੍ਰੇਬ ਰਾਹਕ ਦੇ ਜੀ ਵਿਚ ਫੁਰ ਰਿਹਾ ਸੀ)।

ਬੂਝੀ ਕੁਸ਼ਲ ਪ੍ਰਭੂ ਨੇ ਪੂਰਬ,
ਭਾਖੀ ਸ਼੍ਰੇਯ ਵਿਸ਼ੇਖੈ ॥੫੦॥
ਸਤਿਗੁਰ ਕਹਜੋ 'ਕਿਲਾ ਜਸ ਤੇਰੋ
ਸੋ ਹਮ ਕੋ ਦਿਖਰਾਵੋ।
ਕਿਸ ਪ੍ਰਕਾਰ ਕੋ ਰਚਜੋ ਪ੍ਰਕਾਰਾ[1]
ਪੌਰ ਠੌਰ ਦਿਢ ਗਾਵੋ' ॥੫੧॥

[1]ਫਸੀਲ। [ਸੰਸ:, ਪ੍ਰਕਾਰ=ਗਿਰਦੇ ਦੀ ਕੰਧ]।

ਸੁਨਤਿ ਜਾਟ ਹਹਿਰਯੋ[1] ਉਰ ਦੀਰਘ
ਜਤਨ ਨ ਪਾਇ ਬਿਚਾਰੇ।
-ਲਾਖਹੁਂ ਸ਼ੱਤ੍ਰੂ ਗੈਲ ਮਹਿਂ ਇਨ ਕੇ-
ਜਾਨਿ ਫਰੇਬ ਉਚਾਰੈ[1] ॥੫੨॥

[1]ਕੰਬ ਗਿਆ।

[1]ਜਾਣਕੇ ਫ੍ਰੇਬ ਦੀ ਗਲ ਕਹਿਣ ਲੱਗਾ।

'ਮਹਾਂਰਾਜ ! ਏ ਦੁਰਗ ਨ ਜਾਨਹੁ
ਬਸਿਬੇ ਕੋ ਘਰ ਕੀਨਾ।
ਬੁਰਜ ਨ ਮੁਰਚਾ ਪੌਰ ਨ ਗਾਢੋ
ਪਰਖਾ ਦੀਰਘ ਹੀਨਾ[1] ॥੫੩॥

[1]ਖਾਈ ਵੱਡੀ ਨਹੀਂ ਹੈ [ਸੰਸ:, ਪਰਿਖਾ]।

ਏਕ ਅਟਾਰੀ ਏਹ ਜੁ ਦੀਖਤਿ
ਕਾਮ ਨ ਲਰਿਬੇ ਕੇਰੀ[1]।
ਦੁਇ ਤ੍ਰੈ ਘਰ ਜਾਟਨ ਕੇ ਅੰਤਰ
ਬਾਂਟੀ ਭ੍ਰਾਂਤ ਨਿਬੇਰੀ[1] ॥੫੪॥

[1]ਲੜਨ ਦੇ ਕੰਮ ਦੀ ਨਹੀਂ।

[1]ਭ੍ਰਾਵਾਂ ਨੇ ਵੰਡਕੇ ਨਿਬੇੜ ਛੱਡੀ ਹੈ।

ਪੁੰਜ ਤ੍ਰਿਯਨ ਕੋ ਪਰਦਾ ਰਾਖੈਂ
ਬਸੈਂ ਇਸੀ ਕੇ ਮਾਂਹੀ।
ਨਾਂਹਿ ਤ ਮੈਂ ਤੁਮ ਕੋ ਲੇ ਚਾਲਤਿ
ਪਿਖਨ ਅਟਕ ਕਿਛ ਨਾਂਹੀ ॥੫੫॥
ਬਹੁ ਭ੍ਰਾਤਨ ਕੋ[1] ਸਾਂਝਾ ਘਰ ਹੈ
ਪ੍ਰਵਿਸ਼ ਨ ਪੁਰਖ ਬਿਰਾਨਾ[1]।
ਬਡੇ ਹਮਾਰੇ ਹੇਤੁ ਮ੍ਰਜਾਦਾ
ਪ੍ਰਥਮੈ ਨੇਮ ਬਖਾਨਾ[1] ॥੫੬॥

[1]ਭ੍ਰਾਵਾਂ ਦਾ।

[1]ਬਿਗਾਨਾ ਪੁਰਖ ਪ੍ਰਵੇਸ਼ ਨਹੀਂ ਕਰ ਸਕਦਾ।

[1]ਨੇਮ ਕਿਹਾ ਹੈ (ਕਿ ਓਪਰੇ ਆਦਮੀ ਨੂੰ ਅੰਦਰ ਨਹੀਂ ਵੜਨ ਦੇਣਾ)।

ਲਰਿਬੇ ਉਚਿਤ ਹੁਤੋ ਜੇ ਗਢ ਇਹ
ਚਿੰਤਾ ਹੋਤਿ ਨ ਕੋਈ।
ਤੁਮ ਤੇ ਆਛੋ ਅਪਰ ਕੌਨ ਹੁਇ
ਜਿਸ ਹਿਤ ਰਾਖਤਿ ਗੋਈ[1]' ॥੫੭॥

[1]ਛਪਾਕੇ।

ਮਹਾਂ ਚਤੁਰ ਸਤਿਗੁਰ ਨਿਧਿ ਬੁਧਿ ਕੇ
ਲਖਿ ਫਰੇਬ ਹੁਇ ਠਾਢੇ।
ਸਿੰਘਨ ਤੇ ਪਕਰਾਇ ਜਾਟ ਕੋ
'ਨਹਿਂ ਛੂਟਹਿ, ਗਢ ਗਾਢੇ[1†]' ॥੫੮॥

[1]ਛੁੱਟ ਨਾ ਜਾਵੇ ਪੱਕੀ ਗੰਢ ਦੇ ਲਓ ਭਾਵ ਬੰਨ੍ਹ ਲਓ। [ਗਢ=ਗੰਢ। ਗਾਢੋ=ਪੱਕੀ]। [†]ਗੁਰ ਸ਼ੋਭਾ ਵਿਚ ਜੱਟ ਦਾ ਇਨਕਾਰ ਤੇ ਉਸ ਨੂੰ ਪਕੜਨਾ ਨਹੀਂ ਲਿਖਿਆ ਓਥੇ ਜੱਟ ਨੇ ਆਪੇ ਗੜ੍ਹੀ ਦੇ ਦੇਣੀ ਲਿਖੀ ਹੈ। 'ਗੁਰ ਸ਼ੋਭਾ' ਸੂ: ਪ੍ਰ: ਗੁਰ ਬਿਲਾਸ ਆਦਿਕਾਂ ਤੋਂ ਪੁਰਾਤਣ ਹੈ। ਓਥੇ ਐਉਂ ਲਿਖਿਆ ਹੈ:-ਖਬਰ ਸੁਣੀ ਜ਼ਿਮੀਂਦਾਰ ਨੇ ਮੱਧ ਬਸੇ ਚਮਕੌਰ। ਸੁਨਤ ਬਚਨ ਤਤਕਾਲ ਹੀ ਵਹੁ ਆਯੋ ਉਠ ਦਉਰ। ਹਾਥ ਜੋਰਿ ਐਸੇ ਕਹਯੋ ਬਿਨਤੀ ਸੁਣੋ ਕਰਤਾਰ। ਬਸੋ ਮੱਧ

ਚਮਕੌਰ ਕੇ ਆਪਣੀ ਕਿਰਪਾ ਧਾਰਿ। ਤਬ ਸੁਆਰ ਸਾਹਿਬ ਭਏ ਛਾਡਿ ਬਾਗ ਕੋ ਠਉਰ। ਸਿੰਘ ਸਾਥ ਸਬਿ ਹੀ ਲੀਏ ਆਇ ਬਸੇ ਚਮਕਊਰ ॥ ੭ ॥ ੪੭੯ ॥

ਸੰਗ ਸ਼ੀਘ੍ਰਤਾ ਚੜੇ ਤੁਰੰਗਮ
ਚਲੇ ਗ੍ਰਾਮ ਕੋ ਆਏ।
ਦੁਰਬਲ ਜਾਟ ਪਿਖਯੋ ਇਕ
ਆਗੇ ਤਿਹ ਸੋਂ ਪ੍ਰਭੁ ਅਲਾਏ ॥੫੯॥
'ਕਹਾਂ ਦੁਰਗ ਕੋ ਪੌਰ ਬਤਾਵਹੁ
ਚਲਿ ਆਗੇ ਖੁਲ੍ਹਵਾਵਹੁ।
ਹੇਰਨ ਹੇਤ ਹਮਹੁ ਨੇ ਬਰਨਯੋ[1]
ਸਕਲ ਭੇਤ ਸਮੁਝਾਵਹੁ' ॥੬੦॥
ਹਾਥ ਜੋਰਿ ਬੋਲਯੋ 'ਸੁਨਿ ਪ੍ਰਭੁ ਜੀ!
ਮੈਂ ਮਾਲਕ ਅਧਿ ਕੇਰੋ।
ਘਰ ਦਾਰਿਦ ਸਭਿ ਗੁਜਰ ਤੰਗ ਹੈ
ਵਧਯੋ ਸ਼ਰੀਕਾ ਮੇਰੋ ॥੬੧॥
ਜੇ ਕੁਛ ਦਰਬ ਦੇਹੁ ਅਬਿ ਮੋ ਕੌ
ਗਢ ਦੈਹੌਂ ਤੁਮ ਤਾਂਈ।
ਜੇ ਖੋਲਹਿ ਨਹੀਂ ਭ੍ਰਾਤ ਕਿਵਾਰਾ
ਥਿਰ ਅੰਤਰ ਦਿਢਤਾਈ[1] ॥੬੨॥
ਮਮ ਘਰ ਮਹਿਂ ਇਕ ਅਲਪ ਦ੍ਵਾਰ ਹੈ
ਤਹਿਂ ਕੇ ਕਰੋ ਪ੍ਰਵੇਸ਼ਾ।
ਭੀਤਰ ਹ੍ਵੈ ਤੁਮ ਪਿਖਿ ਕਰਿ ਲਾਯਕ
ਚਹਹੁ ਕਰਹੁ ਕ੍ਰਿਤ ਤੈਸਾ[†]' ॥੬੩॥

ਸੁਨਿ ਸ਼੍ਰੀ ਪ੍ਰਭੁ ਤਰਗਸ[1] ਤੇ ਬਾਹਰ
ਮੁਹਰ ਪਚਾਸ ਨਿਕਾਰੀ।
ਦੁਰਬਲ ਜ਼ਿਮੀਂਦਾਰ ਕਰ ਦੀਨਸਿ
ਹਰਖਤਿ ਚਲਯੋ ਅਗਾਰੀ ॥੬੪॥
ਗਏ ਪੌਰ ਕੀ ਠੌਰ ਨਿਹਾਰੀ
ਅਪਰ ਸਕਲ ਤਕਰਾਈ।
ਕਰੇ ਕਿਵਾਰ ਅਸੰਜਤਿ ਗਾਢੇ
ਹੁਇ ਅੰਤਰ ਦਿਢਤਾਈ ॥੬੫॥
ਰਹਯੋ ਖੁਲਾਇ ਜਾਟ ਜੋ ਦੁਰਬਲ
ਅੰਤਰ ਕੇ ਨਹਿਂ ਮਾਨੈਂ।

[1]ਕਿਹਾ ਹੈ।

[1]ਅੰਦਰ ਤਕੜਾਈ ਕਰਕੇ ਠਹਿਰਨਗੇ।

[†]ਇਹ ਆਦਮੀ ਗੜ੍ਹੀ ਦੇ ਮਾਲਕਾਂ ਵਿਚੋਂ ਹੈ ਪਰ ਹੇ ਜ਼ਰਾ ਗ਼ਰੀਬ।

[1]ਭੱਥੇ ਵਿਚੋਂ।

ਸਿੰਘਨਿ ਭਨਜੋ 'ਹਨੋਂ ਇਹ ਮਾਲਕ
ਪਕਰਜੋ ਲੇਹੁ ਪਛਾਨੈਂ[1]' ॥੬੬॥

[1]'ਇਹ ਜੋ ਫੜਿਆ ਹੋਇਆ ਹੈ ਮਾਲਕ ਅਸੀਂ ਮਾਰ ਦਿਆਂਗੇ ਇਹ ਪਛਾਣ ਲਓ।

[1] 'ਪਕਰਹੁ ਮਾਰਹੁ[2] ਤਊ ਨ ਖੋਲਹਿਂ,
ਲੁਟ ਜੈ ਹੈ ਸਭਿ ਗ੍ਰਾਮਾ।
ਲਾਖਹੁਂ ਲਸ਼ਕਰ ਬੈਰੀ ਤੁਮਰੋ
ਨਾਸ਼ ਹੋਹਿ ਮਮ ਧਾਮਾ' ॥੬੭॥

[1]ਅੰਦਰਲੀਆਂ ਨੇ ਕਿਹਾ। [2]ਚਾਹੋ ਫੜੋ ਚਾਹੋ ਮਾਰੋ।

ਅਪਨੇ ਸਦਨ ਦਿਸ਼ਾ ਤਬਿ ਗਮਨਜੋਂ
ਕਹਿ ਤਾਕੀ ਖੁਲ੍ਹਿਵਾਈ।
ਪ੍ਰਥਮ ਜਾਟ ਬਰ ਸੰਗ ਬਰੇ ਗੁਰ,
ਤਜਿ ਤੁਰੰਗ ਤਿਸ ਥਾਈ ॥੬੮॥
ਪੰਚ ਸਿੰਘ ਪੁਨ ਤਜਿ ਤਜਿ ਹਯ ਕੋ
ਅੰਤਰ ਭਏ ਪ੍ਰਵੇਸ਼ਾ।
ਖੋਲਿ ਪੌਰ ਕੋ ਸਿੰਘ ਬਰੇ ਤਬਿ
ਦਈ ਸਜ਼ਾਇ ਵਿਸ਼ੇਸ਼ਾ[1]† ॥੬੯॥

[1]ਭਾਵ ਸਜ਼ਾ ਦਾ ਡਰ ਦੇਕੇ। †ਗੁਰ ਸ਼ੋਭਾ ਦੇ ਲਿਖੇ ਮੂਜਬ ਏਹ ਸਭ ਗ਼ਲਤ ਹੈ। ਦੇਖੋ ਪਿਛਲੇ ਸਫੇ ਦੇ ਹੇਠਲੀ ਟੂਕ।

ਦਏ ਨਿਕਾਰ ਵਹਿਰ ਨਰ ਤ੍ਰਿਯ ਸਭਿ
ਕਹਿ ਕਰਿ ਬਡ ਦੇ ਤ੍ਰਾਸਾ।
ਲਰਨ ਸਮੱਗ੍ਰੀ ਅੰਤਰ ਲੇ ਗਨ
ਦਿਢ ਕੀਨੋ ਚਹੁਂ ਪਾਸਾ ॥੭੦॥
ਕਰੀ ਮੋਰਚਾਬੰਦੀ ਤਤਛਿਨ
ਬਾਹੀ ਪੌਰ ਅਟਾਰੀ[1]।
ਚਹਜੋ ਜੁ ਅੰਤਰ ਸੰਚਨ ਕਰਿ ਕੈ
ਬੈਠੇ ਗੁਰ ਭਟ ਭਾਰੀ ॥੭੧॥

[1]ਅਟਾਰੀ ਤੇ ਦਰਵਾਜ਼ੇ ਦੀ ਬਾਹੀ ਵੱਲ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਚਮਕੌਰ ਆਗਵਨ' ਪ੍ਰਸੰਗ ਬਰਨਨੰ ਨਾਮ ਚਤੁਰ ਤ੍ਰਿੰਸਤੀ ਅੰਸੂ ॥੩੪॥

## ੩੫. [ਚਮਕੌਰ ਵਿੱਚ ਸਾਵਧਾਨੀ]

੩੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੬

ਦੋਹਰਾ:

ਸ਼੍ਰੀ ਸਤਿਗੁਰ ਕਰਿ ਕਾਇਮੀ, ਥਿਰੇ ਦੁਰਗ ਕੇ ਮਾਂਹਿ।
ਪੀਛੇ ਲਸ਼ਕਰ ਸ਼ੱਤ੍ਰ ਕੋ, ਖੋਜਤਿ ਪ੍ਰਾਪਤ ਨਾਂਹਿ[1] ॥੧॥ [1](ਗੁਰੂ ਜੀ) ਲੱਭਦੇ ਨਹੀਂ।

ਲਲਿਤਪਦ ਛੰਦ:

ਕੇਚਿਤ ਕਹੈਂ 'ਗੁਰੂ ਰਣ ਜੂਝੇ
ਬਹੁਤੇ ਬਾਨ ਪ੍ਰਹਾਰੇ।
ਅਰਜੋ ਰਹਜੋ ਕਰਿ ਜੁੱਧ ਬਡੇਰਾ
ਬ੍ਰਿੰਦਹਿ ਬੀਰ ਬਿਦਾਰੇ' ॥੨॥
ਕੇਚਿਤ ਕਹੈਂ 'ਅੱਗ੍ਰ ਹੀ ਗਮਨਜੋਂ
ਖੋਜ ਤੁਰੰਗ ਨਿਹਾਰੋ।
ਨਹਿਂ ਮਰਿਬੇ ਮਹਿਂ ਰਣ ਤੇ ਆਵਤਿ
ਕਰਾਮਾਤਿ ਅਤਿ ਭਾਰੋ ॥੩॥
ਤਮ ਮਹਿਂ ਲਰਤੇ ਕਛੂ ਨ ਸੂਝੇ
ਕੋ ਬਚ ਕੋ ਲਰਿ ਮਾਰਾ[1]। [1]ਕੌਣ ਬਚਿਆ ਤੇ ਕੌਣ ਲੜ ਕੇ ਮਾਰਿਆ ਗਿਆ ਹੈ।
ਮਰੇ ਹਜ਼ਾਰਹੁਂ ਬੀਰ ਤੁਰੰਗਮ
ਪਰਜੋ ਖੇਤ ਰਣ ਭਾਰਾ' ॥੪॥
ਇੱਤਜਾਦਿਕ ਮਿਲਿ ਨਿਰਣੈ ਕਰਿ ਕਰਿ
-ਕਿਤ ਗਮਨੇ? -ਨਹਿਂ ਸੂਝੈ।
ਆਗੇ ਤੇ ਪਾਛੇ ਤੇ ਆਵਤਿ
ਸਤਿਗੁਰ ਕੀ ਸੁਧਿ ਬੂਝੈਂ[1] ॥੫॥ [1]ਅੱਗੋਂ ਪਿਛੋਂ ਆਉਂਦਿਆਂ ਤੋਂ ਸਤਿਗੁਰਾਂ ਦਾ ਪਤਾ ਪੁੱਛਦੇ ਹਨ।

ਨਿਸ ਮਹਿਂ ਤਿਮਰ ਪਰਸਪਰ ਲਰਿ ਮਰਿ
ਘਾਇਲ ਤੁਰਕ ਪਹਾਰੀ।
ਸੁਰਤ ਸੰਭਾਰਿ ਸੰਭਾਰਿ ਪਰੇ ਮਗ
ਤ੍ਰਾਸ ਕਰੈਂ ਉਰ ਭਾਰੀ ॥੬॥
ਜੇ ਅਨੰਦਪੁਰਿ ਕੀ ਬਡ ਸੈਨਾ
ਰੋਪਰ ਲਰਿ ਲਰਿ ਹਾਰੇ।
ਤਿਨ ਤੇ ਛੂਟਜੋ ਸੰਗ ਗੁਰ ਕੇਰਾ
ਪਚਿ ਪਚਿ ਝਖੇ ਗਵਾਰੇ ॥੭॥
ਦਿੱਲੀ ਤੇ ਜੋ ਦਸ ਲਖ ਪਹੁੰਚੀ
ਤਿਨਹੁਂ ਗੁਰੂ ਸੁਧਿ ਪਾਈ।

'ਨਿਕਸਿ ਆਨੰਦ ਪੁਰਿ ਤੇ ਬਹੁ ਜੂਝੇ
ਰਹੀ ਚਮੂੰ ਪਿਛਵਾਈ ॥੮॥
ਨਾਮ ਗ੍ਰਾਮ ਚਮਕੌਰ ਤੁੰਗ ਥਲ
ਆਇ ਸੁ ਕਾਇਮ ਕੀਨਾ।'
ਦਈ ਸਕਲ ਸੁਧਿ ਗਯੋ ਜਾਟ ਇਕ
'ਹਮ ਕੋ ਗੁਰ ਗਹਿ ਲੀਨਾ ॥੯॥
ਦੈ ਸਜਾਇ ਘਰ ਛੀਨ ਸੁ ਲੀਨਾ
ਆਪ ਬਰਜੋ ਬਿਚ ਆਈ।
ਚਾਲੀ ਕੈ ਪਚਾਸ ਸੰਗ ਭਟ ਹੈਂ
ਅਪਰ ਮਰੇ ਸਮੁਦਾਈ ॥੧੦॥
ਨਰ ਦਾਰਾ ਜੇ ਸਦਨ ਮਝਾਰਾ
ਦਏ ਕਾਢਿ ਬਰਿਆਈ।
ਭਯੋ ਪ੍ਰਵੇਸ਼ ਆਪ ਗੜ ਲਖਿ ਕਰਿ
ਹ੍ਵੈ ਨਹਿਂ ਸਕਹਿ ਲਰਾਈ ॥੧੧॥
ਨਹਿਂ ਮੁਰਚਾ, ਨਹਿਂ ਪਰਖਾ[1] ਦੀਰਘ,
ਪੌਰ ਠੌਰ ਨਹਿਂ ਗਾਢੀ।
ਗਮਨਤਿ ਮਾਰਗ ਪਿਖਿ ਪ੍ਰਵੇਸ਼ ਭਾ
ਚਲਹੁ ਆਪ ਲਿਹੁ ਕਾਢੀ' ॥੧੨॥
ਸੁਨੇ ਤੁਰਕ ਤਬਿ ਹਯਨਿ ਧਵਾਏ
ਗਨ ਧੌਂਸੇ ਧੁੰਕਾਰੇ।
ਉਡੀ ਧੂਰ ਅਸਮਾਨ ਗਯੋ ਭਰਿ
ਬਡੋ ਅੰਧੇਰ ਗੁਬਾਰੇ ॥੧੩॥
ਛਾਦ ਲੀਨ ਸੂਰਜ ਕੋ ਸਾਰੇ
ਹਾਥ ਪਸਰ ਨ ਦੀਖੇ।
ਚਲੀ ਆਇ ਚਮਕੌਰ ਚਮੂੰ ਸਭਿ
ਉਛਲਿ ਸਮੁੰਦ੍ਰ ਸਰੀਖੇ ॥੧੪॥
ਸ੍ਵੈਯਾ:
ਜੇ ਤੁਰਕਾਨ ਬਿਖੈ ਸਰਦਾਰ
ਕਹੌਂ ਤਿਨ ਨਾਮ ਸੁਨੋ ਸਮੁਦਾਈ।
-ਨਾਹਰਖ਼ਾਂ ਭਟ, ਗੈਰਤਖ਼ਾਂ ਪੁਨ,
ਖ਼ਾਨ ਪੁਲਾਦ ਨੇ ਬਾਗ ਉਠਾਈ।
ਖ਼ਾਂ ਇਸਮਾਇਲ, ਖ਼ਾਨ ਬਹਾਦਰ,

[1]ਖਾਈ।

ਖ਼ਾਂ ਅਸਮਾਨ ਅਯੋ ਢਿਗ ਧਾਈ।
ਖ਼ਾਂ ਸੁਲਤਾਨ, ਜਹਾਂਨਖ਼ਾਂ ਬੀਰ
ਪਠਾਨਨ ਭੀਰ ਗਨੀ ਕਿਮ ਜਾਈ ॥੧੫॥

ਕਬਿੱਤ:
ਮੀਆਂ ਖ਼ਾਨ, ਭੂਰੇਖ਼ਾਨ, ਸੈਦਖ਼ਾਨ, ਨੂਰੇਖ਼ਾਨ,
ਫੂਲਖ਼ਾਨ, ਗੁਲਖ਼ਾਂ, ਹੁਸੈਨਖ਼ਾਨ ਧਾਯੋ ਹੈ।
ਬਲੀ ਬੇਗ ਮੁ਼ਗਲ ਕਮਾਨ ਗਹਿ ਬੇਗ ਜੁਤਿ
ਅਪਰ ਖ਼ਲੀਲਖ਼ਾਨ ਦਲ ਉਮਡਾਯੋ ਹੈ।
ਮਿਰਜ਼ਾ ਹਯਾਤਬੇਗ, ਸੈਨਾ ਸੋਂ ਕਮਰਬੇਗ,
ਸੱਯਦ ਮਹਿਮੂਦ ਅਲੀ ਯੌਂ ਸ਼ਿਤਾਬ ਆਯੋ ਹੈ।
ਬੀਰ ਬੇਗ ਜਾਫਰ ਇਮਾਨ ਹਾਨਿ ਕਾਫਰ ਭੇ
ਕਸਮ ਕੁਰਾਨ ਕੀ ਕੁਫਰ ਕਹਿਵਾਯੋ ਹੈ ॥੧੬॥
ਕੇਊ ਰੰਗ ਕਾਰੇਂ ਹੈਂ, ਕਰੂਪ ਹੀ ਸੁਧਾਰੇ ਸਾਰੇ,
ਕੇਊ ਰੰਗ ਭੂਰੇ ਜੰਗ ਸੂਰੇ ਜਗ ਜਾਨੀਐ।
ਪਸ਼ਤੋ ਬਕਨ ਹਾਰੇ, ਉਜ਼ਬਕ ਭਾਰੇ ਭਾਰੇ[1],
ਕਾਬਲੀ ਕੰਧਾਰੀ, ਦਾਉਜ਼ਈ[1] ਕੋ ਬਖਾਨੀਐ।
ਹਬਸ਼ੀ, ਪਸ਼ੌਰੀ, ਕੇਊ ਬਲਖ ਬੁਖਾਰੀ ਹੁਤੇ,
ਰੂਸੀ, ਗਨ ਰੂਮੀ, ਗ੍ਰਿਹ ਗਜ਼ਨੀ ਪ੍ਰਮਾਨੀਐ।
ਕੇਊ ਢੱਠੇ, ਭੱਖਰੀ[1], ਇਰਾਨੀ ਔ ਅਰੇਵੀ[2] ਮਿਲਿ
ਕੇਊ ਕਸ਼ਮੀਰੀ[†] ਜਿਨ ਬੋਲ ਨ ਪਛਾਨੀਐ ॥੧੭॥
ਆਈ ਦਸ ਲਾਖ ਜਬਿ ਪੀਛੇ ਕੀ ਜੁ ਸੈਨਾ ਸਭਿ

[1]ਤੁਰਕਾਂ ਦੀ ਕੌਮ ਦਾ ਨਾਮ ਹੈ ਜੋ ਬੜੇ ਕੱਦਾਵਾਰ ਤੇ ਉਜੱਡ ਹੁੰਦੇ ਹਨ। ਪੰਜਾਬੀ ਵਿਚ ਉਜ਼ਬਕ ਉਜੱਡ ਨੂੰ ਕਹਿੰਦੇ ਹਨ। [ਤੁ:, ਉਜ਼ਬਕ]।

[1]ਦਾਊਦ ਜ਼ਈ।

[1]ਠਟਾ ਤੇ ਭੱਖਰ ਸਿੰਧ ਵਿਚ ਹੈਨ, ਇਕ ਭੱਖਰ ਪੰਜਾਬ ਦੇ ਪੱਛੋਂ ਵਿਚ ਬੀ ਹੈ। [2]ਅਰਬੀ।

[†]ਬਾਰਬਰਦਾਰੀ ਵਿੱਚ ਕਸ਼ਮੀਰੀ ਭਾਵੇਂ ਹੋਣ ਜੰਗੀ ਤਾਂ ਕਸ਼ਮੀਰੀ ਕਦੇ ਨਹੀਂ ਹੋਏ।

ਸੁਨੀ ਸੁਧਿ ਖ੍ਵਾਜ ਮਰਦੂਦ ਆਦਿ ਧਾਏ ਹੈਂ।
'ਗੁਰੂ ਚਮਕੌਰ ਠੌਰ ਕਾਇਮੀ ਕਰੀ ਹੈ ਦੌਰਿ,
ਆਈ ਚਮੂੰ ਔਰ ਤਿਨੋ ਫੇਰ ਘੇਰ ਪਾਏ ਹੈਂ।
ਜੂਝੇ ਨ ਪਿਛਾਰੀ ਜੰਗ[1], ਹੋਤਿ ਹੈ ਅਗਾਰੀ ਅਬਿ,
ਸੁਨਿ ਕੈ ਸਮੂਹ ਹਯ ਹੂਹ ਦੈ ਭਜਾਏ ਹੈਂ।
ਯੂਥਪ[1] ਵਜ਼ੀਦ ਖਾਂ ਸਿਰ੍ਹੰਦ ਕੋ ਬਿਲੰਦ ਸੂਬਾ
ਲੈ ਕੇ ਸੰਗ ਬਾਹਨੀ ਉਮਡਿ ਕਰਿ ਆਏ ਹੈਂ ॥੧੮॥

[1]ਪਿੱਛੇ ਜੋ ਜੰਗ ਹੋਇਆ ਹੈ ਉਸ ਵਿਚ ਗੁਰੂ ਜੀ ਮਾਰੇ ਨਹੀਂ ਗਏ।

[1]ਸੈਨਾਪਤੀ।

ਸੂਬਾ ਲਵਪੁਰਿ ਕੋ ਦਸਤ ਜ਼ੇਰ ਨਾਮ ਜਿਸ
ਸੁਨੀ ਸੁਧਿ ਸਾਰੀ ਦਲ ਭਾਰੀ ਜੁਤਿ ਧਾਯੋ ਹੈ।
ਪਰਬਤ ਬਾਸੀ ਬਾਈ ਧਾਰਨ ਕੇ ਰਾਜੇ ਸਭਿ
ਲੈ ਲੈ ਸੈਨ ਆਪਨੀ ਕੋ ਬ੍ਰਿੰਦ ਉਮਡਾਯੋ ਹੈ।
ਮੀਏਂ ਰਾਵ ਰਾਨੇ ਕੌਨ ਸ਼ਕਤਿ ਬਖਾਨੇ ਤਿਨ
ਮਾਚਤਿ ਕੁਲਾਹਲ ਬਿਸਾਲ ਹੀ ਸੁਨਾਯੋ ਹੈ।
ਰੰਘਰ ਹਜ਼ਾਰੋਂ ਔਰ ਗੁੱਜਰ ਗਵਾਰ ਮਿਲਿ
ਆਇ ਚਮਕੌਰ ਚਹੂੰ ਓਰ ਘੇਰੋ ਪਾਯੋ ਹੈ ॥੧੯॥

ਅਵਨੀ ਅਕਾਸ਼ ਤੇ ਪ੍ਰਕਾਸ਼ ਕੋ ਬਿਨਾਸ਼ ਕੀਨ,
ਭਯੋ ਤਮ ਰਾਸ ਉਡ ਪਾਂਸੂ ਫਲ ਫੈਲ ਪੈ[1]।
ਦੀਖਿਤ ਨ ਆਂਖ ਤੇ, ਸੁਨੈ ਨ ਬੋਲ ਭਾਖਤੇ,
ਗੁਰੂ ਕੋ ਗਹੈਂ ਕਾਂਖਤੇ[1] ਲਖੰਤਿ ਆਇ ਗੈਲ ਪੈ।
ਚਾਰੋਂ ਓਰ ਸ਼ੋਰ ਕੈ, ਚਹੰਤਿ ਹੇਲ ਰੌਰਿ ਕੈ
ਮਲੇਛ ਆਇ ਦੌਰਿ ਕੈ ਛਬੀਲੇ ਬਡੇ ਛੈਲ ਪੈ[1]।
ਜੈਸੇ ਮੇਲ ਮੇਲ ਕੈ ਸ਼ਲਭ[1] ਚੈਸ ਕੇਲ ਕੈ,
ਧਰੇ ਬਿਸਾਲ ਐਲ ਕੈ ਦੁਰਗ ਦੀਹ ਸੈਲ ਪੈ[1]

[1]ਹਨੇਰਾ ਹੋ ਗਿਆ ਹੈ (ਪਾਂਸੂ=ਧੂੜੀ ਉਡਕੇ ਫੈਲ ਗਈ ਆਕਾਸ਼ ਤੇ।)

[1]ਗੁਰੂ ਨੂੰ ਪਕੜਨਾ ਚਾਹੁੰਦੇ ਹਨ।

[1]ਛਬੀ ਵਾਲੇ ਛੈਲ (ਗੁਰੂ ਜੀ) ਉਪਰ।

[1]ਭੰਬਟ, ਮੱਕੜੀ।

[1]ਬੜਾ ਰੌਲਾ ਪਾਕੇ ਭਾਰੀ ਕਿਲੇ ਰੂਪੀ ਪਹਾੜ ਤੇ ਜਿਵੇਂ ਚੜ੍ਹਾਈ ਕਰਨ।

॥੨੦॥
ਧਰਨੀ ਗਗਨ ਏਕ ਹ੍ਵੈ ਗਏ ਬਿਬੇਕ ਬਿਨ[1]
ਖੇਹ ਖਰ ਪੁੰਜ ਕੀ ਪਸਾਰੀ ਦਸ ਦਿਸ਼ ਮੈਂ।
ਮਾਨੋ ਘਨ ਘਟਾ ਘਨੇ ਘਨ ਕੀ ਘੁਮੰਡ ਘਿਰੀ[1]
ਘੋਰ ਘੋਖ ਘੋਖਿ ਕੈ ਮਿਲੀ ਹੈ ਭੂਮ ਭ੍ਰਿਸ ਮੈਂ[1]।

[1]ਭਾਵ ਜ਼ਮੀਨ ਤੇ ਅਸਮਾਨ ਦੀ ਸੋਝੀ ਨਹੀਂ ਪੈਂਦੀ।

[1]ਮਾਨੋ ਘਨੇਘਨ ਕੀ ਘਨ ਘਟਾ ਘੁਮੰਡ ਘਿਰੀ=ਬਹੁਤਿਆਂ ਬਦਲਾਂ ਦੀਆਂ ਸੰਘਣੀਆਂ ਘਟਾਂ ਉਮੰਡਕੇ ਘਿਰ ਗਈਆਂ।

[1]ਘੋਰ ਘੋਖ ਘੋਖ ਕੈ ਮਿਲੀ ਹੈ ਭੂਮ ਭ੍ਰਿਸ ਮੈ=ਭਯਾਨਕ (ਤਰ੍ਹਾਂ ਨਾਲ) ਗੱਜ ਗੱਜ ਕੇ ਮਿਲ ਰਹੀਆਂ ਹਨ (ਉਤੋਂ) ਡਿੱਗਕੇ ਭੂਮੀ ਨਾਲ। ਭਾਵ ਧੂੜ ਇੰਨੀ ਚੜ੍ਹ ਰਹੀ ਹੈ ਕਿ ਮਾਨੋਂ ਬੱਦਲ ਹਨ ਤੇ ਫੇਰ ਉਹ ਧੂੜ ਹੇਠਾਂ ਢੱਠ ਰਹੀ ਤੇ ਧਰਤੀ ਵਿਚ ਮਿਲ ਰਹੀ ਹੈ ਮਾਨੋ ਬੱਦਲ ਜ਼ਿਮੀਂ ਨਾਲ ਰਲ ਰਹੇ ਹਨ। [ਸੰਸ:, ਭ੍ਰਿਸ਼ ਪਦ ਦਾ ਅਰਥ ਹੈ 'ਬਹੁਤੇ', ਪਰ ਇਸ ਦਾ ਧਾਤੂ ਅਰਥ ਹੈ ਡਿੱਗਣਾ। ਭ੍ਰਿਸ੍=ਡਿੱਗਣਾ]।

ਮੰਦਰ ਪਹਾਰ ਗਢ[1] ਜਾਂਹੀ ਕੇ ਮਝਾਰ ਖਰੋ
ਚਾਰੋਂ ਓਰ ਪਾਰਾਵਾਰ[1] ਐਸੀ ਛਬਿ ਜਿਸ ਮੈਂ।
ਗਿਨੇ ਮਤ ਕਿਸ ਮੈਂ[1] ਅਸੰਖਤਾ ਹੈ ਤਿਸ ਮੈਂ,
ਬਿਲੋਕਿ ਲੋਕ ਬਿਸਮੈਂ, ਸੁ ਆਯੋ ਦਲ ਰਿਸ ਮੈਂ ॥੨੧॥

[1]ਮੰਦ੍ਰਾਚਲ ਪਰਬਤ ਰੂਪੀ ਕਿਲਾ।

[1]ਸਮੁੰਦਰ।

[1]ਕਿਸ ਵਿਚ ਬੁੱਧੀ ਹੈ ਕਿ ਗਿਣ ਸਕੇ।

ਪੁੰਜ ਹੈਂ ਮਤੰਗ ਪੈ ਪਤਾਕਾ ਜਿਨ ਸੰਗ ਧਰੀ,
ਸੈਲ ਹੈਂ ਸਪੰਖ ਤੁੰਗ[1] ਇਤੇ ਉਤ ਧਾਵਤੇ।
ਬਾਦਿਤ ਜੇ ਬਾਜਤਿ ਹੈਂ ਦੀਰਘ ਸੋ ਗਾਜਤਿ ਹੈਂ,
ਅਨਿਕ ਤੁਰੰਗ ਜਲਜੰਤੁ ਜਯੋਂ ਪਲਾਵਤੇ[1]।
ਸਾਂਗ, ਸੇਲ, ਸ਼ਕਤੀ, ਸੁ ਤੋਮਰ ਤਰੰਗ[1] ਭਏ
ਧੁਖਤਿ ਪਲੀਤੇ ਬੜਵਾਗਨਿ ਉਠਾਵਤੇ।
ਗ੍ਰਾਮ ਚਮਕੌਰ ਕੈ ਜਹਾਜ ਕੌ ਸਮਾਜ ਭਰਯੋ
ਚਾਹਤਿ ਡੁਬੋਯੋ, ਗੁਰ ਕੇਵਟ ਤਰਾਵਤੇ ॥੨੨॥

[1]ਮਾਨੋ ਖੰਭਾਂ ਸਹਿਤ ਪਹਾੜ ਹਨ ਉੱਚੇ।

[1]ਜਲ ਦੇ ਜੀਵਾਂ ਵਾਂਙ ਭੱਜੇ ਫਿਰਦੇ ਹਨ।

[1]ਲਹਿਰਾਂ।

ਜ਼ੋਰਾਵਰ ਸਿੰਘ ਔ ਅਜੀਤ ਸਿੰਘ ਬੀਰ ਜੁਗ
ਦਯਾ ਸਿੰਘ ਆਦਿ ਪੰਚ ਸਿੰਘ ਧਰਿ

ਧੀਰਜੇ।
ਮੁਕਤੇ ਸੁ ਪੰਚ ਸਿੰਘ ਮਾਨ ਸਿੰਘ, ਧਜ਼ਾਨ ਸਿੰਘ,
ਦਾਨ ਸਿੰਘ, ਧੰਨਾ ਸਿੰਘ ਜਾਮੈਂ ਬਰ ਬੀਰਜੇ।
ਆਲਮ ਮ੍ਰਿਗਿੰਦ, ਸ਼ਜ਼ਾਮ ਸਿੰਘ, ਸੋ ਮੁਹਰ ਸਿੰਘ,
ਬੀਰ ਸਿੰਘ, ਸੁੱਖਾ ਸਿੰਘ, ਸੰਤ ਸਿੰਘ ਤੀਰ[1] ਜੇ।
ਕੋਠਾ ਸਿੰਘ ਏਕ ਰੰਘਰੇਟਾ ਸਿੰਘ ਜਾਨੀਯਿਤ,
ਏਕ ਰਵਦਾਸੀਆ ਮਦਨ ਸਿੰਘ ਬੀਰ ਜੇ ॥੨੩॥

[1]ਪਾਸ ਹਨ।

ਗਢ ਮੈਂ ਸੁਚੇਤ ਭਏ ਲਾਖੋਂ ਦਲ ਦੇਖ ਲਏ
ਬੋਲੇ ਸ਼੍ਰੀ ਗੁਬਿੰਦ ਸਿੰਘ 'ਸੁਨੋ ਬਾਕ ਖਾਲਸਾ !
ਸਭਿ ਕੋ ਹਟਾਇ ਰਹੇ, ਪਤੇ ਕੋ ਦਿਖਾਇ ਰਹੇ,
ਦਗ਼ੇ ਕੋ ਬਤਾਇ ਰਹੇ, ਸ਼ੱਤ੍ਰਨਿ ਕੀ ਲਾਲਸਾ[1]।

[1]ਜੋ ਸ਼ਤ੍ਰੂਆਂ ਦੀ ਇੱਛਾ ਸੀ (ਸਾਨੂੰ ਦਗ਼ਾ ਦੇਣ ਦੀ)।

ਸਿੱਖਜ਼ਾ ਕੋ ਸਿਖਾਇ ਰਹੇ, ਸੁਖ ਦੇ ਲੁਭਾਇ ਰਹੇ,
-ਦੁਖ ਕੋ ਸੁਨਾਇ ਰਹੇ, ਜੈਬੋ ਲਖੋ ਕਾਲ ਸਾ[1]-।

[1]ਜਾਣਾ ਮੌਤ ਵਰਗਾ ਹੈ।

ਰਹਿਬੋ ਮਨਾਇ ਰਹੇ, ਬੇ ਰੁਖ ਬਨਾਇ ਰਹੈਂ[1],

[1]ਸਭਨਾਂ ਤੋਂ ਆਪ ਨੂੰ ਬੇਰੁਖੇ ਭਾਵ ਗੁੱਸੇ ਵਾਲੇ ਬਣਾਈ ਰੱਖਿਆ।

ਮ੍ਰਿਤੂ ਤੇ ਬਚਾਇ ਰਹੇ ਧਰਜੋ ਹਠ ਬਾਲ ਸਾ[1] ॥੨੪॥

[1]ਪਰ ਸਭਨਾਂ ਨੇ) ਬਾਲਾਂ ਵਰਗਾ ਹੱਠ ਧਾਰੀ ਰੱਖਿਆ। (ਅ) ਇਸਤ੍ਰੀਆਂ ਵਰਗਾ ਹੱਠ ਧਾਰੀ ਰੱਖਿਆ।

ਕਹਿਬੋ ਨ ਮਾਨਜੋਂ ਕਿਨ, ਕਾਲ ਨ ਪਛਾਨਜੋਂ ਮਨ,
ਦਗ਼ਾ ਨਹਿਂ ਜਾਨਜੋ ਲਿਖਿ ਦੀਨੋ ਜਜੋਂ ਲਿਖਾਇਓ।

ਭਏ ਅਨਜਾਨ, ਹਿਤ ਆਪਨੋ ਨ ਧਾਰਜੋ ਚਿਤ,
ਰਹੇ ਸਮੁਝਾਇ, ਨਿਕਸਨ ਏਕ ਭਾਇਓ।
ਕਸਮ ਕੁਰਾਨ ਕੀ ਰਸੂਲ ਬੀਚ ਦੀਨੋ ਹੁਤੇ
ਦੇਖੋ ਖਲ ਨੀਚ ਹੂੰ ਨੇ ਦਲ ਕੋ ਪਠਾਇਓ।
ਖਾਲਸੇ ਕੇ ਕਹੇ ਛੋਰਿ ਦੁਰਗ ਅਨੰਦਪੁਰਿ
ਪਰੀ ਅਬਿ ਭੀਰ ਸਕੈ ਕੌਨ ਹ੍ਵੈ ਸਹਾਇਓ ॥੨੫॥
ਹਿੰਦੂ ਜੇ ਪਹਾਰੀ ਧੇਨੁ ਸਪਥ ਉਚਾਰੀ,
ਧਰਿ ਠਾਕੁਰ ਅਗਾਰੀ, ਬਿਚ ਬਿੱਪ੍ਰ ਦੇ ਪਠਾਯੋ ਹੈ।
ਤੈਸੇ ਹੀ ਮਲੇਛ ਪਤਿ ਖ੍ਵਾਜਾ ਮਰਦੂਦ ਪਠਜੋ
ਧਰਮ ਇਮਾਨ ਦੋਨੋ ਹਾਨਿ ਕੈ ਦਿਖਾਯੋ ਹੈ।
ਅਬਿ ਤੋ ਉਪਾਇ ਸਾਮ, ਦਾਮ, ਭੇਦ, ਬਨੈ ਨਹਿਂ,
ਚੌਥੇ ਦੰਡ ਬਨੈ ਦਲ ਲਾਖੋਂ ਚੜਿ ਆਯੋ ਹੈ।
ਗੀਦਰ ਕੀ ਮੌਤ ਨਹਿਂ ਮਰੋ ਰਿਪੁ ਹਾਥਨਿ ਤੇ
ਕਰੋ ਜੁੱਧ ਗਾਢੋ ਜਿਮ ਪੂਰਬ ਮਚਾਯੋ ਹੈ ॥੨੬॥
ਮਹਾਂ ਨੀਚ ਪਾਪੀ ਕੂਰ ਲਾਪੀ[1] ਦਗ਼ਾ ਕੀਨੋ ਜਿਮ
ਪਲਟੇ ਕੋ ਲੈ ਹੈ ਪੰਥ, ਮੂਲ ਦੈ ਉਖਾਰਿ ਕੈ।
ਜੇਤੋ ਪੁਰਸ਼ਾਰਥ ਕਰੋਗੇ ਅਬਿ ਮਾਰਨ ਕੋ
ਤੇਤੋ ਰਾਜ ਭੋਗੋਗੇ ਜਨਮ ਨਿਜ ਧਾਰਿ ਕੈ।
ਕਾਮਨਾ ਕੋ ਪੂਰ ਹੋਹਿ, ਮਿਲੌਗੇ ਜ਼ਰੂਰ ਮੋਹਿ,
ਰਾਖਿਹੌਂ ਹਜ਼ੂਰ ਜੋਰ ਬਿਧ[†] ਨਿਰਵਾਰਿ ਕੈ[1]।
ਜੁੱਧ ਕੇ ਸਮਾਨ ਤਪ ਜੱਗ ਕੋ ਬਿਧਾਨ ਨਹਿਂ
ਏਕ ਘਟੀ ਬੀਚ ਦੋਨਹੁ ਲੋਕ ਲੇ ਸੁਧਾਰਿ ਕੈ[1]' ॥੨੭॥

[1]ਝੂਠ ਬੋਲਣ ਵਾਲੇ।

[1]ਬ੍ਰਹਮਾ ਦਾ ਬੀ ਬਲ ਦੂਰ ਕਰਕੇ ਭਾਵ ਬ੍ਰਹਮਾ ਦੀ ਲਿਖੀ ਰੇਖਾ ਨੂੰ ਬੀ ਮੇਟਕੇ। [†]ਪਾ:—ਜੋਗ ਬੰਧ। ਕਿਤੇ—'ਜੋਰ ਬੰਧ' ਬੀ ਹੈ।

[1]ਤਪੱਸਜਾ ਤੇ ਜੱਗ ਦੇ ਬਿਧਾਨ ਦੀ ਜੁੱਧ ਨਾਲ ਸਮਤਾ ਨਹੀਂ ਹੈ, (ਜੁੱਧ ਨਾਲ) ਇਕ ਘੜੀ ਵਿਚ ਦੋਵੇਂ ਲੋਕ

ਸੁਧਾਰ ਲਈਏ ਹਨ। [ਬਿਧਾਨ=ਧਰਮ ਸ਼ਾਸਤ੍ਰ ਨੇ ਜੋ ਕਰਮ ਕਰਨ ਯੋਗ ਕਹੇ ਹਨ]।

ਆਠ ਆਠ ਸਿੰਘ ਏਕ ਏਕ ਬਾਹੀ ਦੀਨੀ ਤਿਨੈ,
ਤੀਸ ਦੋਇ ਸਿੰਘ ਗਹਿ ਆਯੁਧ ਭੇ ਸਾਵਧਾਨ।
ਕੋਠਾ ਸਿੰਘ ਏਕ, ਔ ਮਦਨ ਸਿੰਘ ਦੋਨੋ ਹੂੰ ਕੋ
ਦੀਨੋ ਪੌਰ 'ਗਾਢੇ ਰਹੋ ਕੀਜੈ ਰਿਪੁ ਹੇਰਿ ਹਾਨ।
ਗੁਲਕਾ ਬਰੂਦ ਨਹਿਂ ਡਾਰੀਏ ਤੁਫੰਗ ਬੀਚ,
ਤੋੜਾ ਦੇਹੁ ਡਾਂਭਿ ਡਾਂਭਿ, ਛੂਟਿਹੈਂ, ਨ ਸ਼ੰਕ ਠਾਨਿ[1]।'
ਦੋਨਹੁ ਸੁਤ[1], ਦਯਾ ਸਿੰਘ ਸੰਤ ਸਿੰਘ ਪਾਸ ਰਾਖੇ,
ਪ੍ਰਵਿਸ਼ੇ ਅਟਾਰੀ ਮਹਿਂ ਕਮਾਨ ਬਾਨ ਤਾਨਿ ਪਾਨ ॥੨੮॥

[1]ਇਸ ਵਿੱਚ) ਸ਼ੰਕਾ ਨਾ ਕਰੋ।

[1]ਸਾਹਿਬਜ਼ਾਦੇ।

ਆਲਮ ਮ੍ਰਿਗਿੰਦ੍ਰ ਔਰ ਮਾਨ ਸਿੰਘ ਦੋਨੋ ਬੀਰ
ਫਿਰੈ ਚਾਰੋਂ ਓਰ ਸੁਧ ਸਭਿ ਕੀ ਰਖਨ ਕੋ।
ਗੁਰੂ ਆਗੇ ਸੀਸ ਦੀਨੇ, ਕੀਨੇ ਪ੍ਰਣ ਸਭਿ ਹੂੰ ਨੇ,
ਮਾਰੈਂਗੇ ਮਲੇਛਨਿ ਪ੍ਰਹਾਰੈਂ ਆਯੁਧਨ ਕੋ।
ਨੀਰ ਅਰੁ ਅੰਨ ਲੀਨੋ ਜੇਤਿਕ ਸੁ ਹਾਥ ਆਯੋ
ਖਾਯੋ ਮਨ ਭਾਯੋ ਸਵਾਧਾਨ ਕੀਨ ਤਨ ਕੋ।
ਬੀਰ ਰਸ ਰਾਤੇ ਸ਼੍ਰੀ ਗੋਬਿੰਦ ਸਿੰਘ ਰਾਤੇ[1], ਨੈਨ,
ਰਾਤੋ ਮੁਖ ਰੋਸ ਮੈਂ, ਬਿਲੋਕੈਂ, ਸ਼ੱਤ੍ਰ ਗਨ ਕੋ ॥੨੯॥

[1]ਲਾਲ।

ਆਹਨ[1] ਮਨਿੰਦ ਬ੍ਰਿੰਦ ਬ੍ਰਿੰਦ ਹੋਇ ਆਇ ਦਲ

[1]ਮਕੜੀ, ਟਿੱਡੀ। ਪੋਠੋਹਾਰ ਵਿਚ (ਅਹਿਣ=) ਗੜੇ ਨੂੰ ਕਹਿੰਦੇ ਹਨ।

ਦਸ ਲਾਖ ਆਯੋ ਨਯੋ, ਪੂਰਬ ਸੁ ਢੂਕੇ ਹੈਂ[1]।
ਭਾਜੇ ਲੋਕ ਗ੍ਰਾਮ ਉਤਪਾਤ ਕੋ ਬਡੋ ਬਿਲੋਕਿ,
ਛੋਰਿ ਛੋਰਿ ਤੂਰਨ ਸਦਨ ਕਿਤ ਲੂਕੇ ਹੈਂ।
ਕੇਊ ਅਗਵਾਨੀ ਹੋਇ ਜਾਇ ਕੈ ਮਲੇਛ ਮਿਲੇ,
ਕਾਰਨ ਬਤਾਵਨਿ ਕੇ, ਮਾਰਿ ਊਚੇ ਰੂਕੇ ਹੈਂ[1]।
ਚਾਰੋਂ ਓਰ ਹੇਲ ਘਾਲਿ ਆਏ ਜਿਸ ਕਾਲ ਢਿਗ
'ਮਾਰੋ ਮਾਰੋ, ਲੇਹੁ ਗਹਿ ਸੂਰ' ਕੂਰ ਕੂਕੇ ਹੈਂ[1] ॥੩੦॥

[1]ਪਹਿਲੇ ਵੀ ਆ ਢੁੱਕੇ।

[1]ਉੱਚੀ ਆਵਾਜ਼ ਮਾਰਕੇ (ਸੱਦਦੇ) ਹਨ [ਸੰਸ:, ਰੁ=ਸ਼ਬਦ। ਹਿੰਦੀ, ਰੁਕਾ=ਸ਼ਬਦ ਕਰਨਾ ਯਾ ਆਵਾਜ਼]।

[1]'ਫੜ ਲਓ ਸੂਰਮੇ' ਕੂੜੇ (ਵੈਰੀ) ਕੂਕਦੇ ਹਨ।

ਦੋਹਰਾ:
ਇਸ ਪ੍ਰਕਾਰ ਜਬਿ ਨੇਰ ਭਾ, ਥਿਰੇ ਗ੍ਰਾਮ ਮਹਿਂ ਆਇ।
ਅੰਤਰ ਤੇ ਤਬਿ ਸੂਰਮੇ, ਗੋਰੀ ਸਰ ਬਰਖਾਇਂ ॥੩੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਚਮਕੌਰ ਘੇਰਨ' ਪ੍ਰਸੰਗ ਬਰਨਨੰ ਨਾਮ ਪੰਚ ਤ੍ਰਿੰਸਤੀ ਅੰਸੂ ॥੩੫॥

## ੩੬. [ਚਮਕੌਰ ਯੁੱਧ ਆਰੰਭ]

੩੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੭

ਦੋਹਰਾ:

ਜਾਤਿ ਜਿ ਸਨਮੁਖ ਦੁਰਗ ਕੇ, ਸਰ ਗੋਲੀ ਲਗਿ ਘਾਇ।
ਗਿਰੈਂ ਦੜਾ ਦੜ ਤੁਰਤ ਹੀ, ਏਕ ਬਾਰ ਸਮੁਦਾਇ ॥੧॥

ਭੁਯੰਗ ਪ੍ਰਯਾਤ ਛੰਦ:

ਗੁਰੂ ਜੀ ਪ੍ਰਚਾਰੇ 'ਸੁਨੋ ਸਿੰਘ ਮੇਰੇ।
ਜਬੈ ਸਾਮ ਦਾਮੰ ਨ ਭੇਦੰ ਸੁਹੇਰੇ।
ਤਬੈ ਆਯੁਧੋਂ ਪੈ ਨਿਜੰ ਹਾਥ ਘਾਲੈ[1]। — [1]ਤਦੋਂ ਸ਼ਸਤ੍ਰਾਂ ਤੇ ਆਪਣਾ ਹੱਥ ਪਾਉਣਾ ਚਾਹੀਏ।
ਬਨੀ ਬਾਤ ਸੋਈ ਸਮੈਂ ਯੌਂਨ ਟਾਲੈ ॥੨॥
ਪੁਰਾ[1] ਤੀਰ ਗੋਰੀਨ ਤੇ ਮਾਰਿ ਗੇਰੋ। — [1]ਪਹਿਲੋਂ।
ਮਿਟੈਂ ਨ ਅਰਾਤੀ ਜਬੈ ਨੇਰ ਹੇਰੋ।
ਕਰਾਚੋਲ ਕਾਢੋ ਕਰੋ ਖੰਡ ਖੰਡੇ।
ਤਛਾ ਮੁੱਛ ਕਾਟੋ ਘਮੁੰਡੋ ਪ੍ਰਚੰਡੇ' ॥੩॥
ਪ੍ਰਭੂ ਬਾਕ ਸੁਨਿ ਕੈ ਭਏ ਸਾਵਧਾਨਾ।
ਕਰੈਂ ਤਾਨ ਤਾਨਾ ਤਜੈਂ ਚਾਂਪ ਬਾਨਾ[1]। — [1]ਬਲ ਨਾਲ ਤਾਣਕੇ ਕਮਾਨ ਵਿਚ ਬਾਣ ਛੱਡਦੇ ਹਨ।
ਚਲੇ ਸਰਪ ਜੈਸੇ ਬਿਧੈਂ ਦੋਇ ਚਾਰੀ।
ਤਜੈਂ ਪ੍ਰਾਨ ਕੋ ਬੀਰ ਬੰਕੇ ਜੁਝਾਰੀ ॥੪॥
ਬਰੂਦੰ ਨ ਗੋਰੀ ਦੁਹੂੰ ਨਾਂਹਿ ਪਾਵੈਂ।
ਪਲੀਤਾ ਪਿਖੈਂ ਤਾਂਹਿ ਤੋੜਾ ਡੰਭਾਵੈ।
ਤੁਫੰਗੈਂ ਛੁਟੈਂ ਨਾਦ ਹੋਵੈਂ ਘਨੇਰੇ।
ਕੜਾ ਕਾੜ ਮਾਚੀ ਛੁਟੀ ਏਕ ਬੇਰੇ ॥੫॥
ਗਿਰੇ ਬੀਰ ਘੋਰਾਨਿ ਤੇ ਭੂਮ ਜਾਈ।
ਮਨੋ ਕੈਫ[1] ਪੀਕੇ ਲਿਟੇ ਬੀਰ ਖਾਈ। — [1]ਸ਼ਰਾਬ।
ਕਿਸੂ ਮੁੰਡ ਫੂਟੇ ਕਿਸੂ ਤੁੰਡ ਤੂਟੈ।
ਲਗੈ ਬੇਗ ਗੋਰੀ ਭੁਜਾ ਟਾਂਗ ਟੂਟੈ ॥੬॥
'ਹਲਾ ਹੱਲ' ਬੋਲੈਂ, ਰਹੇ ਤੁੰਡ ਮਾਂਹੀ[1]। — [1]ਹੱਲਾ ਹੱਲਾ ਮੂੰਹ ਵਿਚ ਹੀ ਰਹਿ ਜਾਂਦਾ ਹੈ ਕਿ ਤੀਰ ਆ ਦੇਹ ਵਿੱਚ ਲਗਦਾ ਹੈ।
ਲਗੈ ਬਾਨ ਦੇਹੀ, ਬਚੈਂ ਪ੍ਰਾਣ ਨਾਂਹੀ।
ਗਿਰੈਂ ਅੱਗ੍ਰ ਔਂਧੇ, ਚਲੇ ਪੁੰਜ ਆਵੈਂ।
ਮਰੇ ਫੇਰ ਪਾਛੇ ਨਹੀਂ ਕੋ ਸਿਧਾਵੈ[1] ॥੭॥ — [1]ਪਿੱਛੇ ਕੋਈ ਨਹੀਂ ਮੁੜਦਾ।
ਗਿਰੇਂਦੰ ਤਬੇ ਭੀਮਚੰਦਾਦਿ ਸਾਰੇ।
ਹੁਤੇ ਗ੍ਰਾਮ ਕੇ ਜਾਟ ਤੀਰੰ ਹਕਾਰੇ।

ਲਗੇ ਬੂਝਿਬੇ 'ਸਿੰਘ ਕੇਤੇ ਪ੍ਰਵੇਸ਼ੇ?
ਘਨੇ ਬਾਨ ਮਾਰੈਂ ਕਿ ਗੋਰੀ ਵਿਸ਼ੇਸ਼ੇ ॥ ੮ ॥
ਦੜਾਦਾੜ ਸੂਰੇ ਗਿਰੈਂ ਭੂਮ ਮਾਂਹੀ।
ਜਿਤੇ ਨੈਨ ਦੇਖੇ, ਕਹੋ ਕਯੋਂ ਨ ਤਾਂਹੀ?'
ਸੁਨੇ ਜਾਟ ਬੋਲੇ 'ਗਿਨੇ ਹੈਂ ਨ ਕੋਈ।
ਪਚਾਸੇ ਕਿ ਚਾਲੀ ਇਤੇ ਬੀਚ ਹੋਈ ॥ ੯ ॥
ਤਿਨੋਂ ਮਹਿਂ ਕਿਤੇ ਘਾਵ ਖਾਏ ਬਿਹਾਲੇ।
ਚਲਯੋ ਸ਼੍ਰੋਣ ਜਾਤੇ ਮਰੈਂ ਆਜ ਕਾਲੇ।
ਬਡੀ ਬਾਹਰੀ ਸੈਨ[1] ਪਾਵੈ ਨ ਪਾਰਾ।
ਕਹਾਂ ਹੋਹਿਂ ਗਾਢੇ[1] ਅਬੈ ਲੇਹੁ ਮਾਰਾ ॥ ੧੦ ॥
ਭਰੈਂ ਧੂਲ ਮੂਠੀ ਕਿਲੇ ਮਹਿਂ ਜਿ ਪਾਵੈਂ।
ਸਭੈ ਸਿੰਘ ਸੰਗੇ ਮਝਾਰੇ ਦਬਾਵੈਂ[1]।
ਕਹਾਂ ਜੰਗ ਹੋਵੈ ਅਬੈ ਲੇਹੁ ਮਾਰੀ।
ਕਹਾਂ ਏਕ ਰੱਤੀ ਕਹਾਂ ਮੇਰੁ ਭਾਰੀ' ॥ ੧੧ ॥
ਸੁਨੀ ਭੀਮਚੰਦੰ ਗਯੋ ਪਾਸ ਖ੍ਵਾਜੇ।
'ਕਹਾਂ ਦੇਰ ਧਾਰੀ, ਕਰੋ ਕਯੋਂ ਨ ਕਾਜੇ?
ਬਡੋ ਹੇਲ ਮੇਲੋ ਮਰੈ ਜਾਉ ਮਾਰੀ[1]।
ਬਚੇ ਬੀਰ ਜੇਤੇ ਪ੍ਰਵੇਸ਼ੇ ਮਝਾਰੀ[1] ॥ ੧੨ ॥
ਹਤੌਂ ਨਾਂਹਿ ਭਾਵੈਂ ਗੁਰੂ ਕੋ ਗਹੀਜੈ।
ਅਹੈਂ ਸਿੰਘ ਜੇਤੇ ਤਿਨ੍ਹੋਂ ਮਾਰਿ ਦੀਜੈ।
ਕਹਾਂ ਬੀਰ ਚਾਲੀ ਸੁ ਚਾਲੀ ਹਤੈਂਗੇ[1]।
ਕਰੋ ਹੇਲ ਲਾਖੋਂ ਸੁ, ਯਾਂ ਤੇ ਗਹੈਂਗੇ' ॥ ੧੩ ॥
ਭਨੈ ਸ਼੍ਰੂਯ ਖ੍ਵਾਜਾ ਵਜੀਦੰ ਹਕਾਰਾ[1]।
ਲਹੌਰੀ ਬੁਲਾਯੋ ਦੁਊ ਸੋਂ ਉਚਾਰਾ।
'ਅਨੰਦੰ ਪੁਰੀ ਮਹਿਂ ਜਥਾ ਸਾਤ ਮਾਸੰ।
ਲਰੰਤੇ ਬਿਤਾਏ ਰਹੇ ਆਸ ਪਾਸੰ ॥ ੧੪ ॥
ਇਹਾਂ ਬੀ ਤਥਾ ਬਾਤ, ਜੀ ਮੈਂ ਬਚਾਰੀ।

[1]ਬਾਹਰ ਬੜੀ ਸੈਨਾ ਹੈ।

[1]ਅੰਦੂਲੇ) ਕਿੰਨਾ ਕੁ ਚਿਰ ਅਟਕਣਗੇ।

[1]ਸਾਰੇ ਸਿੰਘਾਂ ਸਮੇਤ (ਕਿਲੇ) ਵਿਚ (ਗੁਰੂ ਨੂੰ) ਦਬਾ ਦੇਣ।

[1]ਮਰਦੇ ਜਾਓ ਤੇ ਮਾਰਦੇ ਜਾਓ। (ਅ) ਜਾਉ ਮਾਰੀ ਮਰੇ=ਮਾਰੀ ਜਾਓ (ਤਾਂ ਸਾਰੇ ਮਰ ਜਾਣਗੇ)।

[1]ਜਿੰਨੇ ਸੂਰਮੇ ਬਚੇ ਸਨ, ਸਾਰੇ ਗੜ੍ਹੀ ਦੇ ਅੰਦਰ ਵੜੇ ਹੋਏ ਹਨ।

[1]ਚਾਲੀ (ਤੁਰਕ) ਹੀ ਮਾਰ ਲੈਣਗੇ।

[1]ਭੀਮ ਚੰਦ ਦਾ ਵਾਕ) ਸੁਣਕੇ ਕਹਿੰਦਾ ਹੈ ਖ੍ਵਾਜਾ ਵਜੀਦੇ ਨੂੰ ਬੁਲਾਕੇ।

ਤਮਾਸ਼ਾ ਪਿਖੋ ਠਾਢਿ[1], ਲੇਤੇ ਨ ਮਾਰੀ[2]। — [1]ਖੜੋਤੇ ਤਮਾਸ਼ਾ ਦੇਖਦੇ ਹੋ। [2]ਮਾਰ (ਕਿਉਂ) ਨਹੀਂ ਲੈਂਦੇ ਭਾਵ ਛੇਤੀ ਮਾਰੋ।

ਕਹਾਂ ਸਿੰਘ ਚਾਲੀ ਛੁਧਾ ਤੇ ਬਿਹਾਲੇ।
ਕਹਾਂ ਬੀਰ ਲਾਖੋਂ ਫਿਰੈਂ ਆਲਬਾਲੇ' ॥੧੪॥
ਸੁਨੀ ਦੋਇ ਸੂਬਾਨਿ ਖ੍ਵਾਜੇ ਡਰਾਏ[1]। — [1]ਭਾਵ, ਦੋਹਾਂ ਸੂਬਿਆਂ ਨੇ ਖੁਆਜੇ ਦੀ ਧਮਕੀ ਸੁਣੀ।
ਸਮੀਪੀ ਸਮੂਹਾਂਨਿ ਊਚੇ ਸੁਨਾਏ[1]। — [1]ਅਪਨੇ ਨੇੜੇ ਦਿਆਂ ਨੂੰ ਉੱਚੀ ਸੁਨਾਇਆ (ਦੋਹਾਂ ਨੇ)।
'ਬਿਲੋਕੋ ਕਹਾਂ ਹੇਲ ਮੇਲੋ ਨ ਸਾਰੇ।
ਬਰੋ ਬੀਚ ਧਾਵੋ ਭੁਜਾਂ ਓਜ ਧਾਰੇ' ॥੧੬॥
ਤਿਨਹੁੰ ਨੇ ਅਗਾਰੀ ਕਹਜੋ ਕੋਪ ਕੈ ਕੈ।
'ਪਿਲੋ ਸਰਬ ਆਗੇ[1], ਖਰੇ ਕਜੋਂ ਥਿਰੈ ਕੈ। — [1]ਸਾਰੇ ਅੱਗੇ ਨੂੰ ਟੁੱਟ ਕੇ ਪਵੋ [ਸੰਸ:, ਪਿਲ=ਪ੍ਰੇਰਨਾ। ਹਿੰਦੀ: ਪਿਲਨਾ=ਟੁੱਟ ਕੇ ਪੈਣਾ]।

ਚਹੂੰ ਓਰ ਮਹਿਂ ਹਾਲ ਹੂਲੰ ਮਚਾਓ।
ਇਕੰਬਾਰ ਹੇਲਾ ਸਭੋ ਨੋ ਧਕਾਓ[1]†' ॥੧੭॥ — [1]ਸਾਰੇ ਇੱਕੋ ਵਾਰ ਧੱਕ ਕੇ ਹੱਲਾ ਕਰੋ। †ਪਾ:-ਧਕਾਇਓ।
ਮਥੈਂ ਸਿੰਧੁ ਮਾਨੋਂ ਦੁਊ ਦੈਂਤ ਦੇਵੰ।
ਗਿਰੰ ਮੰਦਰੰ ਕੋਟ ਕੀ ਸ਼ੋਭ ਏਵੰ[1]। — [1]ਕਿਲੇ ਦੀ ਸ਼ੋਭਾ ਇਸ ਤਰ੍ਹਾਂ ਹੈ ਜਿਵੇਂ ਮੰਦ੍ਰਾਚਲ ਪਰਬਤ ਦੀ।

ਗੁਰੂ ਸ੍ਰੀ ਗੁਬਿੰਦੰ ਅਟਾਰੀ ਸੁ ਸ੍ਰਿੰਗੰ[1]। — [1]ਧੁਰ ਉਪਰ।
ਥਿਰੇ ਤੁੰਗ[1] ਥਾਨੰ ਦਿਪੈਂ ਐਸ ਢੰਗੰ ॥੧੮॥ — [1]ਉਚੇ।
ਜਬੈ ਰੌਰ ਮਾਚਾ ਢੁਕੇ ਨੇਰ ਆਈ।
ਹਜ਼ਾਰੌਂ ਤੁਫੰਗੈਂ ਛੁਟੀ ਧੂਮ ਪਾਈ।
ਲਗੇ ਕੰਧ ਸੋਂ ਆਨ ਕੇਤੇ ਸਿਪਾਹੀ।
ਚਢੇ ਊਪਰੇ ਹਾਥ ਘਾਲੇ ਤਦਾਹੀ ॥੧੯॥
ਤਬੈ ਸਿੰਘ ਕੋਪੇ ਕਹਜੋ ਆਪ ਮਾਂਹੀ।
'ਕਰਾਚੋਲ ਬਾਹੋ ਚਢੈਂ ਆਨ ਤਾਂਹੀ[1]।' — [1]ਜੋ ਆਨ ਚੜ੍ਹੇ ਤਿਸ ਨੂੰ ਮਾਰੋ ਤਲਵਾਰ।
ਛੁਟੀ ਬਾਨ ਗੋਰੀ ਨ ਛੂਛੇ ਪਰੰਤੀ।
ਗਿਰੈਂ ਕੰਧ ਨੀਚੇ ਕ੍ਰਿਪਾਨੈਂ ਕਟੰਤੀ ॥੨੦॥
ਪਗੰ ਊਚ ਹੋਵੈਂ ਗਿਰੈਂ ਸੀਸ ਨੀਚੈ।
ਪਰੇ ਕੰਧ ਕੀ ਮੂਲ ਮਹਿਂ ਸ਼੍ਰੋਣ ਸੀਂਚੈ।
ਕਰਾਹੈਂ ਕਿਤੇ ਕੋਇ ਨੀਚੈ ਦਬਾਏ।

ਕਛੂ ਜੀਵਤੇ ਪ੍ਰਾਨ ਹਾਨੈਂ ਗਿਰਾਏ[1] ॥੨੧॥
ਬਡੋ ਹੇਲ ਘਾਲਜੋ, ਗੁਰੂ, ਸਿੰਘ ਝਾਲਾ।
ਪਰੇ ਕੰਧ ਕੇ ਜਾਇ ਨੀਚੇ ਉਤਾਲਾ।
ਅਟਾਰੀ ਚਢੇ ਏਕ ਤਾ ਮੈਂ ਦਰੀਚੀ[1]।
ਥਿਰੇ ਬੀਚ ਤਾਂਕੇ ਕਰੈਂ ਸ਼ੱਤ੍ਰ ਮੀਚੀ[1] ॥੨੨॥

[1]ਕਈ ਜੀਉਂਦੇ ਡਿੱਗਕੇ ਹੀ ਮਰ ਜਾਂਦੇ ਹਨ।
[1]ਗੁਰੂ ਜੀ) ਅਟਾਰੀ ਚੜ੍ਹੇ ਸਨ ਜਿਸ ਵਿੱਚ ਇਕ ਬਾਰੀ ਸੀ।
[1]ਉਸ ਵਿਚ ਟਿਕੇ (ਗੁਰੂ ਜੀ) ਵੈਰੀ ਨੂੰ ਮਾਰ ਰਹੇ ਸਨ।

ਚੌਪਈ:
ਬੈਠੇ ਤਹਾਂ ਗੁਰੂ ਬੀਰਾਸਨ।
ਪਕਰੇ ਘੋਰ ਕਠੋਰ ਸਰਾਸਨ।
ਕਟ ਤੇ ਤਰੇ ਤਰੇ ਤਨ ਓਟੇ[1]।
ਕੰਧ ਦਰੀਚੀ[1] ਕੀ ਤਹਿਂ ਛੋਟੇ ॥੨੩॥
ਕਟ ਤੇ ਊਪਰ ਜਿਤਿਕ ਸਰੀਰ।
ਤਿਸੈ ਬਿਲੋਕੈ ਸ਼ੱਤ੍ਰਨਿ ਭੀਰ।
ਕਲ਼ਗੀ ਜਿਗਾ ਜਵਾਹਰ ਜੇਈ।
ਝਮਕਹਿਂ ਬਿਦਤਿ ਜਨਾਵਹਿਂ ਤੇਈ ॥੨੪॥

[1]ਲੱਕ ਤੋਂ ਹੇਠ ਹੇਠ ਤਨ ਨੂੰ ਓਟ ਸੀ।
[1]ਉਥੇ ਬਾਰੀ ਦੀ ਕੰਧ ਛੋਟੀ ਸੀ।

ਤੀਰ ਤੁਨੀਰਹਿ ਤੀਰ ਬਿਖੇਰੇ[1]।
ਕਰਨ ਉਤਾਇਲ ਕੋ ਤਿਸ ਬੇਰੇ।
ਤੁਰਤ ਉਠਾਇ ਪਨਚ ਬਗਵਾਰਹਿਂ।
ਤਾਨਿ ਕਾਨ ਲੌ ਬਾਨ ਚਲਾਵਹਿਂ ॥੨੫॥
ਇਕ ਕੋ ਮਾਰਿ ਦੂਸਰੇ ਲਾਗੈ।
ਤ੍ਰਿਤੀ ਚਤਰ ਬੀਧਤਿ ਚਲਿ ਆਗੈ।
ਪੰਚਮ ਖਸ਼ਟਮ ਸਪਤਮ ਮਾਰਿ।
ਦਸ ਲਗਿ ਬੀਧਤਿ ਮਾਰਤਿ ਪਾਰ ॥੨੬॥
ਏਕ ਬਾਰ ਸਰ ਲਗਿ ਦਸ ਮਾਰੇ।
ਗਿਰਿ ਗਿਰਿ ਪਰਤੇ ਜਥਾ ਮੁਨਾਰੇ।
ਚਲਹਿਂ ਵਹਿਰ ਤੇ ਲਾਖਹੁ ਗੋਰੀ।
ਤਕਿ ਤਕਿ ਮਾਰਤਿ ਗਨ ਗੁਰ ਓਰੀ ॥੨੭॥

[1]ਭੱਥੇ ਵਿਚੋਂ ਤੀਰ (ਕੱਢ ਕੇ) ਪਾਸੇ ਖਿੰਡਾਏ ਰੱਖੇ ਸਨ।

ਸਿਰਖੰਡੀ ਛੰਦ:

ਹਲਾ ਹਲੀ ਭਟ ਜੁੱਟੇ ਭੜਥੂ ਮੱਚਿਆ।
ਚੜੇ ਕੰਧ ਪਰ ਸੁੱਟੇ ਮੁੰਡੀਆ ਹੇਠਵੇ[1]।
ਕੇਤਿਕ ਪਚਿ ਪਚਿ ਹੁੱਟੇ ਘਾਇਲ ਗਿਰਿ ਪਰੇ।
ਮਰਿਗੇ ਪ੍ਰਾਣ ਨਿਖੁੱਟੇ ਟੱਟਰ[1] ਫੁੱਟਿ ਕੈ ॥੨੮॥
ਨੇਜੇ ਬੰਬਲਿਆਲੇ ਤੁੱਟ ਨ ਤੋੜਤੇ[1]।
ਰੁੰਡ ਮੁੰਡ ਬਡ ਢਾਲੇ ਲੋਥੈਂ ਗੁੱਥੀਆਂ[1]।
ਪਹੁੰਚੇ ਬੀਰ ਮੁਛਾਲੇ ਨੰਗੇ ਖੜਗ ਲੈ।
ਗਹਿ ਕੇ ਹਾਥਨਿ ਢਾਲੇ ਸਨਮੁਖ ਆਂਵਦੇ ॥੨੯॥
ਭਿੜੇ ਭੇੜ ਭਟ ਭਾਰੇ ਭਭਕੈਂ ਭੀਖਣਾ[1]।
ਭਕ ਭਕ ਘਾਵ ਭਕਾਰੇ ਸ਼੍ਰੋਣਤ ਨਿਕਸਿ ਕੈ।
ਰਹਿਗੈ ਨੈਨ ਉਘਾਰੇ ਮਾਨੋ ਦੇਖਿਦੇ।
ਲੋਹੂ ਬਹੇ ਪਨਾਰੇ ਛਿਤ ਰੰਗੀਨ ਕਰਿ ॥੩੦॥
ਸਿਰ ਤਲਵਾਏ ਡਿੱਗੇ ਜਯੋਂ ਨਟ ਬਾਜੀਆਂ।
ਬਹੁ ਲੋਹੂ ਪਟ ਭਿੱਗੇ ਖੇਲਤਿ ਫਾਗ ਜਯੋਂ।
ਧਾਇ ਕੰਧ ਸੋਂ ਲੱਗੇ ਘਾਵਨ ਤੇ ਡਰੇ[1]।
ਕਿਤਿਕ ਮਾਰ ਪਿਖਿ ਭੱਗੇ ਭੀਰੂ[1] ਭੈ ਕਰੇ ॥੩੧॥
ਇਕ ਸਨਮੁਖ ਲਲਕਾਰੇ ਮਾਰਿ ਬੰਗਾਰਦੇ।
ਇਕਨੀ ਖੜਗ ਉਭਾਰੇ ਢਾਲਨਿ ਰੋਕਦੇ।
ਤਥਾ ਮੁੱਛ ਕਰਿ ਡਾਰੇ ਹਾਥਨਿ ਪੈਰ ਤੇ।
ਬਜੇ ਹਜ਼ਾਰ ਨਗਾਰੇ ਚਹੁੰਦਿਸ਼ਿ ਓਰੜੇ[†] ॥੩੨॥
ਜਿਤ ਕਿਤ ਧੂਮ ਉਤਾਰੀ ਧੂਮ ਕਿ ਧੌਲਰੇ[1]।
ਕਿਧੌਂ ਘਟਾ ਇਕਸਾਰੀ ਪਸਰੀ ਜਹਿਂ ਕਹਾਂ।
ਹਾਥ ਬਜਾਵੈਂ ਤਾਰੀ ਜੋਗਨ ਨੱਚੀਆਂ।
ਕਾਲੀ ਕਹਿ ਕਿਲਕਾਰੀ ਖੱਪਰ ਪੂਰਿਆ

[1]ਸਿਰ ਹੇਠਾਂ ਸੁਟਦੇ ਹਨ।
[1]ਖੋਪਰੀ।
[1]ਫੁੱਮਣਾਂ ਵਾਲੇ ਨੇਜ਼ੇ (ਆਪ) ਨਹੀਂ ਟੁੱਟਦੇ (ਪਰ ਜਿਸ ਨੂੰ ਲੱਗਦੇ ਹਨ ਉਨ੍ਹਾਂ ਨੂੰ) ਤੋੜਦੇ ਹਨ।
[1]ਜਿਨ੍ਹਾਂ ਨੇ) ਬਹੁਤੇ ਸਿਰ ਧੜ ਵੱਢਕੇ ਡੇਗੇ ਤੇ ਲੋਥਾਂ ਗੁਥਾਵੱਥ (ਕਰ ਦਿੱਤੀਆਂ)।
[1]ਭਾਵ ਭਯਾਨਕ ਭੱਬਕਾਂ ਮਾਰਦੇ ਹਨ।
[1]ਮਰਨ ਤੋਂ ਡਰਕੇ ਕੰਧ ਨਾਲ ਜਾ ਲੱਗੇ।
[1]ਕਾਇਰ।
[†]ਪਾ:-ਓਰ ਤੇ।
[1]ਧੂੰਏ ਦੇ ਧੌਲਰ ਬਣ ਗਏ।

॥ ੩੩ ॥

ਬੀਰ ਬਵੰਜਾ ਧਾਏ ਸੰਘਰ ਦਾਰੁਣੇ[1]।

[1]ਕਰੜੇ ਜੰਗ ਵਿਚ। (ਅ) ਹਰ ਪਾਸਿਓਂ ਸ਼ੋਰ ਮਚਾ ਰਹੇ (ਧੁਮ ਕਿਧੌਂ ਲਰੇ=) ਮਾਨੋਂ ਸ਼ੋਰ ਹੀ ਲੜ ਰਿਹਾ ਹੈ।

ਭੂਤ ਪ੍ਰੇਤ ਸਮੁਦਾਏ ਕਰਤਿ ਬਿਨੋਦ ਕੋ।
ਭਰਿ ਖੱਪਰ ਮੁਖ ਲਾਏ ਸ਼੍ਰੋਣਤਿ ਪੀਂਵਦੇ।
ਆਮਿਖ ਭੱਖ ਅਘਾਏ ਡਕੈਂ ਡਕਾਰ ਲੇ ॥ ੩੪ ॥

ਮਨਹੁਂ ਕ੍ਰਿਸ਼ਨ ਬਿਚ ਰੁੱਕੇ ਨੰਦਨਿ ਸੰਗ ਲੈ[1]।

[1]ਮਾਨੋਂ ਕ੍ਰਿਸ਼ਨ ਜੀ ਪੁੱਤ੍ਰ ਨੂੰ ਨਾਲ ਲੈ ਕੇ ਜੰਗ ਵਿਚ ਰੁਕੇ ਹਨ। [ਨੰਦਨ=ਪੁੱਤ੍ਰ। ਕ੍ਰਿਸ਼ਨ ਜੀ ਦਾ ਪੁੱਤ੍ਰ=ਪ੍ਰਦੁਮਨ]।

ਜਰਾਸੰਧ ਦਲ ਢੁੱਕੇ ਚਹੁਂ ਦਿਸ਼ ਫਿਰ ਘਨੇ।
ਕੋਪ ਕਰੇ ਕਰਿ ਕੁੱਕੇ[1] ਕਪਟੀ ਕੂਰ ਗਨ।

[1]ਕੂਕੇ।

ਪ੍ਰਾਨ ਹਜ਼ਾਰਹੁਂ ਮੁਕੇ ਗੋਰੀ ਬਾਨ ਲਗਿ ॥ ੩੫ ॥

ਮਜਾਨਹੁਂ ਤੇਗੇ ਕੱਢੇ ਦਮਕਹਿਂ ਦਾਰੁਣੇ।
ਮੁੰਡ ਕਿ ਰੁੰਡਹਿ ਵੱਡੇ ਮੋਢੇ ਮੁੱਢ ਤੇ।
ਧਾਵੈਂ ਚੌਂਪਤਿ ਚੱਢੇ[1] ਦੇਤਿ ਉਥੱਲਿ ਕੈ।

[1]ਚੌਂਪ ਤੇ ਚੜ੍ਹੇ ਹੋਏ ਹਨ।

ਬਾਢੀ ਬਾਢ ਕਿ ਬੱਢੇ† ਚੀਰਤਿ ਸਾਫ ਤਨ[1] ॥ ੩੬ ॥

[1]ਮਾਨੋਂ ਤ੍ਰਿਖਾਣ ਨੇ ਤ੍ਰਿੱਖੀ (ਧਾਰ) ਨਾਲ (ਐਸੇ) ਵੱਢੇ ਕਿ ਤਨ ਨੂੰ ਸਫਾ ਚੀਰ ਸੱਟਦੇ ਹਨ। †ਪਾ:-ਪਢੇ।

ਮਨਹੁਂ ਗਗਨ ਮਹਿਂ ਤਾਰੇ ਮੇਲ ਸਕੇਲਿ ਕੈ।
ਲਿਯੋ ਚੰਦ ਪਰਵਾਰੇ ਅਨਗਨ ਆਇ ਕੈ।
[1]ਖੜਗ ਤੜਿਤ ਰੈਬਾਰੇ ਮੇਲਤ ਮੇਲ ਕੋ[4]।

[1]ਤਲਵਾਰ ਮਾਨੋਂ ਬਿਜਲੀ ਹੈ ਜੋ ਮੇਲ ਮੇਲਣ ਵਿਚ ਰਹਿਬਰੀ ਕਰ ਰਹੀ ਹੈ [ਰੈਬਾਰੀ=ਰਹਿਬਰੀ]।

ਦ੍ਵੈ ਦਿਸ਼ ਭਟ ਕਿਲਕਾਰੇ ਉੱਧਤਿ ਜੁੱਧ ਤੇ ॥ ੩੭ ॥

ਨਵਨਾਮਕ ਛੰਦ:

ਕੁਪਿ ਕੁਪਿ ਅਤਿ ਅਤਿ। ਕਹਿ ਕਹਿ ਦਲਪਤਿ।
ਪਠਿ ਪਠਿ ਨਰ ਬਰ। ਖੜਗਨਿ ਧਰਿ ਧਰਿ ॥ ੩੮ ॥
ਜਿਤ ਕਿਤ ਫਿਰਿ ਫਿਰਿ। ਪਿਖਿ ਪਿਖਿ ਥਿਰਿ ਥਿਰਿ।
ਚਢਨ ਚਹਤਿ ਚਿਤ। ਦੁਰਗ ਅਲਪ ਭਿਤ[1] ॥ ੩੯ ॥

[1]ਛੋਟੀਆਂ ਕੰਧਾਂ ਵਾਲਾ।

ਹੁਇ ਹੁਇ ਢਿਗ ਢਿਗ। ਲਗਿ ਲਗਿ ਡਿਗ ਡਗ।
ਗੁਲਕਨਿ ਸਰ ਖਰ। ਅਰਿ ਬਪੁ ਬਰਿ ਬਰਿ[1] ॥੪੦॥

[1]ਵੈਰੀ ਦੇ ਸਰੀਰਾਂ ਵਿਚ ਵੜ ਵੜ ਕੇ।

ਜਿਯਨਿ ਸੁ ਹਰਿ ਹਰਿ। ਧਰ ਪਰਿ ਪਰਿ ਪਰਿ[1]।

[1]ਧਰਤੀ ਤੇ ਡਿੱਗ ਪੈਂਦੇ ਹਨ।

ਰੁਧਿਰ ਅਧਿਕ ਬਹਿ। ਅਰੁਣ ਬਰਣ ਤਹਿ ॥੪੧॥
ਲਹਿ ਲਹਿ ਡਰ ਡਰ। ਇਤ ਉਤ ਟਰਿ ਟਰਿ।
ਠਟਕ ਰਹਿਤਿ ਹਿਯ। ਮ੍ਰਿਤਕ ਨਿਰਖਲਿਯ[1] ॥੪੨॥

[1]ਦੇਖਕੇ।

ਮਿਟਤਿ ਹਟਤਿ ਜਬਿ[1]। ਦਲਪਤਿ ਕਹਿਂ ਤਬਿ।

[1]ਜਦੋਂ (ਤੁਰਕ ਜੋਧੇ) ਹਟਦੇ ਤੇ ਪਿੱਛੇ ਮੁੜਦੇ ਹਨ, ਤਦੋਂ.....।

'ਕਿਤਹਿ ਟਰਤਿ ਅਬਿ? ਲਜ ਕੁਲ ਹਤਿ ਸਬਿ ॥੪੩॥
ਚਢਹੁ ਦੁਰਗ ਪਰ। ਭੁਜ ਬਲ ਕਰਿ ਕਰਿ।
ਅਲਪ ਅਹਹਿਂ ਅਰਿ। ਤੁਮ ਕਿਤ ਲਖਿ ਨਰ[1]?' ॥੪੪॥

[1]ਤੁਸੀਂ ਕਿਤਨੇ ਲੱਖਾਂ ਹੋ ਨਰ। (ਅ) ਤੁਸੀਂ (ਅੰਦਰ) ਕਿਤਨੇ ਕੁ ਆਦਮੀ ਸਮਝਦੇ ਹੋ।

ਇਮ ਸ਼੍ਰੁੱਤ ਸੁਨਿ ਸੁਨਿ। ਧ੍ਰਿਤ ਧਰਿ ਪੁਨ ਪੁਨ।
ਗੁਲਕਨਿ ਹਨਿ ਹਨਿ। 'ਹਤਿ ਹਤਿ' ਭਨਿ ਭਨਿ ॥੪੫॥
ਖਰ ਖਗ ਕਟਿ ਕਟਿ। ਧਰਿ ਪਰਿ ਲਟਿ ਲਟਿ।
ਝਟ ਕਰਿ ਸਟ ਪਟ[1]। ਭਿਗ ਲਗਿ ਝਟਪਟ[2] ॥੪੬॥

[1]ਭਾਵ ਡਾਢੀ ਕਾਹਲੀ ਕਰਦੇ ਹਨ। (ਅ) ਕੱਪੜੇ ਸੁਟਕੇ ਬੀ ਅਰਥ ਕਰਦੇ ਹਨ। [2]ਕੰਧ ਤੀਕ ਝਪਟਦੇ ਹਨ।

ਉਮਡਿ ਉਮਡਿ ਭਟ। ਘੁਮੰਡ ਘੁਮੰਡਿ ਘਟ[1]।

[1]ਜਿਸ ਤਰ੍ਹਾਂ ਘਟਾਂ ਘਿਰਕੇ ਆਉਂਦੀਆਂ ਹਨ।

ਬਰਖਤਿ ਸਰ ਖਰ। ਪਰਖਤਿ ਨਰ ਬਰ ॥੪੭॥
ਤੁਮਲ ਸਮਰ ਮਚਿ[1]। ਰੁਧਰਨਿ ਰਜ ਰਚਿ।

[1]ਭਾਰੀ ਜੰਗ ਮੱਚਿਆ।

ਕਰਦਮ ਪਗ ਗਡ[1]। ਇਮ ਹੁਇ ਗਡ ਬਡ[2] ॥੪੮॥

[1]ਚਿੱਕੜ ਵਿਚ ਪੈਰ ਗਡੇ ਗਏ। [2]ਹੇਠਾਂ ਉਪਰ, ਗਿਚ ਮਿਚ।

ਦੋਹਰਾ:

ਕਹੌਂ ਕਹਾਂ ਲਗ ਜੁੱਧ ਕੋ,
ਭਯੋ ਪ੍ਰਥਮ ਕੀ ਹੇਲ[1]।
ਜੂਥ ਲੋਥ ਪਰ ਲੋਥ ਗੁਥਿ,
ਢੇਰ ਬਰੇ ਰਣ ਮੇਲ ॥੪੯॥

[1]ਪਹਿਲੇ ਹੱਲੇ ਪਰ ਜੋ.......।

ਸ਼੍ਰੀ ਸਤਿਗੁਰ ਕਰ ਕਾਰਮੁਕ[1],
ਖਿਰੇ ਦਰੀਚੀ ਬੀਚ।
ਸਰ ਖਰ ਕੀ ਬਰਖਾਂ ਕਰੀ,
ਅਰਿ ਸੈਂਕਰਿ ਕਰਿ ਮੀਚ ॥੫੦॥

[1]ਧਨੁਖ। ਬਾਂਸ ਦਾ ਧਨੁਖ [ਸੰਸ: ਕਾਰ੍ਮੁਕ=ਵਾਂਸ, ਧਨੁਖ, (ਅ) ਕੰਮ ਪੂਰਾ ਕਰ ਦੇਣਾ]।

ਤਿਮ ਹੀ ਸਿੰਘਨ ਤੁਪਕ ਗਹਿ,
ਗੁਲਕ ਬਰੂਦ ਬਿਹੀਨ।
ਅਗਨ ਪਲੀਤੇ ਪਰ ਡੰਭੈ,
ਮ੍ਰਿਤਕ ਹਜ਼ਾਰਹੁੰ ਕੀਨ ॥੫੧॥
ਧਰਿ ਅਚਰਜ ਉਰ ਸਰਬ ਅਰਿ,
ਦੁਰਗ ਹੇਰਿ ਚਹੂੰ ਓਰ।
ਲੋਥਨ ਕੋ ਜਨ ਕੋਟ ਭਾ,
ਪਸਰਯੋ ਸ਼੍ਰੋਣਤਿ ਘੋਰ ॥੫੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਚਮਕੌਰ ਜੰਗ' ਬਰਨਨੰ ਨਾਮ ਖਸਟ ਤ੍ਰਿੰਸਤੀ ਅੰਸੂ ॥੩੬॥

## ੩੭. [ਚਮਕੌਰ ਗੜ੍ਹੀ ਵਿਚੋਂ ਨਿਕਲ ਨਿਕਲ ਕੇ ਸਿੰਘਾਂ ਦਾ ਜੂਝਣਾਂ]

੩੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੮

ਦੋਹਰਾ:

ਪੌਰ ਠੌਰ ਕੋ ਆਵਈਂ, ਦੌਰਿ ਦੌਰਿ ਅਰਿ ਬੀਰ।
ਕੋਠਾ ਸਿੰਘ ਗੁਲਕਾਂ ਹਤੇ, ਮਦਨ ਸਿੰਘ ਧਰਿ ਧਰਿ ॥੧॥

ਨਰਾਜ ਛੰਦੁ:

ਦੁਹੂੰਨ ਤਾਕਿ ਤਾਕਿ ਕੈ, ਤੁਫੰਗ ਠੋਕਿ ਗੋਰੀਆਂ।
ਅਰੀ ਹਜ਼ਾਰ ਓਰੜੇ ਸਮੂਹ ਸੌਂਹ[1] ਛੋਰੀਆਂ।
ਲਗੀ ਕਿਤੇਕ ਅੰਗ ਮਹਿਂ, ਨਿਸੰਗ ਹੋਇ ਭਾਖਿਓ।
'ਪ੍ਰਭੂ ਨਿਦੇਸ ਦੀਜੀਯੇ, ਵਿਸ਼ੇਸ਼ ਹੀਯ ਕਾਂਖਿਓ ॥੨॥

[1]ਸਾਹਮਣਿਓਂ।

ਪਧਾਰਿ ਪੌਰ ਬਾਹਰੇ, ਸੁ ਦੌਰ ਜੰਗ ਘਾਲਿ ਹੈਂ।
ਕ੍ਰਿਪਾਨ ਕਾਢ ਮਜਾਨ ਤੇ, ਨਿਦਾਨ ਸ਼ੱਤ੍ਰ ਡਾਲ ਹੈਂ।'
ਹਸੇ ਕ੍ਰਿਪਾਲ ਦੇ ਖੁਸ਼ੀ, ਕਹਜੋ ਦਿਖਾਇ ਹਾਥ ਕੋ।
'ਪ੍ਰਵੇਸ਼ ਪੁੰਜ ਸੈਨ ਬੀਚ, ਕਾਟਿ ਕਾਟਿ ਮਾਥ ਕੋ[1]' ॥੩॥

[1]ਸਿਰਾਂ ਨੂੰ।

ਗੁਰੂ ਬਖਾਨ ਸ਼੍ਰੇਯ ਕੈ, ਪਯਾਨ[1] ਦੌਨ ਸੂਰਮੇ।
ਕਿਵਾਰ ਖੋਲਿ ਪੌਰ ਕੇਰ, ਦੌਰਿ ਦੌਰਿ ਦੂਰ ਮੇ।
ਦਿਖਾਇਬੇ ਕ੍ਰਿਪਾਲ ਕੋ, ਬਿਸਾਲ ਜੰਗ ਘਾਲਿਓ।
ਬਚਾਇ ਵਾਰ ਢਾਲ ਮਹਿਂ, ਅਰੀਨ ਮਾਰਿ ਡਾਲਿਓ ॥੪॥

[1]ਕਹਿਣਾਂ ਸੁਣਕੇ ਟੁਰ ਪਏ।

ਪ੍ਰਭੂ ਬਿਸਾਲ ਓਜ ਦੀਨ[1], ਧਾਇਂ ਓਰ ਜਾਹਿ ਕੀ।

[1]ਲਹੂ ਦੀ ਭਰੀ ਕ੍ਰਿਪਾਨ ਦੇਖਕੇ ਤਦੋਂ (ਉਹਨਾਂ) ਕਾਇਰਾਂ ਦਾ ਧੀਰਜ ਨਾਸ਼ ਹੋ ਗਿਆ ਜਿਨ੍ਹਾਂ ਵੱਲ ਓਹ (ਸਿੱਖ) ਦੌੜੇ।

ਕ੍ਰਿਪਾਨ ਸ਼੍ਰੋਣ ਦੇਖਿ ਭੀਰੁ, ਧੀਰ ਨਾਸ਼ ਤਾਂਹਿ ਕੀ[1]।
ਸਕੇ ਨਾ ਝਾਲ ਸਾਮੁਹੇ, ਮਤੰਗ ਹੇਰਿ ਸ਼ੇਰ ਕੋ।
ਕਟੰਤਿ ਅੰਗ ਸ਼ੱਤ੍ਰੁ ਕੇ, ਕਰੰਤਿ ਧਾਇ ਨੇਰ ਕੋ ॥੫॥
ਬਿਲੋਕਿ ਦੁਸ਼ਟ ਪੁਸ਼ਟ ਜੇ[†], ਅਨਿਸ਼ਟ ਜਾਨ ਆਪਨੇ।
ਹਜ਼ਾਰਹੂੰ ਤੁਫੰਗ ਛੋਰਿ, ਸਿੰਘ ਓਰ ਖਾਪਨੇ[1]।
ਲਗੀ ਪਚੀਸ ਤੀਸ ਅੰਗ, ਅੰਗ ਫੋਰ ਦੀਨਿਓਂ।
ਗੁਰੂ ਗੁਰੂ ਭਨੰਤਿ, ਦੇਵ ਲੋਕ ਜਾਨਿ ਕੀਨਿਓ ॥੬॥
ਪ੍ਰਭੁ ਮੁਖਾਰਬਿੰਦ ਤੇ, ਸਰਾਹਿੰ ਜੰਗ ਤਾਂਹਿ ਕੋ।
'ਇਸੀ ਪ੍ਰਕਾਰ ਔਰ ਸਿੰਘ, ਦੌਰ ਜੰਗ ਜਾਹਿ ਕੋ।'
ਖਜ਼ਾਨ ਸਿੰਘ, ਦਾਨ ਸਿੰਘ, ਧਜਾਨ ਸਿੰਘ ਤੀਨਹੂੰ।
'ਹਨੈਂ ਮਲੇਛ ਬਾਹਿਰੇ', ਹੁਕਮ ਭਾਖਿ ਲੀਨ ਹੂੰ[1] ॥੭॥
ਪਯਾਨ ਠੌਰ ਪੌਰ ਕੇਰਿ[1] ਦੌਰ ਦੌਰ ਬਾਹਿਰੇ।
ਭ੍ਰਮਾਇੰ ਸਾਂਗ ਸੇਲ ਕੋ, ਬਿਲੋਕਿ ਲੋਕ ਆਹਰੇ[1]।
ਪਰੋਇ ਗੇਰ ਗੇਰ ਕੈ, ਬਡੇਰ ਓਜ ਧਾਰਿ ਕੈ।
ਮਨਿੰਦ ਸ਼ੇਰ ਭੀਮ ਹ੍ਵੈ, ਸਮੂਹ ਮਾਰਿ ਮਾਰਿ ਕੈ ॥੮॥
ਨਿਹਾਰ ਆਇ ਸਾਮੁਹੇ, ਅਧੀਰ ਹਾਰਿ ਭਾਜਤੇ[1]।
ਸਕੋਪ ਤੁੰਡ, ਨੈਨ ਲਾਲ, ਡਾਲ ਸ਼ੱਤ੍ਰੁ

[1]ਆਪਣੇ ਦੁਖਦਾਈ ਜਾਣਕੇ।
[†]ਪਾ:-ਕੋ।
[1]ਮਾਰ ਦੇਣ ਲਈ ਸਿੰਘਾਂ ਵਲ ਤੁਫੰਗਾਂ ਛੱਡੀਆਂ।
[1]'ਬਾਹਰ ਜਾਕੇ ਮਲੇਛ ਮਾਰੀਏ' ਇਹ ਕਹਿਕੇ ਹੁਕਮ ਲੀਤਾ ਗੁਰੂ ਜੀ ਦਾ।
[1]ਦਰਵੱਜੇ ਦੀ ਥਾਂ ਤੋਂ ਜਾਕੇ।
[1]ਲੋਕ ਉਹਨਾਂ ਸਿੰਘਾਂ ਦੇ ਉੱਦਮ ਨੂੰ ਦੇਖਦੇ ਹਨ।
[1]ਜੋ ਸਾਹਮਣੇ ਆਉਂਦੇ ਹਨ ਉਨ੍ਹਾਂ ਨੂੰ ਦੇਖਕੇ ਬੇ-ਹੌਂਸਲਾ ਹੋਕੇ ਭਜ ਜਾਂਦੇ ਹਨ।
[1]ਵੈਰੀ ਉੱਤੇ ਗਜ (ਕੇ ਪੈਂਦੇ) ਹਨ।

ਗਾਜਤੇ[1]।

ਕਿਤੇਕ ਲੈ ਕ੍ਰਿਪਾਨ ਆਨ, ਹਾਨ ਹੇਤੁ ਬਾਹਤੇ[1]। — [1]ਕਈ (ਵੈਰੀ) ਕ੍ਰਿਪਾਨ ਲੈਕੇ ਮਾਰਨ ਲਈ ਆਕੇ ਵਾਹੁੰਦੇ ਹਨ।

ਉਛਾਲ ਪੈਰ ਛਾਲ ਕੇ, ਬਚਾਇ ਅੰਗ ਤਾਂਹਿ ਤੇ[1] ॥੯॥ — [1](ਸਿੰਘ) ਉਛਲਕੇ ਛਾਲ ਮਾਰਕੇ ਆਪਣੇ ਅੰਗ ਉਨ੍ਹਾਂ ਤੋਂ ਬਚਾ ਕੇ।

ਗੁਰੂ ਪ੍ਰਤਾਪ ਪਾਇ ਕੇ, ਕਲਾਪ ਖਾਪਿ ਸ਼ੱਤ੍ਰੁ ਕੋ[1]। — [1]ਗੁਰੂ ਦੇ ਪ੍ਰਤਾਪ ਦੁਆਰਾ ਸਾਰੇ ਵੈਰੀਆਂ ਨੂੰ ਖਪਾਉਂਦੇ ਹਨ।

ਫਿਰੈ ਬਿਸਾਲ ਸੈਨ, ਜੰਗ ਠਾਨਤੇ ਬਚਿੱਤ੍ਰ ਕੋ[1]। — [1](ਗਿਰਦੇ) ਫਿਰ ਰਹੀ ਬਹੁਤੀ ਸੈਨਾ ਵਿਚ ਬਚਿੱਤ੍ਰ ਜੰਗ ਕਰਦੇ ਹਨ।

ਕਿਤੇਕ ਮਾਸ ਭੂਖ, ਖੇਦ ਧਾਰਿਓ ਮਹਾਂਨ ਹੀ।

ਰਹ੍ਯੋ ਨ ਅੰਸ ਗਾਤ ਮਹਿਂ, ਨ ਮਾਸ ਸ਼੍ਰੋਣਵਾਨ ਹੀ[1] ॥੧੦॥ — [1]ਸਰੀਰ ਵਿਚ (ਮਾਸ ਦੀ) ਅੰਸ ਨਹੀਂ ਰਹੀ (ਤੇ ਜੋ ਕੁਛ ਹੈ ਤਾਂ ਉਹ) ਮਾਸ ਲਹੂ ਵਾਲਾ ਹੀ ਨਹੀਂ ਰਹਿਆ।

ਮਨਿੰਦ ਓਜ ਕੇਹਰੀ, ਕਰੰਤਿ ਜੇ ਫਿਰੰਤਿ ਹੈ।

ਕ੍ਰਿਪਾ ਕ੍ਰਿਪਾ ਨਿਧਾਨ ਕੀ, ਜੁਝੰਤਿ ਹੀ ਤਰੰਤਿ† ਹੈਂ[1]। — [1]ਪਰ ਫੇਰ ਜੋ ਸ਼ੇਰ ਵਾਂਗੂੰ ਬਲ ਕਰਦੇ ਫਿਰਦੇ ਹਨ ਇਹ ਕ੍ਰਿਪਾ ਨਿਧਾਨ ਦੀ ਕ੍ਰਿਪਾ ਹੈ ਕਿ ਜੂਝਦੇ ਹਨ ਤੇ ਤਰਦੇ ਹਨ ਭਾਵ ਲੜ ਕੇ ਮੁਕਤ ਹੁੰਦੇ ਹਨ। †ਪਾ:-ਤੁਰੰਤ।

ਹਜ਼ਾਰ ਹੀ ਤੁਫੰਗ ਸੰਗ, ਅੰਗ ਅੰਗ ਫੋਰਤੇ[1]। — [1](ਵੈਰੀ) ਫੋੜਦੇ ਹਨ।

ਤਊ ਕ੍ਰਿਪਾਨ ਬਾਹਤੇ, ਨ ਰੰਚ ਤੁੰਡ ਮੋਰਤੇ[1] ॥੧੧॥ — [1](ਸਿੰਘ) ਮੂੰਹ ਨਹੀਂ ਮੋੜਦੇ।

ਦੋਹਰਾ:

ਪੰਚ ਸਿੰਘ[1] ਗਢ ਵਹਿਰ[2] ਹ੍ਵੈ, ਮਰੇ ਮਾਰ ਅਰਿ ਬ੍ਰਿੰਦ। — [1]ਦੋ ਪਹਿਲੇ ਤੇ ਤਿੰਨ ਹੁਣ ਵਾਲੇ। [2]ਕਿਲ੍ਹੇ ਤੋਂ ਬਾਹਰ।

ਅਪਰਨ ਚੌਂਪ ਬਿਲੰਦ ਭੀ, 'ਹਮ ਇਮ ਕਰੈਂ ਨਿਕੰਦ ॥੧੨॥

ਚੌਪਈ:

ਮੁਹਕਮ ਸਿੰਘ ਸਧੀਰਜ ਹੋਈ।
ਅੰਮ੍ਰਿਤਿ ਦੇਨਿ ਲੇਨਿ ਮਹਿਂ ਜੋਈ।
ਖੁਸ਼ੀ ਲਈ 'ਮੈਂ ਜਾਉਂ ਇਕਾਕੀ।
ਪਿਖਹੁ ਲਰਾਈ ਨਿਜ ਕਰੁਨਾ ਕੀ' ॥੧੩॥

ਹੁਕਮ ਕਰਜੋ ਗੁਰੁ ਸਾਹਿਬ ਪੂਰੇ।
'ਲਰਹਿ ਲਾਖ ਸੋਂ ਇਕ ਸਿੰਘ ਸੂਰੇ।
ਸਾਚ ਬਚਨ ਅਬਿ ਕਰਿ ਦਿਖਰਾਵਹੁ।
ਬੇਇਮਾਨ ਗਨ ਮਾਰਿ ਗਿਰਾਵਹੁ' ॥ ੧੪ ॥
ਸੁਨਤਿ ਹੁਕਮ ਕੋ ਵਹਿਰ ਸਿਧਾਰਾ।
ਬਜੈ ਲੋਹ ਸੋਂ ਲੋਹ ਕਰਾਰਾ।
ਦਲ ਮਲੇਛ ਕੋ ਜਲਨਿਧਿ[1] ਭਾਰਾ। [1]ਸਮੁੰਦ੍ਰ।
ਮੁਹਕਮ ਸਿੰਘ ਮਕਰ ਆਕਾਰਾ[1] ॥ ੧੫ ॥ [1]ਮਗਰਮੱਛ ਵਰਗਾ।
ਬਰਜੋ ਬੀਚ ਇਤ ਉਤ ਫਿਰਿ ਤਬੈ।
ਹਲਾਚਲੀ ਮਹਿਂ ਪ੍ਰਾਪਤਿ ਸਭੈ।
ਹੇਲੋ ਹੋਨਿ ਤੁਰੰਗ ਬਿਸਾਲੇ[1]। [1]ਬਹੁਤੇ ਹੱਲੇ ਹੋਣੇ ਤ੍ਰੰਗ ਹਨ।
ਸਿੰਘ ਮਕਰ[1] ਗਹਿ ਖੜਗ ਉਠਾਲੇ ॥ ੧੬ ॥ [1]ਮਗਰਮੱਛ ਰੂਪ ਸਿੰਘ ਨੇ।
ਪਹੁੰਚਤਿ ਸਨਮੁਖ ਜਿਸੇ ਬੰਗਾਰਾ।
ਅਰਧੋ ਅਰਧ ਚੀਰ ਸੋ ਡਾਰਾ।
ਰਿਸਜੋ ਸਿੰਘ ਮੁਖ ਭੀਮ ਬਿਸਾਲਾ।
ਸਮੁਖ ਨ ਹੋਇ ਸਕਹਿ ਜਨੁ ਕਾਲਾ[1] ॥ ੧੭ ॥ [1]ਮਾਨੋਂ ਮੌਤ ਹੈ।
ਸੇਲੇ ਭਾਲੇ ਸਾਂਗ ਪ੍ਰਹਾਰੈ।
ਤੋਮਰ ਦੀਰਘ ਰਿਸ ਧਰਿ ਮਾਰੈ।
ਫਾਂਦਤਿ, ਸਭਿਨ ਬਚਾਵਤਿ ਘਾਵਤਿ।
ਧਾਵਤਿ, ਕਾਟਤਿ, ਖੜਗ ਚਲਾਵਤਿ ॥ ੧੮ ॥
ਜਿਤ ਦਿਸ਼ ਜਾਤਿ ਸ਼ੀਘ੍ਰ ਤੇ ਦੌਰਿ।
ਰਿਪੁ ਇਤ ਉਤ ਹੁਇ ਤਜਾਗਤਿ ਠੌਰ।
ਨ੍ਰਿਭੈ ਬੀਰ ਬਾਂਕੋ ਮੁਖ ਲਾਲੀ।
ਸ਼ਮਸ਼ ਮੂਛ ਦ੍ਵੈ ਬੰਕ ਬਿਸਾਲੀ ॥ ੧੯ ॥
ਰੂਪ ਭਯੰਕੁਰ ਜਮ ਹੈ ਮਾਨੋ।
ਕਰਾਚੋਲ ਕੈ ਦੰਡ ਪਛਾਨੋ[1]। [1]ਤਲਵਾਰ ਨੂੰ (ਜਮ ਦਾ) ਦੰਡ ਜਾਣੋ।
ਰਿਪੁ ਗਨ ਮਾਰਤਿ ਘਾਇਲ ਹੋਵਾ।
ਬਹਜੋ ਰੁਧਰ ਬਹੁ ਹਰਖਤਿ ਜੋਵਾ ॥ ੨੦ ॥
ਭੀਗੇ ਚੀਰ ਸ਼ਰੀਰ ਸਧੀਰ।

ਬਿਚਰਤਿ ਰਿਪੁ ਗਨ ਮਹਿਂ ਬਰ ਬੀਰ।
ਲਸ਼ਕਰ ਮਥਯੋ ਸਿੰਘ ਸਮ ਜਬੈ।
ਖ੍ਵਾਜਾ ਮਰਦ ਪੁਕਾਰਯੋ ਤਬੈ ॥੨੧॥
'ਕਹਾਂ ਭਯੋ ਤੁਮ ਕੋ ਬਲ ਹਾਰਯੋ।
ਏਕ ਸਿੰਘ ਲਾਖਨ ਨਹਿਂ ਮਾਰਯੋ।'
ਤੜ ਭੜ ਸ਼ਲਖ ਤੁਫੰਗਨ ਕੇਰੀ।
ਛੁਟੀ ਹਜ਼ਾਰੋਂ ਫਿਰ ਇਕ ਬੇਰੀ ॥੨੨॥
ਬੀਸ ਪਚੀਸ ਲਗੀ ਤਬਿ ਆਇ।
ਤੋਰਯੋ ਫੋਰਯੋ ਤਨ ਸਭਿ ਥਾਇਂ।
ਖਰੋ ਮਰਯੋ ਸਨਮੁਖ ਹੀ ਗਿਰਯੋ।
ਤਨਕ ਨ ਮੁਰਯੋ ਬੀਰ ਰਸ ਭਰਯੋ ॥੨੩॥
ਜੁੱਧ ਬਿਲੋਕਿ ਪ੍ਰਸੰਨ ਗੁਸਾਈਂ।
ਨਿਜ ਸਿਖ ਕੀ ਕਹਿ ਅਧਿਕ ਬਡਾਈ।
ਮਚਯੋ ਤੁਮਲ ਸੰਗ੍ਰਾਮ ਬਡੇਰਾ।
ਬਰਸਤਿ ਲੋਹਾ ਬਹੁ ਤਿਸ ਬੇਰਾ ॥੨੪॥
ਇਮ ਮੁਹਕਮ ਸਿੰਘ ਸੁਰਗ† ਪਿਆਨਾ।
ਹਿੰਮਤ ਸਿੰਘ ਸਾਹਿਬ ਸਿੰਘ ਜ੍ਵਾਨਾ।
ਲਖਯੋ ਕਿ ਜ਼ੋਰ ਮਲੇਛਨਿ ਕੀਨਾ।
ਜੰਗ ਕਰਨ ਲੇ ਹੁਕਮ ਪ੍ਰਬੀਨਾ ॥੨੫॥
ਪੌਰ ਅਗਾਰੀ ਰਿਪੁ ਗਨ ਆਏ।
ਤਿਨ ਕੇ ਸਨਮੁਖ ਤੂਰਨ ਧਾਏ।
ਮਨਹੁਂ ਕੁਲਿੰਗਨ[1] ਗਨ ਅਵਲੋਇ।
ਸ਼ਿਕਰੇ ਗਏ ਤਿਨਹੁਂ ਪਰ ਦੋਇ ॥੨੬॥
ਸਿਪਰ ਖੜਗ ਦੋਨਹੁਂ ਹਥ ਧਾਰੇ।
ਜਨੁ ਮਤੰਗ ਖੂਨੀ ਦੰਤਾਰੇ[1]।
ਹੇਲ ਧਕੇਲ ਪਿਛੇਲੇ ਮੇਲੇ।
ਜਨੁ ਖੇਲਤਿ ਹੈਂ ਫਾਗ ਸੁਹੇਲੇ ॥੨੭॥
ਦਲ ਮਲੇਛ ਕੋ ਬਿਸਮਯੋ ਮਨ ਮੈਂ।
-ਯਾ ਖ਼ੁਦਾਇ ! ਕਜਾ ਪੌਰਖ[1] ਇਨ ਮੈਂ।
ਲੱਛਨ ਮਹਿਂ ਪ੍ਰਵੇਸ਼ਿ[1] ਇਕ ਲਰੈ।
ਮਰਨ ਤ੍ਰਾਸ ਕੋ ਕਯੋਂਹੁ ਨ ਧਰੈ ॥੨੮॥

†ਪਾ:-ਬਿਕੁੰਠ।

[1]ਚਿੜੇ [ਸੰਸ:, ਕੁਲਿੰਗ]।

[1]ਮਾਨੋਂ ਖੂਨੀ ਹਾਥੀ ਦੰਦਾਂ ਵਾਲੇ।

[1]ਬਲ।

[1]ਲੱਖਾਂ ਵਿਚ ਵੜਕੇ।

ਜਨੁ ਦ੍ਵੈ ਗ੍ਰਾਹ[1] ਹਿਲਾਵਤਿ ਜਲ ਕੋ।
ਤਿਮ ਦੋਨਹੁੰ ਪੇਲਤਿ ਖਲ ਦਲ ਕੋ।
ਚੀਰਤਿ ਅੰਗ ਚਲਾਇ ਕ੍ਰਿਪਾਨਾ।
ਰਿਪੁ ਕੋ ਵਾਰ ਸਿਪਰ ਅਗਵਾਨਾ ॥੨੯॥

[1]ਦੋ ਤੰਦੂਏ।

ਕਰਿ ਚੰਚਲਤਾ ਬੀਰ ਬਿਸਾਲੇ।
ਇਤ ਉਤ ਬਿਚਰਤਿ ਬਨਿ ਮਤਵਾਲੇ।
ਮਾਰਿ ਮਾਰਿ ਅੰਬਾਰ ਲਗਾਏ।
ਸਿਰ, ਧਰ[1], ਕਰ, ਪਗ ਧਰ[2] ਬਿਖਰਾਏ ॥੩੦॥

[1]ਧੜ। [2]ਧਰਤੀ ਤੇ।

ਕਿੰਦਕ ਦੀਰਘ ਸੇ[1] ਸਿਰ ਪਰੇ।
ਕਰ ਪਗ ਕਟਿ ਡੰਡੇ ਗਨ ਕਰੇ।
ਲਰਤਿ ਬਹਾਦਰ ਦੋਨਹੁੰ ਅਰੇ।
ਬੀਸ ਪਚੀਸਨ ਮਾਰਤਿ ਮਰੇ ॥੩੧॥

[1]ਵੱਡੀਆਂ ਗੇਂਦਾਂ ਵਰਗੇ।

ਨਿਕਸੇ ਤਨ ਤੇ ਪ੍ਰਾਨ ਨ ਜਬਿ ਲੌ।
ਰਿਪੁ ਗਨ ਕੋ ਸੰਘਾਰਹਿਂ ਤਬਿ ਲੌ।
ਹੋਹਿਂ ਸ਼ਹੀਦ ਅਪਸਰਾ ਆਵੈਂ।
ਕਹਿ ਕਹਿ ਸਿੰਘ ਬਿਵਾਨ ਚਢਾਵੈਂ ॥੩੨॥
ਤ੍ਰਿਪਤ ਨ ਰਨ ਤੇ ਰਿਪੁ ਗਨ ਹੇਰੈਂ।
ਤਜਿ ਬਿਵਾਨ ਮਾਰਹਿਂ ਤਿਸ ਬੇਰੈਂ।
ਦੁੰਦਭਿ ਚਹੁੰ ਦਿਸ਼ਿ ਬਜੈਂ ਜੁਝਾਊਂ।
ਸੁਨਿ ਸੁਨਿ ਬੀਰਨ ਕੇ ਚਿਤ ਚਾਊ ॥੩੩॥
ਕਹੈਂ ਸਿੰਘ 'ਅਬਿ ਅਵਸਰ ਆਛੋ।
ਮਾਰਹੁ ਗਢ ਤੇ ਬਾਹਰ ਗਾਛੋ।
ਗੁਰੁ ਹਜ਼ੂਰ ਨਿਜ ਜਨਮ ਸੁਧਾਰੋ।
ਖੜਗ ਨਿਕਾਰਹੁ ਰਿਪੁ ਗਨ ਮਾਰੋ ॥੩੪॥
ਇਕ ਘਟਕਾ ਮਹਿਂ ਲਾਭ ਬਿਸਾਲੇ।
ਲਾਖਹੁੰ ਬਰਖ ਜਥਾ ਤਪ ਘਾਲੇ।
ਪ੍ਰਿਥੀ ਦਾਨ ਅਸੁਮੇਧ ਕਰਨ ਕੋ[1]।
ਤਸ ਫਲ ਗੁਰ ਢਿਗ ਜੰਗ ਲਰਨ ਕੋ

[1]ਭਾਵ ਪ੍ਰਿਥਵੀ ਦਾਨ ਤੇ ਅਸੁਮੇਧ ਯੱਗ ਦੇ ਫੱਲ ਹੈ.....।

॥੩੫॥
ਮਾਤਾ ਪਿਤਾ ਧੰਨ ਤਿਸ ਕੇਰਾ।
ਜਨਮ ਧੰਨ ਕਰਿ ਲੀਨ ਬਡੇਰਾ।
ਮਹਾਂ ਮਹਾਤਮ ਕੋ ਚਿਤ ਲਖੇ।
ਗੁਰ ਤੇ ਹੁਕਮ ਲੇਤਿ ਗਢ ਬਿਖੇ ॥੩੬॥
ਵਹਿਰ ਜਾਇ ਦਸ ਬੀਸ ਪ੍ਰਹਾਰੈ।
ਲਰਤਿ ਪ੍ਰਾਨ ਤਜਿ ਸੁਰਗ ਸਿਧਾਰੈ।'
ਬਰਖਤਿ ਸਰ ਗੋਰੀ ਬਹੁ ਸਾਰ।
ਮਰੇ ਅੰਬਾਰ, ਹਜ਼ਾਰ ਸੁਮਾਰ' ॥੩੭॥ 'ਮੁਰਦਿਆਂ ਦੇ ਢੇਰ ਲਗੇ ਤੇ ਹਜ਼ਾਰਾਂ ਜ਼ਖਮੀ ਹੋਏ।
ਤਬਿ ਪੰਚਹੁਂ ਮੁਕਤੇ ਬਰ ਬੀਰ।
ਈਸ਼ੁਰ ਸਿੰਘ, ਦੇਵਾ ਸਿੰਘ ਧੀਰ।
ਜਥਾ ਛੁਧਾਤੁਰ ਸ਼ੇਰ ਸਿਧਾਵੈ।
ਜਥਾ ਬਾਜ ਚਿਰੀਅਨ ਪਰ ਜਾਵੈ ॥੩੮॥
ਤਿਮ ਤੁਰਕਨ ਪਰ ਪੰਚਹੁਂ ਗਏ।
ਸੈਨਾ ਸਿੰਧੁ ਪ੍ਰਵੇਸ਼ਤਿ ਭਏ।
ਜਥਾ ਮੱਤ ਹਾਥੀ ਬਰਿ ਜਾਇ।
ਕਰਤਿ ਕੇਲ ਜਲ ਦੀਹ ਧਕਾਇ ॥੩੯॥
ਪੰਚਹੁਂ ਖੜਗ ਚਮਕਤੇ ਦਾਰੁਨ।
ਲਿਪਟੇ ਰੁਧਰ ਕਰਤਿ ਰਿਪੁ ਮਾਰਨਿ।
ਨਿਰਭੈ ਚਲਹਿਂ ਬੀਰ ਬਡ ਮੱਤੇ।
ਹਤਹਿਂ ਸੁ ਪਹੁਂਚਿ ਬੀਰ ਰਸ ਰੱਤੇ ॥੪੦॥
ਜਿਮ ਪੰਚਹੁਂ ਪਾਂਡਵ ਬਲਵੰਤੇ।
ਕੈਰਵਾਨ ਕੇ ਦਲ ਬਿਚਰੰਤੇ।
ਮਾਰੇ ਤੁਰਕ ਅਨੇਕ ਬਿਹਾਲੇ।
ਕੋ ਤਰਫਤਿ, ਕਿਹ ਪ੍ਰਾਨ ਨਿਕਾਲੇ ॥੪੧॥
ਤਛਾ ਮੁੱਛ ਕਰਤੇ ਬਹੁ ਫਿਰੇ।
ਓਰੜ ਭਟਨ ਬਿਖੈ ਪੁਨ ਘਿਰੇ।
ਮਾਰਿ ਸੈਂਕਰੇ ਭੂਮ ਗਿਰਾਏ।
ਨਿਜ ਸ੍ਵਾਮੀ ਕੋ ਜੰਗ ਦਿਖਾਏ ॥੪੨॥
ਰੰਚਕ ਰੰਚਕ ਤਨ ਕਟਵਾਯੋ।

ਨਹਿਂ ਪੀਛੇ ਇਕ ਪੈਰ ਹਟਾਯੋ।
ਸਨਮੁਖ ਲਰਤਿ ਪ੍ਰਾਨ ਕੋ ਦੀਨੇ।
ਬਿਸਮੇ ਤੁਰਕ ਪਿਖੇ ਰਣ ਕੀਨੇ[1] ॥੪੩॥ [1]ਜੰਗ ਕੀਤਾ ਦੇਖਕੇ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਚਮਕੌਰ ਜੰਗ' ਪ੍ਰਸੰਗ ਬਰਨਨੰ ਨਾਮ ਸਪਤ ਤ੍ਰਿੰਸਤੀ ਅੰਸੂ ॥੩੭॥

## ੩੮. [ਚਮਕੌਰ ਜੰਗ-ਜਾਰੀ]

੩੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੯

ਦੋਹਰਾ:

ਭਯੋ ਜੁੱਧ ਅਤਿਸ਼ੈ ਪ੍ਰਬਲ, ਨਾਦਤਿ ਤੁਪਕ ਕਮਾਨ।
ਸ਼ੂੰਕਤ ਸਰਪ ਸਮਾਨ ਸਰ, ਗੁਲਕਾਂ ਲਗਿ ਭਟ ਹਾਨ ॥੧॥

ਭੁਯੰਗ ਪ੍ਰਯਾਤ ਛੰਦ:

ਕਹਾਂ ਬੀਰ ਚਾਲੀ ਛੁਧਾਵਿੰਤ ਭਾਰੇ।
ਕਹਾਂ ਏਕ ਨੌ[1] ਲਾਖ ਆਏ ਹਕਾਰੇ। [1]੧+੯=੧੦ ਲੱਖ।
ਅਭੂਤੰ ਬ੍ਰਿਤੰਤੰ ਸੁਨਜੋਂ ਦੇਵ ਜਾਲਾ[1]। [1]ਜੋ ਬ੍ਰਿਤੰਤ ਕਿ ਅੱਗੇ ਕਦੇ ਨਹੀਂ ਵਰਤਿਆ ਦੇਵਤਿਆਂ ਸਾਰਿਆਂ ਨੇ ਸੁਣਿਆ ਸੀ।
ਮਿਲੇ ਏਕ ਥਾਨੰ ਅਚੰਭੈ ਬਿਸਾਲਾ ॥੨॥
-ਕਲੀ ਕਾਲ ਮੈਂ ਏਵ ਕੈਸੇ ਲਰੰਤੇ?
ਗੁਰੂ ਜੀ ਕਰਾਮਾਤ ਨਾ ਸੂਚਿਯੰਤੇ[1]। [1]ਜਣਾਉਂਦੇ ਨਹੀਂ।
ਅਸੰਭੈ ਮਹਾਂ ਤੇ ਅਚੰਭੈ ਬਿਲੰਦੇ।
ਬਿਲੋਕੈਂ ਚਲੈਂ- ਚਾਉਂ ਚੀਤੰ ਉਠੰਦੇ[1] ॥੩॥ [1]ਮਹਾਨ ਅਸੰਭਵ ਗੱਲ ਤੋਂ ਬਹੁਤ ਅਚੰਭਾ ਹੋਕੇ ਚਿੱਤ ਵਿਚ ਚਾਉ ਉਪਜਿਆ ਕਿ ਚੱਲੋ ਦੇਖੀਏ।
ਅਰੂਢੇ ਬਿਮਾਨੰ ਪਯਾਨੰਤਿ ਆਏ।
ਜਹਾਂ ਗੈਨ ਕੋ, ਖੇਹ ਤੇ ਸੈਨ ਛਾਏ[1]। [1]ਜਿੱਥੇ ਸੈਨਾ ਦੀ ਗਰਦ ਤੋਂ ਆਕਾਸ਼ ਛਾਦਨ ਹੋ ਰਿਹਾ ਸੀ।
ਅਟਾਰੀ ਬਿਖੈ ਨਾਥ ਕੋ ਦੇਖਿ ਬੰਦੇ।
ਲਰਾਈ ਬਿਲੋਕੈਂ -ਪਰਜੋ ਦੀਹ ਦੁੰਦੇ[1] ॥੪॥ [1]ਭਾਰੀ ਜੁੱਧ ਹੋ ਰਿਹਾ ਹੈ।
ਤੁਫੰਗੈਂ ਤੜਾਕੇ, ਸੜਾਕੈਂ ਕੜਾਕੈਂ[1]। [1]ਤੜੱਕ ਕਰਕੇ ਬੰਦੂਕ ਚਲਦੀ ਹੈ ਸੜੱਕ ਕਰਦੀ (ਗੋਲੀ) ਜਾਂਦੀ ਹੈ ਤੇ ਕੜੱਕ (ਕਰਕੇ ਵੱਜਦੀ ਹੈ)।
ਝੜਾ ਝਾੜ ਤੇਗੇ ਝੜਾਕੈਂ ਮੜਾਕੈਂ[1]। [1]ਉਤੋ ਥਲੀ ਤੇਗੇ ਝੜਾਕ ਮੜਾਕ ਹੋ ਰਹੇ ਹਨ। [ਝੜਾਕ ਤੋਂ ਭਾਵ ਤਲਵਾਰ ਨਾਲ ਠਹਿਕਣ ਤੇ ਮੜਾਕ ਤੋਂ ਢਾਲ ਨਾਲ ਤਲਵਾਰ ਠਹਿਕਣ ਦਾ ਲਿਆ ਜਾਂਦਾ ਹੈ]।
ਹਲਾ ਹਾਲ ਹੂਲੰ ਹਲੈਂ ਹੇਲ ਲੋਹੇ[1]। [1]ਹਲਾਹਾਲ ਦਾ ਰੌਲਾ ਪੈ ਰਿਹਾ ਹੈ ਤੇ ਸ਼ਸਤ੍ਰਾਂ ਨਾਲ ਹੱਲੇ ਹੋ ਰਹੇ ਹਨ। (ਅ)...... ਸ਼ਸਤ੍ਰਾਂ ਦੇ ਹਮਲੇ ਨਾਲ ਹਿਲ ਗਏ (ਵੈਰੀ)।
ਲਗੇ ਸ਼੍ਰੋਣ ਲਾਲੰ ਫੁਕੇ ਢਾਕ ਸੋਹੇ[1] ॥੫॥ [1]ਛਿੱਛਰੇ ਫੁੱਲੇ ਹੋਏ ਸ਼ੋਭਦੇ ਹਨ।
ਘਨੇ ਗੰਧ੍ਰਬੰ ਸਿੱਧ ਆਏ ਅਕਾਸ਼ਾ।
ਥਿਰੇ ਦੇਵਤਾ ਭੂਰ ਹੋਯੋ ਪ੍ਰਕਾਸ਼ਾ।
ਉਡੈਂ ਗ੍ਰਿੱਧ ਬ੍ਰਿੱਧੰ ਵਧਜੋ ਜੁੱਧ ਉੱਧੰ।
ਭਿੜੇ ਭੇੜ ਜੋਧਾ ਰਿਦੇ ਮੱਧ ਸੁੱਧੰ ॥੬॥
ਬਡੇ ਕਾਂਕ ਕੰਕੰ ਕਈ ਕੂਕ ਕੂਕੈਂ।

ਭਖੈਂ ਮਾਸ ਸੂਰਾਨਿ ਕੇ ਤੀਰ ਢੂਕੈਂ।
ਬਹਯੋ ਸ਼੍ਰੋਣ ਚਾਲਾ ਧਰਾ ਲਾਲ ਹੋਈ।
ਕਸੁੰਭੀ ਮਨੋ ਚੂਨਰੀ ਲੀਨਿ ਜੋਈ ॥੭॥
ਦਯਾ ਸਿੰਘ ਆਦੰ ਗੁਰੂ ਪਾਸ ਜੈ ਕੈ।
ਕਰੰ ਜੋਰਿ ਦੋਨੋਂ ਬਿਨੈ ਭਾਖਿ ਕੈ ਕੈ।
'ਮਹਾਰਾਜ ! ਛੋਰੋ ਲਰਾਈ ਅਖਾਰਾ।
ਪਿਆਨੋ ਕਹੂੰ ਕੋ, ਕਰੀਜੈ ਕਿਨਾਰਾ ॥੮॥
ਸਭੈ ਸਿੰਘ ਜੂਝੇ ਹਤੇ ਸ਼ੱਤ੍ਰ ਭਾਰੇ।
ਮਰੇ ਜੁੱਧ ਬੀਚੰ ਰਿਦੈ ਧੀਰ ਧਾਰੇ।
-ਬਚੈ ਆਪ ਕੋ ਦੇਹਿ- ਚਾਹੈਂ ਜੁਝਾਰੇ।
ਤਜੋ ਜੰਗ ਕੋ ਢੰਗ, ਹੂਜੇ ਕਿਨਾਰੇ' ॥੯॥
ਘਨੀ ਬੇਨਤੀ ਸ਼੍ਰੂਯ[1] ਸਿੰਘਨਿ ਕੇਰੀ।
ਹਸੇ ਦੀਨ ਦਯਾਲੰ ਭਨਯੋ ਤਾਂਹਿ ਬੇਰੀ।
'ਪਿਖੋ ਖੱਗ ਕੇਤੰ ਬਿਲਾਸੰ ਤਮਾਸ਼ਾ।
ਕਰੋ ਬੇਗ ਤੇ ਬੇਇਮਾਨੈ ਬਿਨਾਸ਼ਾ' ॥੧੦॥

[1]ਸੁਣਕੇ।

ਸ੍ਵੈਯਾ:
ਸ਼੍ਰੀ ਮੁਖ ਤੇ ਸੁਨਿ ਕੈ ਨਿਕਸੇ
ਤਜਿ ਪੌਰ ਕੋ ਠੌਰਹਿ ਦੌਰਿ ਅਗਾਰੀ।
ਮੋਹਰ ਸਿੰਘ ਸੁ ਕੀਰਤ ਸਿੰਘ
ਅਨੰਦ ਮ੍ਰਿਗਿੰਦ ਚਲਯੋ ਬਲਿ ਭਾਰੀ।
ਲਾਲ ਜੁ ਸਿੰਘ ਸੁ ਕੇਸਰਾ ਸਿੰਘ
ਅਮੋਲਕ ਸਿੰਘ ਲਹੇ ਫਲ ਚਾਰੀ[1]।
-ਨਾ ਅਸ ਔਸਰ ਹਾਥ ਪਰੈ ਪੁਨ
ਜੇ ਹੁਇ ਸੰਮਤ ਬੈਸ ਹਜ਼ਾਰੀ[1]- ॥੧੧॥

[1]ਚਾਰੋਂ ਫਲ ਲੈਣ ਨੂੰ।

[1]ਭਾਵ ਓਹ ਵਿਚਾਰਦੇ ਹਨ ਕਿ ਚਾਹੇ ਹਜ਼ਾਰਾਂ ਵਰ੍ਹਿਆਂ ਦੀ ਉਮਰਾ ਹੋਵੇ ਐਸਾ ਸਮਾਂ ਫੇਰ ਹੱਥ ਨਹੀਂ ਆਉਣਾ।

ਹੇਲ ਕੋ ਮੇਲਤਿ ਨੇਰ ਕਰਯੋ
ਰਿਪੁ ਪੌਰ ਕੇ ਠੌਰ ਕੋ ਜੇ ਗਨ ਆਏ।
ਕਾਢਿ ਕ੍ਰਿਪਾਨ ਪਰੇ ਤਬਿ ਸਿੰਘ
ਤਛਾਮੁਛਿ ਕੈ ਪੁਨ ਦੂਰ ਹਟਾਏ।
ਫਾਂਧਤਿ ਜਾਤਿ ਪਹੂੰਚਿ ਕੈ ਬਾਹਰ
ਬੀਰ ਸਰੀਰ ਕੋ ਦੇਤਿ ਗਿਰਾਏ।
ਹੋਤਿ ਖਰੋ ਅਰਿ ਜੋ ਅਰਿ ਕੈ,

ਨਹਿਂ ਜੀਵਤਿ, ਮਾਤ ਮਨੋਂ ਨਹਿਂ ਜਾਏ[1] ॥੧੨॥

[1]ਜੋ ਵੈਰੀ ਅੜਕੇ ਖੜੇ ਹੁੰਦੇ ਹਨ ਉਹ (ਐਉ) ਨਹੀਂ ਜਿਉਂਦੇ ਭਾਵ ਮਰ ਜਾਂਦੇ ਹਨ ਕਿ ਮਾਨੋਂ ਮਾਂ ਨੇ ਜਣੇ ਹੀ ਨਹੀਂ ਸਨ।

ਕਜਾ ਬਰਨੋਂ ਰਣ ਕੋ ਤਿਨ ਸਿੰਘਨਿ,
ਸਿੰਘਨਿ ਜਯੋਂ ਭਭਕਾਰ ਪਰੇ।
ਸੈਂਕਰ ਸ਼ੱਤ੍ਰੁਨਿ ਕੋ ਤਨ ਗਾਰ,
ਮਿਲੇ ਚਹੁੰ ਓਰਤੇ, ਬੀਚ ਘਿਰੇ[1]।

[1]ਭਾਵ ਵੈਰੀਆਂ ਵਿਚ ਘਿਰ ਗਏ।

ਏਕਨ ਕੋ ਝੜਕੈਂ ਉਝੜਕੈਂ[1]

[1]ਝਾੜਿਆਂ ਉਛਲਦੇ। (ਅ) ਹਲੂਣਕੇ ਪਰੇ ਸਿਟਦੇ ਹਨ।

ਅਰੁ ਏਕਨ ਕੇ ਹਤਿ ਪ੍ਰਾਨ ਹਰੇ।
ਸ਼੍ਰੀ ਗੁਰ ਕੋ ਨਿਜ ਓਜ ਲਖਾਇ
ਲਗੇ ਬਹੁ ਘਾਇ ਸੁ ਸ਼੍ਰੋਣ ਝਰੇ[1] ॥੧੩॥

[1]ਵੱਗਦਾ ਹੈ।

ਸੇਲਨਿ, ਸਾਂਗਨਿ, ਤੋਮਰ, ਤੀਰਨਿ
ਬੇਧਿ ਲਿਏ ਇਕ ਬਾਰ ਗਿਰੇ।
ਪ੍ਰਾਨ ਕੌ ਤਯਾਗਤਿ, ਪ੍ਰੇਮ ਤੇ ਜਾਗਤਿ,
ਬੀਰਤਾ ਪਾਗਤਿ ਰੰਗ ਖਰੇ।
ਮਾਰਨ ਚਾਹਤਿ, ਸ਼ੱਤ੍ਰੁਨਿ ਗਾਹਤਿ,
ਜੁੱਧ ਉਮਾਹਤਿ ਸਿੰਘ ਮਰੇ।
ਸ਼੍ਰੀ ਗੁਰ ਛੋਰਤਿ ਤੀਰ ਤਰਾ ਤਰ
ਜੋ ਤਰ ਆਵਤਿ[1] ਪ੍ਰਾਨ ਹਰੇ[†] ॥੧੪॥

[1]ਜੋ (ਬਾਨ ਦੀ ਮਾਰ) ਹੇਠ ਆਉਂਦੇ ਹਨ। [†]ਗੁਰੂ ਜੀ ਉਪਰੋਂ ਤੀਰ ਤੇ ਹੋਰ ਸੂਰਮੇ ਗੋਲੀਆਂ ਚਲਾਉਂਦੇ ਹਨ। ਵੈਰੀ ਦੂਰ ਦੂਰ ਰਹਿੰਦੇ ਹਨ, ਪਰ ਜਦ ਕੋਈ ਦਿਲ ਚਲੇ ਹੱਲਾ ਕਰਕੇ ਕਿਲੇ ਦੇ ਦਰਵਾਜ਼ੇ ਤੇ ਕੰਧਾਂ ਪਾਸ ਆ ਪੁੱਜਦੇ ਹਨ ਤਾਂ ਅੰਦਰੋਂ ਸਿੰਘ ਨਿਕਲਕੇ ਉਨ੍ਹਾਂ ਨੂੰ ਮਾਰਦੇ ਹਨ, ਉੱਤੋਂ ਤੀਰ ਚੱਲਣ ਕਰਕੇ ਤੇ ਕਾਰੀ ਪੈਣ ਕਰਕੇ ਸ਼ੱਤ੍ਰੂ ਦਲ ਇਕ ਦਮ ਆਕੇ ਨਹੀਂ ਪੈਂਦਾ, ਐਉਂ ਸਿੰਘਾਂ ਦੇ ਸ਼ਖਸੀ ਜੁੱਧ ਹੋ ਰਹੇ ਹਨ।

ਨਾਹਰ ਖਾਨ ਕਰਯੋ ਰਣ ਜ਼ਾਹਰ
ਸਿੰਘਨਿ ਮਾਰਿ ਕੈ ਹੋਯੋ ਅਗਾਰੀ।
ਪਾਇਨ ਕੀ ਕਰਿ ਚੰਚਲਤਾ ਚਹਿ
-ਕੋਟ ਕੀ ਭੀਤ ਕੇ ਜਾਉਂ ਮਝਾਰੀ-।
ਆਪਨੀ ਭੂਰ ਬਹਾਦਰੀ ਕੋ
ਦਿਖਰਾਵਤਿ ਹੈ ਕਰਿ ਕੌਤਕ ਭਾਰੀ।
ਸ਼੍ਰੀ ਗੁਰ ਕੀ ਤਬਿ ਡੀਠ ਪਰਯੋ
ਕਰਿ ਤੂਰਨਤਾ ਖਰ ਤੀਰ ਸੰਚਾਰੀ[1] ॥੧੫॥

[1]ਭਾਵ ਚਿੱਲੇ ਵਿਚ ਜੋੜਿਆ ਤਿੱਖਾ ਤੀਰ।

ਮਜ਼ਾਨ ਬਿਹੀਨ ਕ੍ਰਿਪਾਨ ਨਚਾਵਤਿ
ਦੂਸਰ ਪਾਨ ਮਹਿਂ ਢਾਲ ਸੰਭਾਰੇ।
ਦੌਰਤਿ ਏਕ ਦਿਵਾਰ ਤਜੀ
ਗਢਹੂੰ ਕੀ ਦਿਵਾਰ ਕੋ ਜਾਤਿ ਨਿਹਾਰੇ।
ਕਾਨ ਲੌ ਤਾਨਿ ਕੈ ਬਾਨ ਤਜਜੋ ਸੁ
ਅਚਾਨਕ ਜਾਇ ਲਗਜੋ ਹੁਇ ਪਾਰੇ।
ਜਜੋਂ ਉਡਿ ਕੈ ਬਡ ਸਰਪ ਗਯੋ
ਬਰਮੀ ਬਰਿ ਕੈ ਨਹਿਂ ਅੰਗ ਦਿਖਾਰੇ
॥੧੬॥

ਤੀਛਨ ਭੀਛਨ ਛੋਰਜੋ ਨਿਰੀਛਤਿ[1] — [1]ਦੇਖਦਿਆਂ।
ਛਾਲ ਉਛਾਲਤਿ ਕੀ ਲਗਿ ਛਾਤੀ[1]। — [1]ਉਛਲਦੇ ਦੀ ਛਾਤੀ ਵਿਚ ਲਗਿਆ।
ਪਾਇ ਪਸਾਰ ਪਰਜੋ ਤਬਿਹੂੰ
ਕਰ ਮਹਿਂ ਰਹਿਗੀ ਕਰਵਾਰ ਕੰਪਾਤੀ।
ਪਾਰ ਪਰਜੋ ਸਰ, ਸ਼ੁੰਕ ਗਡਜੋ ਧਰ,
ਯੌਂ ਉਥਲਜੋ ਉਪਮਾ ਉਪਜਾਤੀ[1]। — [1]ਭਾਵ ਉਪਮਾ ਐਉਂ ਬਣਦੀ ਹੈ ਉਸਦੇ ਡਿੱਗਣ ਦੀ:-
ਬਾਯੁ ਸੁ ਬੇਗ ਬਿਸਾਲ ਬਹਜੋ
ਤਰੁ ਤੇ ਛਿੰਨ ਮੂਲ ਧਰਾ ਪੈ ਪਪਾਤੀ[1] — [1]ਮਾਨੋ ਵੱਡੇ ਵੇਗ ਦੀ ਵਾਯੂ ਨਾਲ ਬ੍ਰਿੱਛ ਮੁੱਢ ਤੋਂ ਟੁੱਟ ਕੇ ਧਰਤੀ ਤੇ ਡਿੱਗ ਪਿਆ।
॥੧੭॥

ਮੁਗਲੇ ਜੁ ਪਠਾਨ ਬਿਲੋਕਤਿ ਥੇ
ਭਯ ਪਾਇ ਮਹਾਂ ਦਬਕੇ ਪਿਛਵਾਈ।
ਮਰਦੂਦਹਿ ਖ੍ਵਾਜ[1] ਦਿਵਾਰ ਕੇ ਸਾਯੋ ਮਹਿਂ — [1]ਖ੍ਵਾਜਾ ਮਰਦ।
ਬੈਠਿ ਰਹਜੋ ਤਨ ਨਾ ਉਕਸਾਈ[1]। — [1]ਹਿਲਾਯਾ ਨਾ।
ਭਟ ਔਰ ਭਿ ਹੋਰਿ ਹਿਰਾਨ ਭਏ
ਸਰਦਾਰ ਮਹਾਨ ਹਨਜੋ ਸਰ ਆਈ।
ਗਨ ਤੀਰ ਤੁਫੰਗ ਹਨੈਂ ਥਿਰ ਹ੍ਵੈ ਕਰਿ
ਪੈਰ ਨ ਘਾਲਤਿ ਹੈਂ ਅਗਵਾਈ ॥੧੮॥

[੮]ਖ੍ਵਾਜਾ ਦੁਰਜੋ ਲਖਿ ਕੈ ਗਤਿ ਤਾਂਹਿ
ਹੁਇ ਗ਼ੈਰਤ ਖਾਨ ਕਰੀ ਚਪਲਾਈ।
ਕੋਟ ਦਿਵਾਰ ਕੋ ਆਵਨ ਲਾਗ
ਪਰਜੋ ਜਹਿਂ ਨਾਹਰ ਖਾਂ ਅਗਵਾਈ[1]। — [1](ਇਕ ਹੋਰ) ਖ਼ਾਨ ਖ੍ਵਾਜੇ ਨੂੰ ਛੁਪਿਆ ਦੇਖਕੇ ਤੇ (ਨਾਹਰ ਖ਼ਾਂ ਦੀ) ਗਤ ਹੋਈ ਵੇਖਕੇ ਅਣਖ ਵਿਚ ਆਕੇ, ਚਲਾਕੀ ਕੀਤੀ ਤੇ ਕਿਲ੍ਹੇ ਦੀ ਕੰਧ ਪਾਸ ਜਿਥੇ ਅੱਗੇ ਨਾਹਰ ਖ਼ਾਂ ਪਿਆ ਸੀ ਆਵਨ ਲੱਗਾ। [ਅ਼:, ਗੈਰਤ=ਅਣਖ]। (ਅ)

ਗ਼ੈਰਤ ਖ਼ਾਂ ਨਾਮੇ ਸਰਦਾਰ ਨੇ ਚਲਾਕੀ ਕੀਤੀ।

ਸ਼੍ਰੀ ਗੁਰ ਡੀਠ ਪਰਯੋ ਤਬਿਹੂੰ
ਤਤਕਾਲ ਹੀ ਤੀਰ ਲੈ ਜੇਹ ਧਸਾਈ।
ਐਂਚਤਿ ਛੋਰਿ ਦਯੋ ਸਰ ਘੋਰ
ਗਯੋ ਅਰਿ ਓਰ ਦਯੋ ਉਥਲਾਈ ॥੧੯॥
ਦ੍ਵੈ ਸਰਦਾਰ ਹਤੇ ਜਬਿ ਯੌਂ
ਤਬਿ ਸਾਯੋ ਦਿਵਾਰ ਕੋ ਤਜਾਗਤਿ ਨਾਂਹੀ।
ਕਾਇਰ ਹ੍ਵੈ ਥਿਰ ਹੋਤਿ ਭਏ
ਨਹਿਂ ਆਇ ਸਕੈ ਸੁ ਮਦਾਨ ਕੇ ਮਾਂਹੀ।
ਔਰ ਦਿਸ਼ਾ ਗਨ ਸ਼ੱਤ੍ਰੁ ਬਿਲੋਕਤਿ
ਬਾਨਨ ਕੀ ਬਰਖਾ ਤਜਿ ਤਾਂਹੀ।
ਬੇਧਤਿ ਪੰਚਹਿਂ ਸਾਤ ਕਿ ਨੌ ਦਸ
ਮਾਰ ਹਜ਼ਾਰਹੁਂ ਕੋ ਬਿਨਸਾਹੀਂ ॥੨੦॥
ਕੇਤਿਕ ਸਿੰਘ ਮਰੇ ਲਰਿ ਬਾਹਰ
ਜ਼ਾਹਰ ਜੰਗ ਦਿਖਾਇ ਉਦਾਰੇ।
ਕੇਤਿਕ ਅੰਤਰ ਬੀਰ ਨਿਰੰਤਰ
ਜੂਝਤਿ ਹੈਂ ਸਰ ਬ੍ਰਿੰਧਹਿ ਮਾਰੇ।
ਛੋਰਤਿ ਗੋਰੀ ਲਗੈ ਰਿਪੁ ਓਰੀ
ਸਰੀਰਨਿ ਫੋਰਿ ਜ਼ਿਮੀਂ ਪਰ ਡਾਰੇ।
ਹੇਲ ਕੋ ਪਾਵਤਿ ਆਵਿਤ ਧਾਵਤਿ
ਪ੍ਰਾਨ ਗਵਾਵਤਿ ਪੁੰਜ ਜੁਝਾਰੇ ॥੨੧॥
ਦੇਖਿ ਮਿਲੇ ਉਮਰਾਵ ਕਹੈਂ
'ਸਭਿ ਹੀ ਇਕ ਬਾਰ ਕਰੋ ਬਡ ਹੇਲਾ।
ਕੂਦ ਪਰੋ ਗਡ ਅੰਤਰ ਸੰਮੁਖ
ਲਾਖਨ ਕੋ ਕਿਮ ਊਪਰ ਝੇਲਾ।
ਗੋਬਿੰਦ ਸਿੰਘ ਗੁਰੂ ਗਹਿ ਲੀਜਹਿ
ਕੀਜਹਿ ਓਜ ਭਲੋ ਅਬਿ ਬੇਲਾ।
ਜੰਗ ਕੋ ਅੰਤ ਕਰੋ ਚਲਿ ਸ਼ਾਹੁ ਪੈ
ਲੈ ਬਖਸ਼ੀਸ਼ ਕੋ ਹੂਜੈ ਸੁਹੇਲਾ'' ॥੨੨॥ 'ਸੁਖੀ।
ਯੌਂ ਕਹਿ ਕੈ ਚਹੂੰ ਓਰ ਘਿਰੇ
ਬਹੁ ਬੋਲ ਪਰੇ ਕਰਿ ਹੇਲ ਬਿਸਾਲਾ।
ਹੋਤਿ ਕੁਲਾਹਲ ਬੀਰ ਚਲਾਚਲ

ਲਾਖੋਂ ਹਲਾ ਹਲ[1] ਕੂਕ ਕਰਾਲਾ।
ਛੂਟਿ ਤੁਫੰਗ ਤੜਾਭੜ ਮਾਚਤਿ
ਰਾਚਤਿ ਸ਼੍ਰੋਣ ਫਿਰੇ ਅਲਬਾਲਾ।
ਘਾਇਲ ਹ੍ਵੈ ਗਿਰਿ ਭੂਮ ਪਰੇ
ਤਰਫੈਂ ਤਨ ਲੋਟਤਿ ਪ੍ਰਾਪਤਿ ਕਾਲਾ ॥੨੩॥

[1]ਹਲਾ ਹਲੀ।

ਸ਼੍ਰੀ ਗੁਰੂ ਗੋਬਿੰਦ ਸਿੰਘ ਬਿਲੋਕਤਿ
ਰੋਕਤਿ ਸ਼ੋਕ ਦੇ ਸ਼ੱਤ੍ਰੁਨਿ ਕੋ।
ਬਾਨ ਸਮੂਹ ਪ੍ਰਹਾਰਤਿ ਹੈਂ
ਵਧਿ ਆਗੇ ਜੁ ਆਵਤਿ ਦੈਂ ਹਨਿ ਕੋ।
ਲੋਥਨ ਪੋਥਨ ਢੇਰ ਗਏ ਲਗਿ
ਊਪਰ ਨੀਚੇ ਪਰ ਤਨ ਕੋ।
ਜਯੋਂ ਗਿਰ ਸ਼੍ਰਿੰਗ ਸ਼੍ਰਵੈ ਜਲ[1] ਕੋ
ਤਿਮ ਸ਼੍ਰੋਨ ਚਲਯੋ ਸ਼ਵ ਢੇਰਨਿ ਕੋ[1] ॥੨੪॥

[1]ਜਲ ਚੋਂਦਾ ਹੈ।

[1]ਮੁਰਦਿਆਂ ਦੇ ਢੇਰਾਂ ਵਿਚੋਂ।

ਰਸਾਵਲ ਛੰਦ:

ਸਰੰ ਸੰਗ ਸੂਰੇ[1]। ਕਰੇ ਮਾਰਿ ਦੂਰੇ।
ਥਿਰੇ ਓਟ ਲੈ ਕੈ। ਮਹਾਂ ਤ੍ਰਾਸ ਖੈ ਕੈ ॥੨੫॥

[1]ਬਾਣਾਂ ਨਾਲ ਸੂਰਮੇ।

ਨਹੀਂ ਓਤਸਾਹੇ। ਰਿਦੇ ਗਰਬ ਢਾਹੇ।
ਬਿਚਾਰੀ -ਅਸੰਭੈ। ਮਹਾਨੈ ਅਚੰਭੈ ॥੨੬॥
ਹਜ਼ਾਰੋਂ ਪ੍ਰਹਾਰੈਂ। ਅੰਬਾਰੈਂ ਨਿਹਾਰੈਂ।
ਲਰੈਂ ਬਾਰ ਥੋਰੀ। ਮਚੀ ਮਾਰ ਘੋਰੀ ॥੨੭॥
ਰਿਪੂ ਬੀਚ ਚਾਲੀ[1]। ਛੁਧਾ ਤੇ ਬਿਹਾਲੀ-।
ਮਿਲੇ ਪਾਸ ਖ੍ਵਾਜੇ। ਕਿਤੇ ਸੈਲ ਰਾਜੇ ॥੨੮॥

[1]ਵੈਰੀਆਂ (ਦੇ ਘੇਰੇ) ਵਿਚ (ਕੇਵਲ) ਚਾਲੀ (ਸਨ)।

ਤਬੈ ਸਿੰਘ ਔਰੇ। ਰਿਸੇ ਪੌਰ ਠੌਰੇ।
ਚਲੇ ਬਾਜ ਦੌਰੇ। ਭਏ ਸ਼ੱਤ੍ਰ ਹੌਰੇ ॥੨੯॥
ਜਹਾਂ ਠੌਰ ਧਾਵੈਂ। ਤੁਫੰਗੈਂ ਚਲਾਵੈਂ।
ਕਿਲੇ ਕੋ ਤਕਾਵੈਂ। ਚਢੈਂ ਹਾਥ ਪਾਵੈਂ

॥੩੦॥
ਤਹਾਂ ਕੋ ਪਯਾਨੇ। ਨਿਕਾਰੀ ਕ੍ਰਿਪਾਨੇਂ।
ਬਨੇ ਸਾਵਧਾਨੇ। ਬਿਲੋਕੇ ਰਿਸਾਨੇ ॥੩੧॥
ਪਰੇ ਬੀਰ ਧਾਈ। ਨਹੀਂ ਸ਼ੰਕ ਪਾਈ।
ਬਡੀ ਧੂਮ ਘਾਲੀ। ਪਰੀ ਹਾਲ ਚਾਲੀ
॥੩੨॥
ਕਰਾਚੋਲ ਬਾਹੇ। ਕਟੇ ਅੰਗ ਲਾਹੇ।
ਤਤੰਕਾਲ ਡਿੱਗੇ। ਘਨੇ ਸ਼੍ਰੋਣ ਭਿੱਗੇ
॥੩੩॥
ਜਿਤੇ[1] ਦੌਰਿ ਜਾਵੈਂ। ਤਿਤੇ ਭਾਗ ਧਾਵੈਂ।
ਅਰੈਂ ਅੱਗ੍ਰ ਨਾਂਹੀ। ਮਿਲੇ ਪੀਠਜਾਂਹੀ[1]
॥੩੪॥
ਲਿਏ ਸੇਲ ਭਾਲੇ। ਹਨੈਂ ਆਨਿ ਜਾਲੇ।
ਕਿਧੌਂ ਤਾਕਿ ਗੋਰੀ। ਤਜੈਂ ਸਿੰਘ ਓਰੀ
॥੩੫॥
ਰਹੈਂ ਦੂਰ ਠਾਢੇ। ਨ ਹ੍ਵੈਂ ਤੀਰ ਗਾਢੇ[1]।
ਮਹਾਂ ਤੇਜਵੰਤੇ। ਬਿਲੋਕੈਂ ਲਰੰਤੇ ॥੩੬॥

ਦੋਹਰਾ:
ਇਸ ਪ੍ਰਕਾਰ ਘਮਸਾਨ ਕਰਿ, ਤਜਿ ਗਢ
ਬਾਹਰ ਆਇ।
ਲਰੈਂ ਪ੍ਰਹਾਰੈਂ ਤੁਰਕ ਗਨ, ਮਰੈਂ ਸਿੰਘ ਰਣ
ਥਾਇਂ ॥੩੭॥
ਅਰਧ ਸਿੰਘ ਪਹੁੰਚੇ ਸੁਰਗ, ਅਰਧ ਗੁਰੂ ਕੇ
ਤੀਰ।
ਉਭੈ ਪੁੱਤ੍ਰ ਰਸ ਬੀਰ ਮਹਿਂ, ਚਹੈਂ ਲਰਨ
ਬਰ ਬੀਰ ॥੩੮॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਚਮਕੌਰ ਜੰਗ' ਪ੍ਰਸੰਗ ਬਰਨਨੰ ਨਾਮ ਅਸ਼ਟ ਤ੍ਰਿੰਸਤੀ ਅੰਸੂ ॥੩੮॥

[1]ਜਿਸ ਪਾਸੇ।
[1]ਸਿੰਘਾਂ ਦੇ ਮਿਲਿਆਂ ਤੁਰਕ ਪਿੱਠ ਕਰ ਜਾਂਦੇ ਹਨ।
[1]ਨੇੜੇ ਨਹੀਂ ਹੁੰਦੇ ਤਕੜੇ ਹੋਕੇ।

## ੩੯. [ਬਾਬਾ ਅਜੀਤ ਸਿੰਘ ਜੀ ਦਾ ਯੁੱਧ]

੩੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੦

ਦੋਹਰਾ:

ਸ੍ਰੀ ਅਜੀਤ ਸਿੰਘ ਬੀਰ ਬਰ, ਪਿਖਿ ਸੰਗ੍ਰਾਮ ਬ੍ਰਿਤੰਤ।
ਚਹਯੋ ਆਪ ਨਿਕਸਨ ਤਬੈ, ਗੁਰ ਕੋ ਸੁਤ ਬਲਵੰਤ ॥੧॥

ਸਾਬਾਸ ਛੰਦ:

ਮਨਹਿ ਬਿਚਾਰਹਿ। -ਤੁਰਕ ਬਿਦਾਰਹਿਂ।
ਥਿਰਹਿਂ ਨ ਅੰਤਰ[1]। ਲਰਹਿਂ ਨਿਰੰਤਰ- ॥੨॥
[1](ਹੁਣ) ਅੰਦਰ ਨਾ ਠਹਿਰੀਏ।

ਤਬਿ ਪ੍ਰਭੁ ਤੀਰਹਿ[1]। ਪਹੁੰਚਿ ਸਧੀਰਹਿ।
[1]ਪਾਸ।
ਸਤਿਗੁਰ ਨੰਦਨ। ਕਰਿ ਅਭਿਬੰਦਨ ॥੩॥

ਰਹਿ ਕਰ ਜੋਰਹਿ[1]। ਪਿਤਹਿ ਨਿਹੋਰਹਿ।
[1]ਹੱਥ ਜੋੜ (ਖਲੋ) ਰਹਿਆ।
ਸੁਤ ਦਿਸ਼ ਨੈਨਹਿ। ਕਰਿ, ਕਹਿ ਬੈਨਹਿਂ[1] ॥੪॥
[1]ਭਾਵ ਗੁਰੂ ਜੀ ਬੋਲੇ।

'ਕਿਮ ਅਭਿਲਾਖਹੁ? ਸਚ ਬਚ ਭਾਖਹੁ।'
ਸੁਨਿ ਕਰਿ ਬੀਰਹਿ। ਕਹਿ ਧਰਿ ਧੀਰਹਿ[1] ॥੫॥
[1]ਭਾਵ ਸਾਹਿਬਜ਼ਾਦੇ ਜੀ ਨੇ ਧੀਰਜ ਨਾਲ ਕਿਹਾ।

'ਨਿਜ ਕੁਲ ਰੀਤਹਿ। ਚਿਤ ਮਹਿਂ ਪ੍ਰੀਤਹਿ।
ਅਬਹਿ ਸਮੈਂ ਸ਼ੁਭ। ਲਖਿ[1] ਮਨ ਮੈਂ ਪ੍ਰਭੁ! ॥੬॥
[1]ਜਾਣਕੇ।

-ਧਰਮ ਨਿਬਾਯਹੁ-। ਮੁਖ ਫੁਰਮਾਯਹੁ[1]।
[1]ਭਾਵ ਆਪਣੇ ਸ੍ਰੀ ਮੁਖੋਂ ਫੁਰਮਾ ਦਿਓ (ਕਿ ਤੂੰ) ਜੁੱਧ ਧਰਮ ਯਾ ਖੱਤ੍ਰੀ ਧਰਮ ਨਿਬਾਹ ਭਾਵ ਜੰਗ ਲਈ ਆਗਜ਼ਾ ਬਖਸ਼ੋ।
ਤੁਰਕ ਸਮੂਹਨਿ। ਕਰਿ ਕਰਿ ਹੂਹਨਿ[1] ॥੭॥
[1]ਹੱਲੇ।

ਕਰਹੁਂ ਹਟਾਵਨ। ਗਤਿ ਰਣਥਾਵਨ[1]।'
[1]ਯੁੱਧ ਭੂਮਕਾ ਵਿਚ ਜਾਕੇ।
ਸੁਨਿ ਬਿਕਸੇ ਗੁਰ। ਕਹਹਿਂ 'ਭਲੇ ਉਰ ॥੮॥

ਹਤਿ ਤੁਰਕਾਨਹਿਂ। ਕਰਿ ਘਮਸਾਨਹਿ[1]।
[1]ਜੰਗ ਕਰਕੇ।
ਸ਼ੁਭ ਪਦ ਪਾਵਹੁ। ਮਮ ਮਨ ਭਾਵਹੁ ॥੯॥

ਸੁਜਸੁ ਬਿਥਾਰਹੁ। ਅਰਿ ਗਨ ਮਾਰਹੁ।

ਸਿਖ ਲਿਹੁ ਸੰਗਹਿ। ਹਿਤ ਅਤਿ ਜੰਗਹਿ ॥੧੦॥

ਦੋਹਰਾ:

ਸਦਾ ਧਰਮ ਛੱਤ੍ਰੀਨਿ ਕੋ, ਚਲ੍ਯੋ ਸਨਾਤਨ ਆਇ।
ਤੁਝ ਸਮ ਬਯ ਅਭਿਮੰਨੁ ਕੀ, ਲਰ੍ਯੋ ਜਗਤ ਜਸ ਗਾਇ† ॥੧੧॥

†ਕਵਿ ਜੀ ਦੀ ਵਾਕਫੀ ਦਾ ਦਾਇਰਾ ਹਿੰਦੀ ਸੰਸਕ੍ਰਿਤ ਹੋਣ ਕਰਕੇ ਦ੍ਰਿਸ਼ਟਾਂਤ ਵੇਲੇ ਉਥੋਂ ਹੀ ਮਸਾਲਾ ਲੱਭਦੇ ਹਨ। ਦ੍ਰਿਸ਼ਟਾਂਤ ਦਾ ਇਕ ਅੰਗ ਲਈਦਾ ਹੈ, ਇਸ ਕਰਕੇ ਹੋਰਨਾਂ ਅੰਗਾਂ ਵਿਚ ਭਾਵ ਖਿੱਚਣੇਂ ਨਹੀਂ ਚਾਹੀਦੇ। ਅਭਮੰਨੂ ਅਰਜਨ ਦਾ ਪੁੱਤਰ ਸੀ ਜਵਾਨ ਅਵਸਥਾ ਵਿਚ ਅਤਿ ਬੀਰਤਾ ਨਾਲ ਲੜਕੇ ਮਰਿਆ ਸੀ।

ਸਨਮੁਖ ਰਨ ਮਾਰਨ ਮਰਨ, ਅਰਿਨ ਪੀਠ ਨਹਿਂ ਦੇਨ।
ਸ਼ੁਭ ਪਦ ਕੋ ਪਰਲੋਕ ਮਹਿਂ, ਅਵਨੀ ਮਹਿਂ ਜਸ ਲੇਨ' ॥੧੨॥

ਨਰਾਜ ਛੰਦ:

ਬਲੀ ਅਜੀਤ ਸਿੰਘ ਜੀ ਨਿਖੰਗ ਅੰਗ ਸੰਗ ਹੈ।
ਬਿਭੀਖਣੰ ਨਿਰੀਖਣੰ ਸੁ ਤੀਖਣੰ ਖਤੰਗ ਹੈਂ[1]।

[1]ਭਜਾਨਕ ਤ੍ਰਿੱਖੇ ਤੀਰ (ਜਿਸ ਵਿਚ) ਦੇਖੇ ਜਾਂਦੇ ਹਨ।

ਕ੍ਰਿਪਾਨ ਹੇਮ ਮੁਸ਼ਟ ਸੋਂ, ਕੁਦੰਡ[1] ਲੈ ਕਠੋਰ ਕੋ।

[1]ਧਨੁਖ।

ਧਰੇ ਸਮੂਹ ਆਯੁਧਾਨਿ, ਦੀਰਘਾਇ ਘੋਰ ਕੋ[1] ॥੧੩॥

[1]ਜੋ ਸ਼ਸਤ੍ਰ ਕਿ) ਬੜੇ ਅਤੇ ਭਜਾਨਕ ਹੈਨ। (ਅ) ਦੀਰਘ+ਘਾਯ=ਡੂੰਘਾ ਘਾ ਲਾਉਣ ਵਾਲੇ।

ਦਈ ਪਿਤਾ ਪ੍ਰਦੱਛਨਾ, ਸੁ ਬੰਦਨਾਹਿ ਠਾਨਿ ਕੈ[1]।

[1]ਨਮਸਕਾਰ ਕਰਕੇ।

ਅਨੰਦ ਤੇ ਬਿਲੰਦ ਨੈਨ, ਭੇ ਪ੍ਰਫੁੱਲਮਾਨਿ ਕੈ[1]।

[1]ਵੱਡੇ ਆਨੰਦ ਨਾਲ ਨੇਤ੍ਰ ਪ੍ਰਫੁੱਲਤ ਹੋਏ। (ਅ) ਪ੍ਰਫੁੱਲਤ+ਮਾਨਕੈ=ਪ੍ਰਫੁੱਲਤ ਹੋਏ ਤੇ ਚੜ੍ਹਦੀ ਕਲਾ ਵਿਚ ਹੋ ਗਏ।

ਚਲ੍ਯੋ ਸੁ ਪੌਰ ਠੌਰ ਕੋ, ਜਥਾ ਮ੍ਰਿਗਿੰਦ[1] ਭੈ ਬਿਨਾ।

[1]ਸ਼ੇਰ।

ਪ੍ਰਬੀਰ[1] ਸੰਗ ਪੰਚ ਭੇ, ਰਜ਼ਾਇ ਮਾਨਿ ਕੈ ਮਨਾ ॥੧੪॥

[1]ਭਾਰੀ ਸੂਰਮੇ।

ਸ੍ਵੈਯਾ:

ਆਲਮ ਸਿੰਘ ਧਰੇ ਸਭਿ ਆਯੁਧ
ਜਾਤਿ ਜਿਸੀ ਰਜਪੂਤ ਭਲੇਰੀ।
ਖਾਸ ਮੁਸਾਹਿਬ ਦਾਸ ਗੁਰੂ ਕੋ
ਪਾਸ ਰਹੈ ਨਿਤ ਸ਼੍ਰੀ ਮੁਖ ਹੇਰੀ।
ਬੋਲਨਿ ਕੇਰ ਬਿਲਾਸ ਕਰੈਂ
ਜਿਹ ਸੰਗ ਸਦਾ ਕਰੁਨਾ ਬਹੁਤੇਰੀ।
ਆਇਸੁ ਲੇ ਹਿਤ ਸੰਘਰ ਕੇ
ਮਨ ਹੋਇ ਅਨੰਦ ਚਲ੍ਯੋ ਤਿਸ ਬੇਰੀ ॥੧੫॥
ਗੁਰ ਨੰਦਨ ਸੰਗ ਅਨੰਦਤਿ ਅੰਗ
ਜਵਾਹਰ ਸਿੰਘ ਚਲ੍ਯੋ ਭਟ ਭਾਰੀ।
ਜਿਮ ਆਵਤਿ ਬ੍ਰਿੰਦ ਮਲੇਛ ਚਲੇ,
ਤਿਨ ਸੰਮੁਖ ਰੋਕ ਬਿਲੋਕ ਅਗਾਰੀ।
ਸਰ ਤੋਮਰ ਛੋਰਿ ਤੁਫੰਗਨ ਤੂਰਨ
ਗੇਰਿ ਦੜਾ ਦੜ ਭੂਮ ਮਝਾਰੀ।
ਮੁਖ ਬੋਲਤਿ ਸ਼੍ਰੀ ਗੁਰਦੇਵ ਫਤੇ ਕਹੁ
ਤ੍ਰਾਸ ਬਿਹੀਨ ਲਏ ਅਰਿ ਮਾਰੀ ॥੧੬॥
ਦੋਹਰਾ:
ਧ੍ਯਾਨ ਸਿੰਘ ਉਰ ਧ੍ਯਾਨ ਗੁਰ, ਬਰ੍ਯੋ ਅਰਿਨਿ ਮਹਿਂ ਦੌਰਿ।
ਠੌਰ ਠੌਰ ਹਲਚਲ ਪਰੀ, ਗੁਰ ਸੁਤ ਤੇ ਬਡ ਰੌਰ ॥੧੭॥
ਸੁੱਖਾ ਸਿੰਘ ਤੁਫੰਗ ਲੈ, ਨਹਿਂ ਬਰੂਦ ਗੁਲਕਾ ਨ।
ਤੋੜਾ ਮੋੜਿ ਕਲਾ ਜੜ੍ਯੋ, ਦਸਤ ਰਵਾਂ ਕਰਿ ਪਾਨ[1] ॥੧੮॥
ਤਕਿ ਦੁਸ਼ਮਨ ਕੇ ਗ਼ਾਤ ਕੋ, ਤੂਰਨ ਕਲਾ ਝੁਕਾਇ।
ਡੰਭੈ ਪਲੀਤਾ ਧੁਖਤਿ ਹੈ, ਮਾਰਤਿ ਦੇਰ ਨ ਲਾਇ ॥੧੯॥
ਬੀਰ ਸਿੰਘ ਬਰ ਬੀਰ ਬਡ, ਕਰਿ ਬਹਾਦਰੀ ਭੂਰ।

[1]ਹੱਥ ਨਾਲ ਦਸਤਰਵਾਂ ਕਰਕੇ।

ਇਤ ਉਤ ਹਨੈ ਮਲੇਛ ਗਨ, ਸੂਤ ਗ਼ਰੂਰਨਿ ਦੂਰ[1] ॥੨੦॥

[1]ਸੂਰਮਿਆਂ ਦਾ ਗ਼ਰੂਰ (ਹੰਕਾਰ) ਦੂਰ ਕੀਤਾ।

ਛਪਯ ਛੰਦ:

ਗੁਰ ਸੁਤ ਉਰ ਮਹਿਂ ਕੁਪਤਿ,
ਕੁਪਤਿ ਬਹੁ ਹਨਿ ਕਰਿ ਡਾਰੇ[1]।

[1]ਕ੍ਰੋਧ ਕਰਕੇ ਕੁਪੱਤੇ ਵੈਰੀ ਮਾਰ ਡਾਲੇ।

ਐਂਚਤਿ ਨਿਠੁਰ ਕਮਾਨ,
ਮਾਨ ਖਾਨਨ ਨਿਰਵਾਰੇ।
ਗਿਰਤੇ ਬੀਰ ਤੁਰੰਗ[1], ਰੰਗ ਸ਼੍ਰੋਣਤਿ ਜਿਨ ਕੇਰਾ।

[1]ਡਿਗਦੇ ਹਨ ਸੂਰਮੇ ਤੇ ਘੋੜੇ ਯਾ ਘੋੜੇ ਤੋਂ।

ਤੀਛਨ ਬਾਨ ਪ੍ਰਹਾਰ, ਹਾਰ ਦੇ ਤ੍ਰਾਸ ਬਡੇਰਾ।
ਰਿਪੁ ਸਿਪਰ ਜੇਹ ਬਖਤਰ ਕਵਚ
ਪੇਟੀ ਆਦਿਕ ਫੋਰ ਕਰਿ।
ਹਤਿ ਪ੍ਰਾਨ ਹਰੀਫਨ ਕੇ[1] ਤੁਰਤ

[1]ਵੈਰੀਆਂ ਦੇ।

ਪਾਰ ਪਰਤਿ, ਗਡਿਧਰਨਸਰ[1] ॥੨੧॥

[1]ਫਿਰ ਤੀਰ ਧਰਤੀ ਵਿੱਚ ਗੱਡ ਜਾਂਦੇ ਹਨ।

ਰੁੱਦ੍ਰ ਰੂਪ ਤੇ ਰੁੱਦ੍ਰ ਸੰਗ, ਪ੍ਰਥਮਾਦਿ ਲਿਯੇ ਗਣ[1]।

[1]ਭਯਾਨਕ ਰੂਪ ਧਾਰੇ ਸ਼ਿਵਜੀ ਪ੍ਰਥਮਾ ਤੋਂ ਆਦਿ ਗਣਾਂ ਨੂੰ ਨਾਲ ਲੈ [ਸੰਸ:, ਪ੍ਰਮਥ=ਸ਼ਿਵ ਦੇ ਇਕ ਪ੍ਰਕਾਰ ਦੇ ਗਣ ਜੋ ੩੬ ਕ੍ਰੋੜ ਮੰਨੇ ਗਏ ਹਨ]।

ਬੀਰ ਬਵੰਜਾ ਮੁਦਤਿ, ਜੋਗਣੀ ਜੰਗ ਭੂਤ ਗਣ।
ਹੜਹੜ ਹਸ ਹੜ[1] ਉਠਤਿ, ਲੁਠਤਿ[2] ਘਾਇਲ ਤੜਫੰਤੇ।

[1]ਮਸਾਣ। [2]ਲੁੱਛਦੇ ਹਨ।

ਫਿਰੈਂ ਬੂਤ ਬੈਤਾਲ, ਤਾਲ ਤਾੜੀਨ[1] ਬਜੰਤੇ।

[1]ਤਾਲ ਨਾਲ ਤਾੜੀਆਂ।

ਬਡ ਕਾਕ ਕੰਕ ਕੀ ਕੂਕ ਹ੍ਵੈ
ਆਮਿਖ ਭਖਿ ਸ਼੍ਰੋਣਤਿ ਪਿਯਤਿ।
ਰਣ ਖੇਤ ਭਰਯੋ ਡਾਕਨਿ ਡਿਗਰ[1]

[1]ਮੋਟੀਆਂ ਡੈਣਾਂ, (ਖਾ ਪੀਕੇ) ਫੁੱਲੀਆਂ ਹੋਈਆਂ [ਸੰਸ:, ਡਿੰਗਰ=ਮੋਟਾ ਆਦਮੀ]। (ਅ) ਸਮੂਹ।

ਡਕਰਾਵਤਿ[1] ਤ੍ਰਿਪਤੈਂ[2] ਬਿਯਤ[3] ॥੨੨॥

[1]ਡਕਾਰਦੀਆਂ ਹਨ। [2]ਰੱਜੀਆਂ। [3]ਭਾਵ ਰੱਜਕੇ ਡਕਾਰਦੀਆਂ ਇੱਧਰ ਉਧਰ (ਫਿਰਦੀਆਂ ਹਨ) [ਸੰਸ:, ਵਯਤਯਯ=ਉਲਟ ਪੁਲਟ]। ਹਿੰਦੀ ਬਿਯਤ=ਇਧਰ ਉਧਰ ਹੋਕੇ ਫਿਰਨਾ]।

ਸ਼੍ਰੀ ਅਜੀਤ ਸਿੰਘ ਬੀਰ, ਧੀਰ ਧਰਿ ਤੀਰ ਪ੍ਰਹਾਰੇਂ।
ਕੌਤਕ ਹੋਤਿ ਉਦੋਤਿ, ਆਇ ਨਭ ਦੇਵ

ਨਿਹਾਰੇਂ।
ਹੁਇ ਪਦਾਂਤਿ ਅਸਵਾਰ, ਤਿਨੈ ਹਤਿ ਤੂਰਨ ਡਾਰੇਂ।
ਇਮ ਪਠਾਨ ਅਰਿ ਮੁਗ਼ਲ, ਪਰੇ ਜਨੁ ਪੁੰਜ ਮੁਨਾਰੇ।
ਰਣਖੇਤ ਭਯੋ ਦਾਰੁਣ ਮਹਾਂ,
ਲੋਥਨ ਪਰ ਲੋਥੈਂ ਗਿਰੀ।
ਬਹੁ ਘਾਵਨ ਤੇ ਭਕ ਭਕ ਰੁਧਰ
ਹੁਇ ਸਰਿਤਾ ਤਬਿ ਚਲਿ ਪਰੀ ॥੨੩॥
'ਯਾ ਖ਼ੁਦਾਇ ਬਡ ਅਜਬ,
ਵਹਿਰ ਕੇ ਮਰਤਿ ਹਜ਼ਾਰੇ।
ਗਿਰਹਿਂ ਦੜਾਦੜ ਤੁਰਤ,
ਅਲਪ ਸਿੰਘਨਿ ਕਰਿ ਮਾਰੇ।
ਬੀਤੇ ਕੇਤਿਕ ਜਾਮ,
ਮਰਤਿ ਨਹਿਂ ਮਿਲਤਿ, ਨ ਹਾਰਤ[1]।
ਵਧਿ ਲਸ਼ਕਰ ਮਹਿਂ ਆਇ,
ਏਕ ਇਕ ਲਰਤਿ ਸੁਮਾਰਤਿ।'
ਮਿਲਿ ਕਹਤਿ ਬਾਤ ਇੱਤਜਾਦਿ ਬਹੁ
ਲਸ਼ਕਰ ਬਿਸਮਯ ਹੁਇ ਰਹ੍ਯੋ।
ਇਮ ਫਿਰੇ ਸਿੰਘ ਗੁਰ ਸੁਤ ਸਹਤਿ
ਗਾਹ ਗਰਬ ਗਨ ਕੋ ਦਹ੍ਯੋ[1] ॥੨੪॥

[1]ਨਾ ਮਰਦੇ ਹਨ, ਨਾ ਮਿਲਦੇ ਹਨ, ਨਾ ਹਾਰਦੇ ਹਨ।

[1]ਸਮੂਹ (ਵੈਰੀਆਂ) ਨੂੰ (ਗਾਹਕੇ=) ਦਬਾਕੇ ਉਨ੍ਹਾਂ ਦੇ ਹੰਕਾਰ ਨੂੰ ਸਾੜ ਦਿੱਤਾ।

ਜ਼ੇਰਦਸਤ ਚਿਤ ਰਿਸ੍ਯੋ, ਦੇਖਿ ਅਪਨੀ ਲਘੁਤਾਈ।
ਹੇਲਾ ਘਾਲ੍ਯੋ ਉਮਡਿ, ਬੋਲਿ ਬਹੁ ਧੂਮ ਮਚਾਈ[1]।
ਚਲੀ ਤੁਪਕ ਅਨਗਿਨਤਿ, ਲਗੀ ਸਿੰਘਨ ਤਨ ਆਈ।
ਭੀਜੇ ਰੁਧਰ ਸਰੀਰ, ਚਲੀ ਲਾਲੀ ਉਘਰਾਈ[1]।
ਮਿਲਿ ਹਥਾ ਵੱਥ ਗਿਰ ਗਿਰ ਪਰਤਿ
ਤੁੰਡ ਮੁੰਡ ਫੋੜਨ ਕਰਹਿਂ।

[1]ਰੌਲਾ ਪਾਇਆ।

[1]ਉਘੜ ਆਈ।

ਪੁਨ ਫਰਕ ਪਰਤਿ ਦੁਹ ਦਿਸਨ ਮਹਿਂ
ਤ੍ਰਾਸ ਧਰਤਿ ਇਤ ਉਤ ਟਰਹਿਂ ॥੨੫॥
ਕਰਿਹ ਸ਼ੀਘ੍ਰਤਾ ਅਧਿਕ, ਗੁਰੂ ਸੁਤ ਸਰ ਬਰਖਾਵੈ।
ਬੇਧਤਿ ਦੁਸ਼ਮਨ ਦੇਹਿ, ਗਿਰੇ ਧਰਿ ਪਰ ਤਰਫਾਵੈਂ।
ਤਕਿ ਤਕਿ ਗੁਲਕਾ ਹਤਹਿਂ, ਨਹੀਂ ਕੋ ਲਾਗਨ ਪਾਵੈ[1]।
ਕਰਹਿ ਚਲਾਕੀ ਚਰਨ, ਚਹੁੰਦਿਸ਼ ਚਿਤਵਿ ਚਲਾਵੈ[1]।
ਰਨਖੇਤ ਬਿਖੈ ਇਤ ਉਤ ਫਿਰਤਿ
ਫਾਂਧਤਿ ਦੌਰਤਿ ਸ਼ੱਤ੍ਰ ਹਤਿ।
ਸਭਿ ਕਰਤਿ ਬਿਲੋਕਨਿ ਜੰਗ ਕੋ
ਹੋਤਿ ਅਚੰਭੈ ਮਹਿਤ ਚਿਤ ॥੨੬॥
ਨਿਖੁਟਯੋ ਤਬੈ ਨਿਖੰਗ, ਬਾਨ ਸਭਿ ਦਿਏ ਚਲਾਈ।
ਕੋਪ ਨ ਹੋਯੋ ਸਾਂਤਿ, ਹੇਰਿ ਦੁਸ਼ਟਨ ਖੁਟਿਆਈ।
ਗਹੀ ਸਾਂਗ ਕਰ ਬਿਖੈ, ਦੌਰ ਕਰਿ ਅੰਗ ਪਰੋਏ।
ਸੀਖ ਮਾਸ ਜਿਮ ਬੇਧਿ, ਅਗਨਿ ਪਰ ਭੁੰਜਤਿ ਕੋਏ।
ਗਨ ਮਾਰਿ ਮਾਰਿ ਗੇਰਤਿ ਫਿਰਤਿ
ਫੋਰਤਿ ਛਾਤੀ ਤੁੰਡ ਅਰਿ।
ਇਮ ਪਾਇ ਧੁਮ ਰਣ ਭੂਮ ਮਹਿਂ
ਘਾਇਲ ਘੂਮਤਿ ਝੂਮਿ ਗਿਰਿ ॥੨੭॥
ਪਿਖਿ ਤੁਰਕਨ ਕਰਿ ਜ਼ੋਰ, ਆਇ ਚਹੁ ਫੇਰ, ਘੇਰ ਲਿਯ।
ਮਾਰਿ ਮਾਰਿ ਕਰਿ ਰੌਰ,
ਸਭਿਨਿ ਤਬਿ ਸ਼ਸਤ੍ਰ ਹਤਨ ਕਿਯ।
ਪੰਚਹੁ ਸਿੰਘਨਿ ਦੇਖਿ,
ਸੰਗ ਗੁਰ ਸੁਤ ਕੋ ਗਹਿ ਗਹਿ[1]।

[1]ਗੋਲੀਆਂ ਮਾਰਦੇ ਹਨ (ਵੈਰੀ ਪਰ ਗੁਰੂ ਸੁਤ) ਨੂੰ ਲਗਦੀ ਕੋਈ ਨਹੀਂ।

[1]ਗੁਰੂ ਸੁਤ) ਪੈਰਾਂ ਦੀ ਚਲਾਕੀ ਕਰਦਾ ਹੈ ਭਾਵ ਇੱਕ ਥਾਂ ਨਹੀਂ ਖੜੋਂਦਾ (ਫਿਰ) ਚੁਫੇਰੇ ਤੱਕ ਕੇ ਤੀਰ ਮਾਰਦਾ ਹੈ।

[1]ਗੁਰੂ ਸਪੁੱਤ੍ਰ ਦੇ ਨਾਲ (ਸ਼ਸਤ੍ਰ) ਫੜ ਫੜਕੇ।

ਪਹੁੰਚਤਿ ਹਤਿ ਹੱਥਜਾਰ,
ਰਿਪੁਨਿ ਕੀ ਦਿਸ਼ ਕੋ ਲਹਿ ਲਹਿ।
ਕਰਿ ਕਰਾਚੋਲ ਸਾਂਗਨ ਧਰੇ
ਅਧਿਕ ਸ਼ੀਘ੍ਰਤਾ ਧਰਤਿ ਰਣ।
ਜਨੁ ਨ੍ਰਿਭੈ ਕੇਹਰੀ ਫਿਰਤਿ ਹੈ
ਮਸਤ ਦੁਰਦ ਕੋ ਦੇਖਿ ਗਣ[1] ॥੨੮॥

[1]ਮਸਤ ਹਾਥੀਆਂ ਦੇ ਸਮੂਹ ਨੂੰ ਦੇਖਕੇ।

ਤਬਿ ਅਜੀਤ ਸਿੰਘ ਬੀਰ,
ਸਾਂਗ ਕਰ ਧਰਿ ਬਿਚਰੰਤਾ।
ਮਨਹੁਂ ਘਟਾ ਬਿਚ ਦਿਪਹਿ,
ਚੰਚਲਾ[1] ਚਮਕ ਸੁਭੰਤਾ।

[1]ਬਿਜਲੀ।

ਜਿਸ ਕੇ ਮਾਰਿ ਧਸਾਇ,
ਸ਼ੀਘ੍ਰ ਹੀ ਤਿਸ ਉਥਲੰਤਾ।
ਲੇਤਿ ਨਿਕਾਸ ਪ੍ਰਕਾਸ਼,
ਮਹਾਂ ਬਲ ਕਰਿ ਬਲਵੰਤਾ।
ਜਨੁ ਕੈਰਵਾਨ ਮਹਿਂ ਰੁਕ ਗਯੋ
ਚਕਾਵ੍ਯੂਹ[1] ਭੇਦਨਿ ਕਰਯੋ।

[1]ਚਕਾਬ੍ਯੂਹ=ਇਕ ਪ੍ਰਕਾਰ ਦੀ ਸਿਪਾਹ ਦੀ ਫੌਜੀ ਰਚਨਾ ਜਿਸ ਵਿੱਚ ਫਸਿਆ ਵੈਰੀ ਨਿਕਲ ਨਹੀਂ ਸਕਦਾ (ਦਰਬਾਰ ਸਾਹਿਬ ਜੀ ਦੀ ਪ੍ਰਕਰਮਾ ਵਿਚ ਇਕ ਨਕਸ਼ਾ ਸੰਗਮਰਮਰ ਵਿਚ ਉਕਰਿਆ ਹੋਇਆ ਹੈ)।

ਅਭਿਮੰਨ੍ਯੁ ਸ਼ੱਤ੍ਰ ਗਨ ਛੇਦ ਕਰਿ
ਛਿੰਨ ਭਿੰਨ ਛੱਤ੍ਰਿਨਿ ਦਰਯੋ[1]† ॥੨੯॥

[1]ਚਕਾ ਬ੍ਯੂਹ ਵਿਚ ਜਿਵੇਂ ਘਿਰਕੇ ਉਸ ਨੂੰ ਭੇਦਨ ਕਰਦੇ ਹੋਏ ਅਭਿਮੰਨ੍ਯੂ ਨੇ ਵੈਰੀਆਂ ਦੇ (ਯਾ ਕੈਰਵਾਂ ਦੇ) ਸਮੂਹ ਛੇਦਨ ਕੀਤੇ ਤੇ ਛੱਤ੍ਰੀਆਂ (ਯਾ ਸ਼ਸਤ੍ਰ-ਧਾਰੀਆਂ) ਨੂੰ ਦਲਦੇ ਹੋਏ ਛਿਨ ਭਿੰਨ ਕੀਤਾ (ਟੁਕੜੇ ਕੀਤਾ) (ਤਿਵੇਂ ਗੁਰੂ ਸੁਤ ਨੇ ਗਿਰਦੇ ਆਏ ਵੈਰੀ ਦਾ ਘੇਰਾ ਤੋੜ ਦਿੱਤਾ)। †ਇਹ ਕਵੀ ਜੀ ਮਨੋਕਤੀਆਂ ਨਹੀਂ ਲਿਖ ਰਹੇ, ਦਸਮੇਸ਼ ਜੀ ਦੇ ਦਰਬਾਰ ਦੇ ਕਵੀ ਸੈਨਾਪਤ ਨੇ ਸਾਹਿਬਜ਼ਾਦੇ ਅਜੀਤ ਸਿੰਘ ਜੀ ਦੇ ਜੁੱਧ ਦਾ ਹਾਲ ਐਸਾ ਹੀ ਮਹਾਨ ਬੀਰਤਾ ਵਾਲਾ ਲਿਖਿਆ ਹੈ। ਸਾਂਗ ਚਲਾਉਣ ਪਰ ਉਹ ਲਿਖਦਾ ਹੈ:-ਲੇਤ ਪਰੋਇ ਪਠਾਨ ਕੋ ਸਬਹਨ ਸਾਂਗ ਦਿਖਾਇ। ਦੇਖਤ ਹੀ ਸਬ ਕਰਤ ਹੈਂ ਅਰੇ ਖੁਦਾਇ ਖੁਦਾਇ ॥ ੧੦ ॥ ਫਿਰ ਆਪ ਦੀ ਤਲਵਾਰ ਬਾਬਤ ਲਿਖਦਾ ਹੈ:-ਲਰਤ ਸੂਰ ਸੰਗ੍ਰਾਮ ਮੇਂ ਕਰ ਲੀਨੇ ਤਲਵਾਰ। ਵਡੇ ਸੂਰ ਮਾਰੇ ਤਹਾਂ ਫਉਜਨ ਕੇ ਸਿਰਦਾਰ ॥ ੧੨ ॥ ਆਪਦੇ ਤੀਰਾਂ ਬਾਬਤ ਲਿਖਦਾ ਹੈ:-ਜਿਹ ਸਰ ਲਾਗਤ ਜਾਇ ਕੈ ਰਹਤਿ ਨਾਹਿ ਅਰਮਾਨ। ਮਾਨਹੁ ਮੰਡਪ ਖੋਖਰੋ ਗਿਰ ਗਿਰ ਪਰਤ ਪਠਾਨ। ੫੦੬।

ਇਕ ਭਟ ਬਖਤਰ ਸਹਤ, ਮਾਰ ਤਹਿਂ
ਸਾਂਗ ਧਸਾਈ।
ਰਹੀ ਨ ਅਟਕੀ ਕਹੂੰ, ਓਜ ਤੇ ਪਾਰ
ਪਰਾਈ।
ਲਗਯੋ ਨਿਕਾਸਨ ਪੁਨਹਿ, ਤੂਟਿ ਕਰਿ
ਅਰਧ ਰਹੀ ਕਰ।

ਤਤਛਿਨ ਤਿਸ ਕੋ ਡਾਰਿ, ਪਰੀ ਕਟ ਨਾਗਨ ਸੀ ਧਰ[1]।

[1]ਤਿਸੇ ਵੇਲੇ ਤਿਸ ਨੂੰ (ਧਰਤੀ ਤੇ) ਸੁੱਟ ਦਿੱਤਾ (ਉਹ ਇਉਂ ਪਈ ਹੋਈ ਦਿਸਦੀ ਸੀ) ਮਾਨੋਂ ਕੱਟੀ ਹੋਈ ਨਾਗਣੀ ਧਰਤੀ ਤੇ ਪਈ ਹੈ।

ਬਹੁ ਡਸਿ ਡਸਿ ਸ਼ੱਤ੍ਰ ਨਿਬੇਰ ਕਰਿ
ਅਰਧ ਰਹੀ ਬੀਚਹਿ ਬਰੀ।
ਗਨ ਦੁਰਜਨ ਢਿਗ ਹੁਇ ਵਾਰ ਕਰਿ
ਤੋਮਰ ਤੀਰ ਤਰਾਤਰੀ[1] ॥ ੩੦ ॥

[1]ਬਹੁਤੇ ਦੁਸ਼ਟਾਂ ਨੇ ਨੇੜੇ ਹੋਕੇ ਤੋਮਰ ਤੇ ਤਰਾਤਰੀ ਬਹੁਤ ਤੀਰਾਂ ਨਾਲ ਵਾਰ ਕੀਤਾ।

ਲਗੇ ਅੰਗ ਮਹਿਂ ਘਾਵ, ਰੁਧਰ ਬਹਿ ਦੀਰਘ ਚਾਲਾ।
ਭੀਜਯੋ ਸਰਬ ਸਰੀਰ, ਚੀਰ ਰੰਗੇ[1] ਤਤਕਾਲਾ।

[1]ਰੰਗੇ ਗਏ।

ਮਨਹੁਂ ਤੁਰਤ ਰੰਗਰੇਜ, ਰੰਗ ਕਰਿ[1] ਪਟ ਪਹਿਰਾਏ।

[1]ਛੇਤੀ ਰੰਗੇ ਹੋਏ (ਭਾਵ ਗਿੱਲੇ ਗਿੱਲੇ ਰੰਗੇ ਹੋਏ)।

ਸ਼੍ਰੋਣ ਪਿਖਯੋ ਹਰਖੰਤਿ, -ਆਜ ਧ੍ਰਮ ਛੱਤ੍ਰੀ ਪਾਏ-।
ਤਿਹ ਛਿਨ ਚਹੁਂ ਦਿਸ਼ਿ ਰਿਪੁ ਲਖੇ
ਖੜਗ ਮਜਾਨ ਤੇ ਕਾਢ ਲਿਯ।
ਗਨ ਕਾਟ ਕਾਟ ਗੇਰੇ ਧਰਨਿ
ਤਛਾ ਮੁੱਛ ਤਨ ਤਨਕ[1] ਕਿਯ ॥ ੩੧ ॥

[1]ਥੋੜੇ ਵਿਚ।

ਉੱਤੇ ਸਿੰਘ ਲਰਿ ਪੰਚ, ਸੈਂਕਰੇ ਮਾਰ ਮਰੇ ਰਣ।
ਇਤ ਅਜੀਤ ਸਿੰਘ ਰੁਪਯੋ, ਖੜਗ ਕੇ ਕਾਟਿ ਰਿਪੁਨਿ ਗਣ।
ਰੁਧਰ ਬਿਖੇ ਪਰ ਰਹੇ, ਮਨਹੁਂ ਸ਼੍ਰਮ ਤੇ ਸੁਪਤਾਏ।
ਲਾਲ ਬਿਛੌਨ ਬਿਛਾਇ, ਮਹਾਂ ਛਬਿ ਤੇ ਸੁਖ ਪਾਏ।
ਕਹਿਂ ਲਗੌਂ ਬਰਨ ਕਰਿ ਜੁੱਧ ਕੋ
ਲਿਖੌਂ ਗ੍ਰੰਥ ਬਧਤੇ ਡਰਤਿ।
ਜਿਮ ਕਰਯੋ ਗੁਰੂ ਸੁਤ ਓਜ ਤੇ
ਨਹਿਂ ਮਾਰਯੋ ਕਿਸ ਤੇ ਮਰਤਿ ॥ ੩੨ ॥
ਜਿਸ ਦਿਸ਼ ਪਰਿਹੈ ਧਾਇ; ਅਰੈਂ ਨਹਿਂ[1],

[1]ਅੜਦੇ ਨਹੀਂ।

ਭਾਜਤਿ ਹੈਂ ਅਰਿ।
ਜਤਨੁ ਕਰਹਿਂ ਸਮੁਦਾਇ -ਹਤਹਿਂ ਕਿਮ-
, ਫਿਰਤਿ ਸ਼ੀਘ੍ਰ ਕਰਿ।
ਗੁਲਕਾ ਲਗਹਿ ਨ ਕੋਇ, ਖੜਗ ਲੌ
ਪਹੁੰਚਿ ਨ ਦੇਤੰ।
ਮਾਰਿ ਮਾਰਿ ਕਰਿ ਬੀਰ, ਕਰਯੋ ਸੰਘਰ
ਬਹੁ ਖੇਤੰ।
ਕਰ ਕਰਾਚੋਲ ਜਬਿ ਟੁਟਿ ਗਯੋ, ਜਮਧਰ
ਲਈ ਨਿਕਾਸਿ ਕਰ।
ਇਕ ਹੁਤੋ ਪਾਲਕੀ ਕੇ ਬਿਖੈ, ਦੂਰਹਿਂ
ਦੇਖਤਿ ਦ੍ਰਿਸ਼ਟਿ ਧਰਿ ॥੩੩॥
ਅਨਵਰਖਾਨ ਨਬਾਬ, ਤਾਂਹਿ ਕੀ ਦਿਸ਼
ਤਬਿ ਦੌਰੇ।
ਕਰੀ ਸ਼ੀਘ੍ਰਤਾ ਅਧਿਕ, ਜਾਇ ਪਹੁੰਚੇ ਤਿਸ
ਠੌਰੇ।
ਉਦਰ ਪੁਸ਼ਟ ਮਹਿਂ[1] ਹਨੀ, ਓਜ ਤੇ ਬਹੁ
ਝਕਝੋਰੇ।
ਜਿਤ ਕਿਤ ਤੇ ਰਿਪੁ ਆਇ, ਘੇਰਿ
ਲੀਨਸਿ ਚਹੁ ਓਰੇ।
ਇਮ ਕੀਨ ਜੁੱਧ ਗਨ ਸ਼ੱਤ੍ਰੂ ਹਤਿ, ਲੋਪ ਭਏ
ਤਤਕਾਲ ਰਨ।
ਸਭਿ ਦਿਖਤਿ ਅਚੰਭੈ ਹੁਇ ਰਹੇ, ਕਹਾਂ
ਗਯੋ ਕਿਤ ਛਪਯੋ ਹਨਿ[†] ॥੩੪॥

[1]ਮੋਟੇ ਢਿੱਡ ਵਿੱਚ।

[†]ਇਸਦਾ ਅਰਥ ਇਹ ਨਹੀਂ ਕਿ ਕਿਤੇ ਲੁਕ ਗਏ। ਵੈਰੀਆਂ ਨੂੰ ਆਪਣਾ ਸਰੀਰ ਨਹੀਂ ਹੱਥ ਪੈਣ ਦਿੱਤਾ ਕਿ ਕੋਈ ਬੇਅਦਬੀ ਨਾ ਕਰਨ। ਕਿਉਂਕਿ ਅਗਲੇ ਛੰਦ ਵਿਚ ਆਪਦਾ ਹਰਿ ਧਾਮ ਪਹੁੰਚਣਾ ਕਵੀ ਜੀ ਸਪੱਸ਼ਟ ਲਿਖ ਰਹੇ ਹਨ।

ਦੋਹਰਾ:
ਇਸ ਬਿਧਿ ਗੁਰ ਨੰਦਨ ਲਰਯੋ, ਜਿਹ
ਅਜੀਤ ਸਿੰਘ ਨਾਮ।
ਸੁਜਸ ਜਗਤ ਮਹਿਂ ਪ੍ਰਗਟ ਭਾ, ਪੁਨ ਪਹੁੰਚੇ
ਹਰਿ ਧਾਮ ॥੩੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁੱਤੇ 'ਅਜੀਤ ਸਿੰਘ ਜੁੱਧ' ਬਰਨਨੰ ਨਾਮ ਏਕਊਨ ਚੱਤ੍ਵਾਰਿੰਸਤੀ ਅੰਸੂ ॥੩੯॥

## ੪੦. [ਬਾਬਾ ਜ਼ੋਰਾਵਰ ਸਿੰਘ ਜੀ ਦਾ ਜੁੱਧ]

ੳ੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੧

ਦੋਹਰਾ:

ਬਹੁਰ ਹੇਲ ਕੋ ਕਰਤਿ ਭੇ, ਚਹੁੰਦਿਸ਼ ਤੇ ਸਮੁਦਾਇ।
ਤਬਿ ਜ਼ੋਰਾਵਰ ਸਿੰਘ ਜੀ†, ਲੇ ਗੁਰ ਪਿਤਾ ਰਜ਼ਾਇ‡ ॥੧॥

†ਦੂਸਰੇ ਸਾਹਿਬਜ਼ਾਦੇ ਜੋ ਏਥੇ ਜੁਝੇ ਜੁਝਾਰ ਸਿੰਘ ਜੀ ਸਨ, ਦੇਖੋ ਰੁਤ ੨ ਅੰਸੂ ੪੪ ਅੰਕ ੩੮ ਦੀ ਹੇਠਲੀ ਟੂਕ।

‡ਨਵੀਨ ਲੇਖਕਾਂ ਨੇ ਦੂਸਰੇ ਸਾਹਿਬਜ਼ਾਦੇ ਜੀ ਦਾ ਇਸ ਵੇਲੇ ਪਾਣੀ ਮੰਗਣਾ ਵਰਣਨ ਕੀਤਾ ਹੈ ਤੇ ਇਹ ਗੱਲ ਅਸਲ ਵਾਕਿਆ ਨਹੀਂ ਹੈ। ਇਹ ਗੱਲ ਗੁਰ ਸ਼ੋਭਾ ਵਿੱਚ ਵੀ ਨਹੀਂ ਲਿਖੀ।

ਚੌਪਈ:

ਪੰਚ ਸਿੰਘ ਨਿਕਸੇ ਤਿਨ ਸੰਗ।
ਜਿਨ ਚਿਤ ਚਾਉ ਕਰਨ ਕੋ ਜੰਗ।
ਪ੍ਰਥਮ ਤੁਫੰਗਨਿ ਕੀ ਕਰਿ ਮਾਰ।
ਮਾਰ ਮਾਰ ਕਰਿ ਪਰੇ ਜੁਝਾਰ ॥੨॥
ਬਹੁਰ ਤੜਾਤੜ ਛੋੜਿ ਤਮਾਚੇ।
ਸਤਿਗੁਰ ਕੋ ਰੁਖ ਪਿਖਿ ਰਿਸ ਰਾਚੇ।
ਅਪਰ ਉਪਾਇ ਨ ਕੋ ਬਨਿ ਆਵੈ।
ਪ੍ਰਭੁ ਸਨਮੁਖ ਹੁਇ ਸੀਸ ਚੜਾਵੈਂ ॥੩॥
ਮ੍ਰਿਗ ਝੁੰਡਨਿ ਮਹਿਂ ਕੇਹਰਿ ਫਿਰੈ।
ਨ੍ਰਿਭੈ ਬੀਰ ਕਿਹ ਤ੍ਰਾਸ ਨ ਧਰੈਂ।
-ਪ੍ਰਾਨ ਬਚੈਂ- ਇਹ ਲਾਲਚ ਛੋਰਾ।
ਮਾਰਹਿ ਅੱਗ੍ਰ ਪਰੈਂ ਰਿਪੁ ਓਰਾ[1] ॥੪॥

[1]'ਅੱਗੇ ਹੋਕੇ ਵੈਰੀ ਨੂੰ ਮਾਰੀਏ' ਇਸ ਲਈ (ਵੱਧਕੇ) ਵੈਰੀ ਤੇ ਪੈਂਦੇ ਹਨ।

ਯੌਂ ਗਰਜਤਿ ਹੈਂ ਸਿੰਘ ਜੁਝਾਰੇ।
ਥਿਰੈਂ ਨ ਰਿਪੁ ਇਤ ਉਤ ਦੈਂ ਟਾਰੇ।
ਪਹੁੰਚਿ ਜਾਹਿਂ ਪਰ ਸ਼ਸਤ੍ਰ ਚਲਾਵਹਿਂ।
ਇਕ ਤੇ ਦ੍ਵੈ ਕਰਿ ਧਰਨਿ ਗਿਰਾਵਹਿਂ ॥੫॥
ਮਾਰ ਮਾਰ ਕਰਿ ਤੁਰਕ ਹਜ਼ਾਰੋਂ।
ਇਤ ਉਤ ਫਿਰਿ ਘੇਰਹਿਂ ਦਿਸ਼ ਚਾਰੋਂ।
ਤਉ ਮਰਨ ਕੀ ਸ਼ੰਕ ਨ ਜਿਨ ਕੋ।
ਕਹਾਂ ਸੂਰਤਾ ਗੁਨ ਗਨ ਤਿਨ ਕੋ[1] ॥੬॥

[1]'ਤਿਨ੍ਹਾਂ ਦੀ ਸੂਰਮਤਾ ਦੇ ਸਾਰੇ ਗੁਣ ਕੀਹ ਕਹੀਏ।

ਪਹੁੰਚਹਿ ਸਨਮੁਖ ਜਿਸ ਕਰ ਝਾਰਹਿਂ[1]।

[1]'ਜਿਸ ਦੇ ਉੱਤੇ ਹੱਥ ਝਾੜਦੇ ਹਨ।

ਗੁਰ ਪ੍ਰਤਾਪ ਤੇ ਤਤਛਿਨ ਮਾਰਹਿਂ।
ਛੁਧਤਿ ਸ਼੍ਰਮਤਿ ਦੁਖ ਤਿਹ ਛਿਨ ਟਾਰੇ।

ਓਜ ਤੇਜ ਗੁਰ ਦਯੋ ਉਦਾਰੇ ॥੭॥
ਜਯੋਂ ਨਟ ਉਛਲਤਿ ਬਾਜੀ ਪਾਵਤਿ।
ਤਯੋਂ ਬਲ ਤੇ ਏਕਲ ਚਲ ਜਾਵਤਿ।
ਜਬਿ ਲਗ ਪ੍ਰਾਨ ਤਜੇ ਨਹਿਂ ਰਨ ਮੈਂ।
ਤਬਿ ਲਗ ਹਤੈਂ ਰਿਪੁਨ ਕੇ ਤਨ ਮਹਿਂ ॥੮॥
ਮਾਰੇ ਜਾਹਿਂ ਮਰਨ ਲਗਿ ਜੇਤੇ[1]।
ਕਰਿ ਪੁਰਖਾਰਥ ਹਾਨਹਿਂ ਤੇਤੇ।
ਪੰਚਹੁੰ ਸਿੰਘ ਸੁ ਬੀਰ ਮੁਛਾਲੇ।
ਲਰਿ ਕਰਿ ਬਹੁਤਨਿ ਕੇ ਘਰ ਘਾਲੇ ॥੯॥
ਜਲ ਕੋ ਮੱਛ ਹਲਾਵਹਿ ਜੈਸੇ।
ਹਲਾ ਚਾਲ ਲਸ਼ਕਰ ਮਹਿਂ ਤੈਸੇ।
ਮਿਲਿ ਸ਼ਲਖੈਂ ਗਨ ਤੁਪਕ ਚਲਾਈ।
ਇਕ ਕੈ ਬਹੁ ਲਗਿ ਲਗਿ ਗਿਰ ਜਾਈਂ ॥੧੦॥
ਜ਼ੋਰਾਵਰ ਸਿੰਘ ਜ਼ੋਰ ਬਿਸਾਲਾ।
ਬੈਸ ਕਿਸ਼ੋਰ ਦਿਪਤਿ ਬਡ ਭਾਲਾ।
ਦੇਖਯੋ ਜਿਮ ਭ੍ਰਾਤਾ ਕੋ ਜੁੱਧ।
ਤੈਸੇ ਕਰਨਿ ਲਗਯੋ ਬਡ ਕ੍ਰੁੱਧ ॥੧੧॥
ਪਿਤਾ ਪ੍ਰਸੰਨ ਹੋਇਂ ਜਿਮ ਹੇਰਿ।
ਤਥਾ ਸ਼ੀਘ੍ਰਤਾ ਕਰਹਿ ਬਡੇਰ।
ਨਿਠੁਰ ਕੁਦੰਡ ਪ੍ਰਚੰਡ ਮਹਾਨਾ।
ਤੀਖਨ ਬਾਨ ਤਾਨ ਤੇ ਤਾਨਾ[1] ॥੧੨॥
ਦੋਹਰਾ:
ਸ਼੍ਰੀ ਜ਼ੋਰਾਵਰ ਸਿੰਘ ਜੀ, ਜ਼ੋਰਾਵਰੀ ਦਿਖਾਇ।
ਮਾਰਤਿ ਸੁਭਟ ਤੁਰੰਗ ਕੋ, ਧਰਨ ਦੇਤਿ ਉਥਲਾਇ ॥੧੩॥
ਲਲਿਤਪਦ ਛੰਦ:
ਜਿਤ ਕੋ ਜਾਇ ਹਲਾ ਹਲ ਹੋਵੇ
'ਇਹੁ ਆਵਤਿ ਲਿਹੁ ਮਾਰੀ।'

[1]ਆਪਣੇ ਮਰਨ ਤਕ ਜਿਤਨੇ ਮਾਰੇ ਜਾਂਦੇ ਹਨ।

[1]ਬਲ ਨਾਲ ਤਾਣਦੇ ਹਨ।

ਸੌ ਦੋ ਸੈ ਉਮਡਤਿ ਗਹਿ ਆਯੁਧ
ਨਗਨ ਖੜਗ ਕਰ ਧਾਰੀ ॥੧੪॥
ਸੇਲੇ ਸਾਂਗਨਿ ਤੋਮਰ ਤੀਰਨਿ
ਅਧਿਕ ਛੁਟਾਇ ਤੁਫੰਗਾ।
ਕਰਹਿਂ ਜਤਨ ਬਹੁ ਘੇਰਨ ਕੋ ਮਿਲਿ
ਇਤ ਉਤ ਧਾਇ ਨਿਸ਼ੰਗਾ ॥੧੫॥
ਲਾਖਹੁਂ ਸ਼ਸਤ੍ਰ ਚਲਤਿ ਹੈਂ ਇਸ ਬਿਧਿ
ਜਨੁ ਬਲ ਤੇ ਘਨ ਵੁੱਠੈ।
ਗੋਰੀ ਤੀਰ ਤਰਾਤਰ ਬਰਖਤਿ
ਸ਼ਬਦ ਬਡੋ ਤਬਿ ਉੱਠੈ ॥੧੬॥
ਹਾਥ ਦੇਇ ਪ੍ਰਭੁ ਰਾਖਤਿ ਸਭਿ ਤੇ
ਫਿਰਤਿ ਬੀਚ ਉਤਲਾਵਾ।
ਖੜਗ ਨਿਕਾਸੇ ਬਾਢਤਿ ਸ਼ੱਤ੍ਰੁਨਿ
ਜਯੋਂ ਲਾਗੀ ਬਨ ਦਾਵਾ ॥੧੭॥
ਛਿਨ ਮਹਿਂ ਨਿਕਸ ਜਾਤਿ ਹੈਂ ਬਿਚ ਤੇ
ਦੁਤੀ ਦਿਸ਼ਾ ਜਬਿ ਜਾਵੈਂ।
ਖੜਗ ਕੜਾਕੜ ਮਾਰ ਮਚੈ ਜਬਿ
ਮਹਾਂ ਰੌਰ ਤਬਿ ਪਾਵੈਂ ॥੧੮॥
ਜਨੁ ਖੇਲਤਿ ਹ੍ਵੈਂ ਬਾਲਕ ਸੰਗੇ
ਅਤਿ ਅਨੰਦ ਉਮਗੰਤੇ।
ਜੀਤ ਜਾਤਿ ਹੈਂ ਜਿਤ ਕਿਤ ਹ੍ਵੈ ਕੈ
ਪੁਨ ਧਾਵਤਿ ਚਪਲੰਤੇ ॥੧੯॥
ਖੜਗਨ ਕੀ ਚਹੁਂ ਦਿਸ਼ਾ ਛਾਂਵ ਭੀ
ਬਾਹਤਿ ਹੈਂ ਚਹੁੰਫੇਰੇ।
ਪਟੇ ਬਾਜ ਕੀ ਬਿੱਦਜਾ ਕਰਿ ਕਰਿ
ਘਾਤ ਕਰੇ ਕਰਿ ਗੇਰੇ ॥੨੦॥
ਬਹੀ ਰਕਤ ਕੀ ਸਲਿਤਾ ਜਿਤ ਕਿਤ
ਲੋਥਨਿ ਕੇ ਅੰਬਾਰਾ।
ਕਹੂੰ ਕਿ ਸਿਰ ਕਿੰਦਕ ਸਮ ਰੋਢਤਿ
ਕਰ ਪਗ ਡੰਡਨ ਮਾਰਾ[1] ॥੨੧॥

[1]ਕਿਤੇ ਕੁ ਸਿਰ ਗੇਂਦਾਂ ਵਾਂਗ (ਰਿੜਦੇ ਯਾ) ਰੁੜਦੇ ਫਿਰਦੇ ਹਨ ਤੇ ਹੱਥ ਪੈਰ ਭਾਵ ਬਾਹਾਂ ਤੇ ਲੱਤਾਂ (ਐਉਂ ਪਈਆਂ ਹਨ ਜਿਵੇਂ ਗੇਂਦਾਂ ਨੂੰ) ਮਾਰਨ (=ਰੇੜ੍ਹਨ) ਵਾਲੇ ਡੰਡੇ।

ਗ੍ਰਿੱਧ ਬ੍ਰਿੱਧ ਭੱਖਜਨਿ ਕਰਿ ਆਮਿਖ

ਬੈਠੀ ਕਿਤਿਕ ਨ ਡੋਲੈਂ।
ਅੰਤਰ ਸੂਰਨ ਬੁਟੀਆਂ ਉਛਲਤਿ[1]
ਯਾਂ ਤੇ ਚੀਂਕਤਿ ਬੋਲੈਂ ॥੨੨॥

[1]ਗਿਰਝਾਂ ਦੇ) ਅੰਦਰ ਸੂਰਮਿਆਂ ਦੀਆਂ ਬੋਟੀਆਂ ਉਛਲਦੀਆਂ ਹਨ।

ਕਾਕ ਕੰਕ ਕੀ ਕੂਕੈਂ ਕੂਕਹਿਂ[1]
ਜੰਬੁਕ ਬੋਲਿ ਸੁਨਾਵੈਂ।
ਐਂਚਤਿ ਲੋਥਨ ਆਮਿਖ ਕਾਟਹਿਂ
ਰੁਧਰ ਪਾਨ ਪਲ ਖਾਵੈਂ ॥੨੩॥

[1]ਕੂਕਾਂ ਕੂਕੇਂਦੀਆਂ ਹਨ।

ਭੂਤ ਪਿਸ਼ਾਚ ਪ੍ਰੇਤ ਡਕਰਾਵਤਿ
ਸ਼੍ਰੋਣਤ ਮਾਸ ਅਘਾਏ।
ਖੱਪਰ ਭਰੈਂ ਜੋਗਨੀ ਤ੍ਰਿਪਤੈਂ
ਗੁਰ ਬਿਨ ਕੌਨ ਰਜਾਏ[†] ॥੨੪॥

[†]ਰਣਭੂਮੀ ਵਿੱਚ ਸ਼ਿਕਾਰੀ ਜਾਨਵਰ ਆਉਂਦੇ ਹਨ ਸੋ ਹਿੰਦੁਸਤਾਨੀ ਕਾਵਯ ਦਾ ਸੰਕੇਤ ਹੈ ਕਿ ਰਣਭੂਮੀ ਦੇ ਵਰਣਨ ਵਿਚ ਵੀਭਤਸ ਦਰਸ਼ਨ ਕਰਾਉਣ ਲਈ ਸ਼ਿਕਾਰੀ ਜਾਨਵਰਾਂ ਪੰਛੀਆਂ ਤੇ ਗੁਪਤ ਵਯਕਤੀਆਂ ਦਾ ਜ਼ਿਕਰ ਜ਼ਰੂਰ ਕਰਨਾ। ਇਸ ਲਈ ਹਿੰਦੀ ਦੇ ਸਾਰੇ ਕਵੀ ਇਸ ਸਮੇਂ ਇਹ ਵਰਣਨ ਜ਼ਰੂਰ ਵਿਚ ਲਿਆਉਂਦੇ ਹਨ। ਜੈਸੇ ਸਰੋਵਰਾਂ ਦੇ ਵਰਣਨ ਵਿੱਚ ਹੰਸ, ਕੰਵਲ ਆਦਿ ਲਿਆਉਂਦੇ ਹਨ। ਰਣ ਮੈਦਾਨ ਦੀ ਭਯਾਨਕਤਾ ਤੇ ਵੀਭਤਸਤਾ ਦਾ ਅਸਰ ਇਸ ਵਿਚ ਦਰਸਾਇਆ ਜਾਂਦਾ ਹੈ। ਅਕਸਰ ਇਹ ਵੀਭਤਸ ਰਸ ਦਾ ਰੂਪ ਬੰਨ੍ਹਕੇ ਜੰਗ ਦੇ ਵਰਣਨ ਵਿਚ ਪਾਠਕ ਨੂੰ ਸਾਹ ਮਿਲਦਾ ਹੈ ਤੇ ਉਸ ਤੋਂ ਬਾਦ ਕਵੀ ਹੋਰ ਹਾਲ ਲਿਖਦੇ ਹਨ।

ਚਹੁੰ ਦਿਸ਼ਿ ਦੁੰਦਭਿ ਬਜਹਿਂ ਘਨੇਰੇ
ਪਟਹਿ ਢੋਲ ਸ਼ਹਿਨਾਈ।
ਬਿਸਮਹਿ ਭਏ ਦੇਖਿ ਕਰਿ ਰਣ ਕੋ
ਤੁਰਕਨ ਦਲ ਸਮੁਦਾਈ ॥੨੫॥
ਕਿੰਨਰ ਗੰਧ੍ਰਬ ਸਿੱਧ ਅਪਸਰਾ
ਹੇਰਿ ਹੇਰਿ ਹੈਰਾਨੇ।
'ਕਹਾਂ ਛੁਧਤਿ ਨਰ ਚੱਤ੍ਵਾਰਿੰਸਹਿ[1]
ਕਹਿਂ ਦਸ ਲਖ ਬਲਵਾਨੇ ॥੨੬॥

[1]ਚਾਲੀ।

ਇਤੋ ਜੰਗ ਮੰਡਜੋ ਰਿਪੁ ਮਾਰਨਿ
ਮਿਰਤਕ ਕਰੇ ਹਜ਼ਾਰੋਂ।
ਕਿਤਿਕ ਸਮੋ ਬੀਤਜੋ ਇਨ ਲਰਤੇ
ਢੇਰ ਲਗੇ ਦਿਸ਼ ਚਾਰੋਂ' ॥੨੭॥
ਜ਼ੋਰਾਵਰ ਸਿੰਘ ਬਡ ਜ਼ੋਰਾਵਰ
ਕਰਿ ਕਰਿ ਜ਼ੋਰ ਦਿਖਾਯੋ।
ਮਾਰਿ ਹਜ਼ਾਰੋਂ ਰਿਪੁ ਗਨ ਕੋ ਪੁਨ
ਜੰਗ ਬੀਚ ਲੁਪਤਾਯੋ ॥੨੮॥

ਦੇਖਿ ਰਹੇ ਦੁਸ਼ਮਨ ਦਸ ਦਿਸ਼ ਕੋ
ਭਯੋ ਅਦ੍ਰਿਸ਼ਟਿ ਤਦਾਈ।
ਜੁਗ ਨੰਦਨ ਜਬਿ ਜੂਝੇ ਰਣ ਮਹਿਂ
ਸਿੰਘਨ ਅਰਜ਼ ਲਗਾਈ ॥੨੯॥
'ਮਹਾਂਰਾਜ ! ਅਬਿ ਦੇਖਤਿ ਕਜਾ ਹਹੁ
ਨਿਕਸਹੁ ਤਜਹੁ ਅਖਾਰਾ।
ਦਗ਼ਾ ਦੁਸ਼ਟ ਲੈ ਕੀਨਸਿ ਪਕਰਨ
ਕੈ ਰਨ ਕਰਨ ਸੰਘਾਰਾ ॥੩੦॥
ਹਮੋ ਸਾਰਖੇ ਸਿਖ ਲੱਛ ਹੋਵਹਿਂ
ਕੁਸ਼ਲੀ ਤੁਮਹਿਂ ਸਰੀਰਾ।
ਘਨੇ ਜੰਗ ਘਾਲਜੋ ਘਮਸਾਨਾ
ਲਾਖਹੁਂ ਹਤਿ ਕਰਿ ਬੀਰਾ ॥੩੧॥
ਜਿਤੇ ਵਹਿਰ ਨਿਕਸੇ ਲਰਿਬੇ ਹਿਤ
ਅੰਤ ਸਮੈਂ ਸਭਿ ਹੋਏ।
ਲਾਖਹੁਂ ਦਲ ਦੇਖਹੁ ਅਬਿ ਉਮਡੇ
ਚਹੈਂ ਦੁਰਗ ਪਰ ਢੋਏ' ॥੩੨॥
ਸੁਨਿ ਸਤਿਗੁਰ ਬਿਕਸੇ ਸ਼੍ਰੀ ਮੁਖ ਤੇ[†]
'ਦਿਖਹੁ, ਤਜੈ ਹਮ ਬਾਨਾ।'

[†]ਕੌਣ ਹੈ ਜੋ ਇਸ ਮਹਾਨ ਵਿਸ਼ਾਲ ਵਜਕਤੀ ਦੇ ਦਿਲ ਦਾ ਅੰਦਾਜ਼ਾ ਲਾ ਸਕਦਾ ਹੈ। ਰਾਜਧਾਨੀ ਤਬਾਹ ਹੋ ਚੁੱਕੀ ਹੈ, ਲਸ਼ਕਰ ਖਪ ਚੁੱਕਾ ਹੈ, ਪਰਵਾਰ ਵਿਛੁੜ ਚੁੱਕਾ ਹੈ, ਪਜਾਰੇ ਮਰ ਚੁੱਕੇ ਹਨ, ਲਾਇਕ ਹੋਣਹਾਰ ਸੂਰਮੇ ਪੁੱਤ੍ਰ ਅੱਖਾਂ ਦੇ ਸਾਹਮਣੇ ਸਚਖੰਡ ਜਾ ਚੁੱਕੇ ਹਨ, ਫਿਰ ਇਕ ਅਥਰੂ ਨਹੀਂ ਕਿਰਦੀ, ਹੌਸਲਾ ਨਹੀਂ ਹਾਰਦਾ, ਦਿਲ ਝਵੀਂ ਨਹੀਂ ਛਾਉਂਦੀ, ਬੀਰਤਾ ਦਾ ਕਮਾਲਰਸ ਇਸ ਵੇਲੇ ਭੀ ਹਸਾ ਰਿਹਾ ਹੈ ਤੇ ਹੋਰ ਜੁੱਧ ਦੇ ਉਤਸਾਹ ਨਾਲ ਉੱਚਿਆਂ ਕਰ ਰਿਹਾ ਹੈ। ਦਸਮੇਂ ਸਤਿਗੁਰੂ ਜੀ ਦੀ ਸ਼ਖਸੀਅਤ ਨੂੰ ਉਨ੍ਹਾਂ ਦੇ ਜੀਵਨ ਹੁਲਾਰੇ ਤੇ ਅਮਿੱਤ ਉਮਾਹ ਤੇ ਓਜ ਨੂੰ ਫਿਰ ਰੂਹਾਨੀ ਕਮਾਲ ਤੇ ਅਲੂਹੀਅਤ ਨੂੰ ਸਮਝ ਸਕਣਾ ਬੜਾ ਕਠਨ ਹੈ।

ਧਰਜੋ ਧਨੁਖ ਪਰ ਕੂਦਤਿ ਤਜਾਗਜੋ
ਗਮਨਜੋਂ ਗਾਜ ਸਮਾਨਾ ॥੩੩॥
ਅੱਗ੍ਰ ਵਧੇ ਆਵਤਿ ਜੇ ਗੜ੍ਹ ਕੋ
ਗਿਰੇ ਨਰਨ ਉਥਲੈ ਕੈ।
ਦਸ ਹਜ਼ਾਰ ਕੋ ਪ੍ਰਾਨ ਅੰਤ ਭਾ
ਰਹੇ ਮਨੋ ਸੁਪਤੈ ਕੈ ॥੩੪॥
ਬਿਸਮ ਭਏ ਠਟਕੇ[1] ਦਲ ਅਰਿ ਕੇ
ਅੱਗ੍ਰ ਨ ਕੋ ਭਟ ਹੋਵਾ।
ਮਹਾਂ ਗਜ਼ਬ ਕੋ ਲਗਜੋ ਤਮਾਚਾ
ਅਦਭੁਤ ਅਤਿਸ਼ੈ ਜੋਵਾ ॥੩੫॥

[1]ਠਿਟਕ ਗਏ।

ਦੂਰ ਦੂਰ ਕਰਿ ਫਰਕ ਥਿਰੇ ਸਭਿ
ਕਹੈਂ 'ਨਿਕਟ ਨਹਿਂ ਜਾਵੋ।
ਨਿਕਟ ਢੁਕੇ ਤਤਕਾਲ ਪ੍ਰਾਨ ਹਤਿ
ਨਾਹਕ ਜਾਨ ਗਵਾਵੋ ॥ ੩੬ ॥
ਆਪੇ ਨਿਕਸ ਪਰੈਂ ਹ੍ਵੈਂ ਹਤਿ ਅਬਿ
ਦੇਰ ਨ ਜਾਨਹੁ ਕੋਈ।
ਬੀਤ ਗਯੋ ਲਰਤੇ ਦਿਨ ਸਾਰੋ
ਆਨਿ ਜਾਮਨੀ ਹੋਈ ॥ ੩੭ ॥
ਤਿਮਰ ਬਿਖੈ ਦਿਹੁ ਦੂਰ ਤਲਾਵਾ[1]
ਘੇਰ ਰਖਹੁ ਚਹੁੰ ਘਾਈ'।
ਇਮ ਮਤ ਕਰਿ ਕੈ ਹਟਕ ਰਹੇ ਤਬਿ
ਠਾਨਿ ਅਧਿਕ ਤਕਰਾਈ ॥ ੩੮ ॥
ਭੈ ਧਰਿ ਨਿਕਟ ਨ ਹੋਵਨ ਪਾਵੈਂ,
ਦੂਰ ਦੂਰ ਕਰਿ ਘੇਰਾ।
ਬਿਸਮਾਵਤਿ ਬਾਤਨ ਕੋ ਕਰਿਕੇ
'ਇਮ ਗੁਰ ਹਿੰਦ ਬਡੇਰਾ ॥ ੩੯ ॥
ਲਾਖਹੁੰ ਲਸ਼ਕਰ ਲਰਿ ਅਟਕਾਏ
ਸੁਨੇ ਸੰਗ ਨਰ ਚਾਲੀ।
ਕਈ ਹਜ਼ਾਰ ਲਾਖ ਲੌ ਲਖੀਅਤਿ
ਘਾਇਲ ਮਰੇ ਬਿਸਾਲੀ' ॥ ੪੦ ॥
ਇੱਤਯਾਦਿਕ ਬਹੁ ਭਨੈਂ ਬਾਰਤਾ,
ਬੈਠਿ ਰਹੇ, ਕੋ ਠਾਂਢੇ।
ਗਹਿ ਆਯੁਧ ਸਵਧਾਨ ਹੋਇ ਕਰਿ
ਫਿਰਤਿ ਚਹੂੰ ਦਿਸ਼ਿ ਗਾਢੇ ॥ ੪੧ ॥
ਅਰਧ ਨਿਸ਼ਾ ਕੋ ਗਮਨਤਿ ਆਏ
ਸਕਲ ਦਿਵਸ ਲਰਿ ਹਾਰੇ।
ਕੁਛਨ ਚਲ੍ਯੋ ਬਸ ਸ਼੍ਰਮਿਤ ਭਏ ਸਭਿ
ਭੂਖ ਤ੍ਰਿਖਾ ਤਨ ਧਾਰੇ ॥ ੪੨ ॥
ਅਪਰ ਕੌਨ ਮਹਿਂ ਸ਼ਕਤਿ ਇਤੀ
ਕਰਿ ਲਾਖਹੁੰ ਸੰਗ ਲਰਾਈ।
ਸੁਕਚਤਿ ਰਹੇ ਨ ਅਜ਼ਮਤ ਕਰਤੇ
ਕਲੀ ਕਾਲ ਵਰਤਾਈ ॥ ੪੩ ॥

[1]ਰਾਤ ਦੀ ਗਸ਼ਤੀ ਫੌਜ ਦਾ ਪਹਿਰਾ। [ਤੁ:, ਤਲਾਯਾ]।

ਹੁਕਮ ਅਕਾਲ ਪੁਰਖ ਕੋ ਮਾਨਤਿ
ਕਰਾਮਾਤ ਕਲਿ ਕਾਲਾ।
ਨਹਿਂ ਦਿਖਾਵਨੀ ਨੀਕੀ ਮਾਨਹਿਂ,
ਰਾਖਨ ਗੋਪ ਬਿਸਾਲਾ ॥ ੪੪ ॥
ਦਸ ਹਜ਼ਾਰ ਇਕ ਬਾਰ ਮਾਰ ਕਰਿ
ਪੁਨ ਨ ਕੀਨਿ ਦਲ ਨਾਸ਼ਾ।
ਰਾਗ ਦ੍ਵੈਖ ਤੇ ਹਰਖ ਨ ਸ਼ੋਕਾ
ਮਨ ਸਮਤਾ ਜਿਸ ਬਾਸਾ ॥ ੪੫ ॥
ਸਭਿ ਕੁਟੰਬ ਤੇ ਭਏ ਨਿਰਾਲਮ
ਸ਼ੋਕ ਨ ਲੇਸ਼ ਉਪਾਵਾ।
ਸਰਬ ਕਲਾ ਸਮਰਥ ਗੁਰ ਪੂਰਨ
ਚਹੈਂ ਸੁ ਲੇਹਿਂ ਬਨਾਵਾ ॥ ੪੬ ॥
ਅਜਰ ਜਰਨ ਅਸ ਗੁਰ ਬਿਨ ਕਿਸ ਮਹਿਂ
ਛਿਮਾ ਧਰਮ ਅਪਰਾਧੂ[1]।
ਬ੍ਰਹਮ ਗਜਾਨ †ਆਵਸਥਾ ਕੀ ਗਤਿ
ਦਿਖਰਾਈ ਸ਼ੁਭ ਸਾਧੂ[1] ॥ ੪੭ ॥

[1]ਅਪਰਾਧੀਆਂ ਤੇ ਛਿਮਾ ਦਾ ਧਰਮ ਧਾਰਨਾ।

†ਗੁਰ ਸਿਖਾਂ ਨੂੰ ਕਵੀ ਜੀ ਦੇ ਵਰਤੇ ਪਦ 'ਬ੍ਰਹਮ ਗਜਾਨ' ਦਾ ਅਰਥ ਇਸ ਟਿਕਾਣੇ ਤੇ ਸਮਝਣਾ ਚਾਹੀਏ। ਨਿਰੇ ਵਾਚ ਗਜਾਨੀ ਨੂੰ ਬ੍ਰਹਮ ਗਜਾਨੀ ਕਹਿਣਾ ਮਹਾਨ ਪਾਪ ਹੈ। ਇਹ ਪਦ ਕਵੀ ਜੀ ਨੇ ਮਹਾਨ ਉੱਚਾ ਸੁੱਚਾ ਤੇ ਪਵਿੱਤ੍ਰ ਕਰ ਦਿੱਤਾ ਹੈ ਇਥੇ ਵਰਤਕੇ। ਕ੍ਰਿਯਾ ਕਰਦਾ ਲਿਪਾਇਮਾਨ ਨਾ ਹੁੰਦਾ, ਦੁੱਖ ਤੇ ਦੁੱਖ ਝੱਲਦਾ ਤੇ ਸਰਬਸ ਅਰਪਦਾ ਅਡੋਲ ਰਹਿੰਦਾ ਤੇ ਅਕਾਲ ਪੁਰਖ ਨਾਲ ਮਿਲਿਆ ਗਜਾਨੀ, ਬ੍ਰਹਮ ਗਜਾਨੀ ਕਹਾ ਸਕਦਾ ਹੈ।

[1]ਬ੍ਰਹਮ ਗਿਆਨੀ ਦੀ ਸ਼ੁਭ ਅਵਸਥਾ ਦੀ ਹਾਲਤ ਸਾਧੂਆਂ ਨੂੰ ਦਿਖਲਾਈ ਹੈ। (ਅ) ਅਥਵਾ ਸ਼ੁਭ ਸਾਧੂਆਂ ਨੂੰ।

ਧੰਨ ਧੰਨ ਸਤਿਗੁਰ ਕੀ ਮਹਿਮਾ
ਕੌਨ ਭੇਵ ਅਸ ਜਾਨੈ।
ਸਰਬੱਗਜਨਿ ਕੀ ਗੂਢ ਬਾਰਤਾ
ਕਿਮ ਅਲਪੱਗਜ ਬਖਾਨੈ[1] ॥ ੪੮ ॥

[1]ਸਰਬੱਗ (ਪੁਰਖਾਂ) ਦੀ ਗੁਪਤ ਗੱਲ ਨੂੰ ਅਲਪੱਗ ਕਿਵੇਂ ਕਹਿ ਸਕਦੇ ਹਨ।

ਬਾਰਬਾਰ ਸਿੰਘਨਿ ਕੇ ਕਹਿਬੇ
ਨਿਕਸਨ ਕੀ ਕਰਿ ਤਜਾਰੀ।
ਚਹੈਂ -ਖਾਲਸੇ ਦੇਂ ਅਬਿ ਟੀਕਾ
ਘਾਲੀ ਘਾਲ ਉਦਾਰੀ- ॥ ੪੯ ॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਸ਼੍ਰੀ ਜ਼ੋਰਾਵਰ ਸਿੰਘ ਜੰਗ' ਪ੍ਰਸੰਗ ਬਰਨਨੰ ਨਾਮ ਚਤ੍ਵਾਰਿੰਸਤੀ ਅੰਸੂ ॥ ੪੦ ॥

## ੪੧. [ਪੰਥ ਨੂੰ ਗੁਰਤਾ। ਚਮਕੌਰੋਂ ਨਿਕਲਣਾ]

੪੦<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੪੨

ਦੋਹਰਾ:

ਸੰਧਜਾ ਭਈ ਬਿਭੀਖਨਾ[1], ਬੋਲਤਿ ਬ੍ਰਿੰਦ ਗੁਮਾਯ[2]। [1]ਭਜਾਨਕ। [2]ਗਿੱਦੜ [ਸੰਸ:, ਗੋਮਾਯ]।

ਪੰਚ ਬੀਰ ਗੁਰ ਤੀਰ ਤਬਿ, ਤਿਨ ਕਵਿ ਨਾਮ ਸੁਨਾਇ ॥੧॥

ਸ੍ਵੈਯਾ ਛੰਦ:

ਦਯਾ ਸਿੰਘ ਅਰੁ ਧਰਮ ਸਿੰਘ ਜੀ
ਮਾਨ ਸਿੰਘ ਤੀਜੋ ਬਰ ਬੀਰ।
ਸੰਗਤ ਸਿੰਘ, ਸੰਤ ਸਿੰਘ ਪੰਚਮ,
ਤਿਨਹੁ ਬਿਠਾਯੋ ਦੇ ਕਰਿ ਧੀਰ।
ਗੁਰਤਾ ਅਰਪਨਿ ਲਗੇ ਖਾਲਸੇ†
ਪੰਚ ਸਿੰਘ ਤਹਿਂ ਸੋਹਿਂ ਸ਼ਰੀਰ।

†ਗੁਰੂ ਜੀ ਦੇ ਵਿਸ਼ਾਲ ਤੇ ਉੱਚ ਦਿਮਾਗ ਨੇ ਆਪਣੀ ਵਜਕਤੀ ਤੇ ਆਪਣੇ ਆਦਰਸ਼ ਨੂੰ ਪ੍ਰਿਥਵੀ ਤੇ ਅਮਰ ਰੂਪ ਦੇ ਦਿੱਤਾ ਸੀ, ਇਸ ਵਾਸਤੇ ਆਨੰਦਪੁਰ ਦੇ ਕਿਲ੍ਹੇ ਵਿਚ ਬੀ ਅੰਤ ਤਕ ਜੂਝਦੇ ਰਹਿਣ ਦਾ ਦਾਈਆ ਸੀ ਤੇ ਅੱਜ ਵੀ ਪੁੱਤ੍ਰਾਂ ਤਕ ਸ਼ਹੀਦ ਕਰਾ ਦਿੱਤੇ ਤੇ ਆਪ ਬੀ ਰਣ ਵਿਖੇ ਜੂਝਦੇ ਸ਼ਰੀਰ ਤਜਾਗਨ ਨੂੰ ਤਜਾਰ ਹਨ। ਗੁਰੂ ਜੀ ਨੇ ਆਪਣਾ ਆਦਰਸ਼ ਬੰਨ੍ਹ ਕੇ 'ਖਾਲਸੇ' ਦੇ ਰੂਪ ਵਿਚ ਮੂਰਤੀਮਾਨ ਕਰ ਦਿੱਤਾ ਹੈ, ਜਿਸ ਨੇ ਸਦਾ ਜੀਉਣਾ ਹੈ। ਜਿਤਨੀ ਸੂਰਤਾ, ਕੁਰਬਾਨੀ, ਨਿਰਭੈਤਾ ਅੱਜ ਦਿਖਾਈ ਹੈ ਅਤੇ ਧਰਤੀ ਪਰ ਵਿਚਰਨ ਵਾਲੇ ਆਪਣੇ ਅਮਰ ਰੂਪ='ਖਾਲਸਾ' ਵਿੱਚ ਤਾਕਤ ਭਰੀ ਹੈ ਓਹ ਗੁਣ ਖਾਲਸੇ ਵਿਚ ਸਦਾ ਲਈ ਭਰੇ ਗਏ। ਜੋ ਕੁਝ ਅੱਜ ਗੁਰੂ ਜੀ ਨੇ ਕੀਤਾ ਹੈ ਇਹ ਕੌਮੀ ਕੈਰੈਕਟਰ (ਆਚਰਣ) ਬਣ ਗਿਆ। ਕੀਹ ਦੋਵੇਂ ਘੱਲੂਘਾਰੇ, ਕੀਹ ਸ਼ਖਸੀ ਸ਼ਹੀਦੀਆਂ, ਕੀਹ ਨੁਸ਼ਹਿਰੇ ਦਾ ਜੁੱਧ; ਕੀਹ ਸਾਰਾ ਗੜ੍ਹੀ ਤੇ ਗੈਲੀ ਪੋਲੀ, ਖਾਲਸੇ ਵਿਚ ਇਹ ਚਮਕੌਰ ਦਾ ਅੱਜ ਦਾ ਸਾਕਾ ਸਦਾ ਕੌਮੀ ਕੈਰੈਕਟਰ ਹੋਕੇ ਚਮਕਿਆ। ਸਿੰਘ ਦਾ ਆਦਰਸ਼ ਇਹ ਜੰਗ ਹੋ ਗਿਆ ਤੇ ਖਾਲਸੇ ਨੇ ਐਸੇ ਸਮਿਆਂ ਤੇ ਅਹਿੱਲ ਸੂਰਮਤਾ ਦਿਖਾਈ ਹੈ।
ਹੁਣ ਦੇਖੋ ਗੁਰੂ ਜੀ ਜੇ ਚਮਕੌਰ ਤੋਂ ਨਿਕਲਣ ਲੱਗੇ ਹਨ ਤਾਂ ਬੀ ਆਪਣੇ ਬੱਧੇ ਅਸੂਲ ਦਾ ਚਮਤਕਾਰ ਦੱਸਦੇ ਹਨ। ਪੰਜ ਪਿਆਰੇ ਪੰਥ ਰੂਪ ਵਿਚ ਕਹਿ ਰਹੇ ਹਨ ਕਿ ਆਪ ਜ਼ਰੂਰ ਹੁਣ ਚਲੇ ਜਾਓ ਤੇ ਆਪ ਪ੍ਰਵਾਣ ਕਰ ਰਹੇ ਹਨ। ਇਸ ਕਰੜੇ ਵੇਲੇ ਆਪ ਜਾਣ ਤੋਂ ਪਹਿਲੋਂ ਆਪਣੇ ਸਰੂਪ ਖਾਲਸੇ ਨੂੰ ਗੱਦੀ ਦੇਣ ਲੱਗੇ ਹਨ, ਅਰਥਾਤ ਖਾਲਸੇ ਨੂੰ ਗੁਰਤਾ ਦੇ ਕੇ ਆਪਣਾ ਵਿਦਤ ਅਮਰ ਸਰੂਪ ਸਦਾ ਧਰਤੀ ਤੇ ਰੱਖਣ ਲੱਗੇ ਹਨ।

'ਪੰਚਹੁ ਮਹਿਂ ਨਿਤ ਵਰਤਤਿ ਮੈਂ ਹੌਂ
ਪੰਚ ਮਿਲਹਿਂ ਸੇ ਪੀਰਨ ਪੀਰ ॥੨॥
ਗੁਰ ਘਰ ਕੀ ਮਿਰਜਾਦਾ ਪੰਚਹੁ
ਪੰਚਹੁ ਪਾਹੁਲ ਪੂਰਬ ਪੀਨ[1]। [1]ਪੀਤਾ।
ਹੁਇ ਤਨਖਾਹੀਆ ਬਖਸ਼ਹਿਂ ਪੰਚਹੁ,
ਪਾਹੁਲ ਦੇਂ ਮਿਲਿ ਪੰਚ ਪ੍ਰਬੀਨ।
ਲਖਹੁ ਪੰਚ ਕੀ ਬਡ ਬਡਿਆਈ
ਪੰਚ ਕਰਹਿਂ ਸੋ ਨਿਫਲ ਨ ਚੀਨ।
ਭੋਜਨ ਛਾਦਨ ਪੰਚਨ ਅਰਪਹਿ
ਅਰਜ਼ ਕਰਹਿ ਤਿਨ ਬਾਂਛਤਿ ਲੀਨ'
॥੩॥

ਇਮ ਪਾਂਚਨ ਕੀ ਮਹਿਮਾ ਕਹਿ ਕੈ
ਤੀਨ ਪ੍ਰਕ੍ਰਮਾ ਫਿਰਿ ਕਰਿ ਦੀਨਿ।
ਅਰਪੇ ਸ਼ਸਤ੍ਰ ਜਿਗਾ ਅਰੁ ਕਲਗ਼ੀ
ਨਿਜ ਕਰ ਤੇ ਸਿਰ ਬੰਧਨਿ ਕੀਨਿ।
ਸ਼ਸਤ੍ਰ ਗਾਤਰੇ ਤਬਿ ਪਹਿਰਾਏ
ਕਟ ਕਸਾਇ ਕਰਿ ਬਿਲਮ ਬਿਹੀਨ।
ਸ੍ਰੀ ਵਾਹਿਗੁਰੂ ਜੀ ਕਾ ਖਾਲਸਾ†
ਫਤੇ ਵਾਹਿਗੁਰੂ ਜੀ ਕੀ ਚੀਨ ॥੪॥

†ਪਾ:-ਵਾਹਿਗੁਰੂ ਜੀ ਕਾ ਸ਼੍ਰੀ ਖਾਲਸਾ।

ਪੰਚਹੁੰ ਸਿੰਘਨਿ ਹਾਥ ਜੋਰਿ ਕਹਿਂ
'ਰਾਵਰਿ ਚਰਨਨ ਅਰਪੇ ਸੀਸ।
ਹਮ ਜੈਸੇ ਤੁਮ ਕਹੁ ਜਨ ਲਾਖਹੁਂ,
ਹਮ ਕੋ ਤੁਮ ਏਕੈ ਜਗਦੀਸ਼।
ਬ੍ਰਿੰਦ ਕ੍ਰਿਪਾਲ ਕ੍ਰਿਪਾ ਕਰਿ ਤਾਰੇ
ਰਾਮਚੰਦ ਜਿਮ ਕਾਨਨ ਕੀਸ[1]।
ਜਿਮ ਤੁਮ ਬਡੇ, ਬਡੀ ਬਡਿਆਈ
ਕੌਨ ਸਕੈ ਲਖਿ ਸਭਿ ਗੁਨ ਧੀਸ਼[1]'† ॥੫॥

[1]ਬਨ ਦੇ ਬਾਂਦਰ।

[1]ਗੁਣਾਂ ਦੇ ਸ੍ਵਾਮੀ ਹੋ। [ਸੰਸ:, ਗੁਣਾਧੀਸ਼]। †ਸਿੰਘਾਂ ਦੇ ਪਿਆਰ ਦਾ ਕਮਾਲ ਤੱਕੋ। ਗੁਰਿਆਈ ਪਾ ਕੇ ਬੀ ਕਿਤਨੇ ਨੀਵੇਂ ਹੋ ਰਹੇ ਹਨ ਅਰ ਨਿਜ ਨੂੰ ਹੀ ਸਿੱਖ ਜਾਣ ਰਹੇ ਹਨ।

ਇਮ ਸੁਨਿ ਸ਼੍ਰੀ ਮੁਖ ਤੇ ਫੁਰਮਾਯਹੁ
'ਹਤਨ ਰਿਪੁਨ ਕੋ ਬਨਿ ਸਵਧਾਨ।
ਤਰਕਸ਼ ਭਰੇ ਪਰੇ ਜੋ ਹੇਰਹੁ
ਆਨੇ ਖੱਚਰ ਪਰ ਗਨ ਬਾਨ।
ਬਰਖਾ ਕਰਹੁ ਚਾਰ ਹੂੰ ਓਰਨ
ਮੁਰਚਾ ਬੰਦੀ ਮਹਿਂ ਤੁਰਕਾਨ।
ਲੇ ਲੇ ਆਡਿਨ ਟਿਕੇ ਬਡੇ ਬਰਿ
ਜੇ ਦੀਖਤਿ ਸੇ ਕੀਜਹਿ ਹਾਨ[1] ॥੬॥

[1]ਜੋ ਵੱਡੇ (ਲੋਕ) ਵੜੇ ਬੈਠੇ ਹਨ ਓਟਾਂ ਲੈ ਲੈਕੇ, ਜੇਹੜੇ (ਉਨ੍ਹਾਂ ਚੋਂ) ਦਿੱਸ ਪੈਣ ਮਾਰ ਦਿਓ। (ਅ) ਬੜੇ ਬਰਿ=ਜੋ ਵੱਡੇ ਬਲੀ ਹਨ।

ਅਰੇ ਰਹੋ ਗਢ ਮਹਿਂ ਤੁਮ ਦੋਨਹੁਂ
ਹਮ ਨਿਕਸਹਿਂ ਸਭਿ ਕੇ ਬਚ ਮਾਨਿ।
ਤੀਨਹੁਂ ਸਿੰਘ ਸੰਗ ਰਹਿਂ ਹਮਰੇ
ਦਯਾ ਸਿੰਘ ਇਕ ਬੁੱਧਿ ਮਹਾਨ।
ਇਨ ਕਰਨੇ ਹੈਂ ਕਾਰਜ ਕੇਤਿਕ

ਦੇਸ਼ ਬਿਦੇਸ਼ਨਿ ਮਹਿਂ ਚਲਿ ਜਾਨ।
ਨੌਰੰਗ ਕੋ ਇਕ ਰੰਗ ਰਹੈ ਨਹਿਂ[1],
ਪਠਿ ਇਸ ਕੋ ਹਮ ਕਰਿ ਹੈਂ ਹਾਨ ॥੭॥

[1]ਨੁਰੰਗੇ ਦਾ ਹੁਣ ਇਕ ਰੰਗ ਬੀ ਨਹੀਂ ਰਹਿਣਾ ਭਾਵ ਤੇਜ ਹਾਨ ਹੋ ਜਾਏਗਾ।

ਮਾਨ ਸਿੰਘ ਬਡ ਬੀਰ ਧਰਮ ਸਿੰਘ[1]'

[1]ਏਥੋਂ ਤਾਈਂ ਤ੍ਰੈ ਗਿਣੇ ਹਨ ਜੋ ਨਾਲ ਰਹਿਣਗੇ ਧਰਮ ਸਿੰਘ, ਮਾਨ ਸਿੰਘ ਤੇ ਦਇਆ ਸਿੰਘ।

ਇਮ ਕਹਿ ਕਰਿ ਉਰ ਆਨਦ ਧਾਰਿ।
ਦੂਰ ਦੂਰ ਲਗਿ ਜੰਗ ਪਰੇ ਮ੍ਰਿਤੁ
ਹੋਤਿ ਪੁਕਾਰ ਹਜ਼ਾਰ ਸੁਮਾਰ[1]।

[1]ਜ਼ਖਮੀਆਂ ਦੀ।

ਕਈ ਹਜ਼ਾਰਨ ਕਈ ਤਲਾਵੇ[1]
ਫਿਰੈਂ ਚੁਗਿਰਦੇ ਧੌਂਸ ਧੁੰਕਾਰ।

[1]ਪਹਿਰੇਦਾਰ ਫੌਜ ਦੇ ਦਸਤੇ।

ਕਈ ਹਜ਼ਾਰ ਹੇਲ ਕੋ ਉਮਡੇ
ਜਥਾ ਚੰਦ ਉਡਗਨ ਪਰਵਾਰ ॥੮॥
ਅੰਧਕਾਰ ਮਹਿਂ ਉਦਤਿ ਨਿਸਾਕਰ[1]
ਖਿਰੀ ਚਾਂਦਨੀ ਚਹੁ ਦਿਸ਼ ਚਾਰੁ।

[1]ਚੰਦ੍ਰਮਾ।

ਕਰਯੋ ਬਿਲੋਕਨ ਜਿਤ ਕਿਤ ਲਸ਼ਕਰ
ਫੈਲ ਪਰਯੋ ਜਨ ਪਾਰਾਵਾਰ[1]।

[1]ਸਮੁੰਦ੍ਰ।

ਧੁਖਤਿ ਪਲੀਤੇ ਬੜਵਾ ਲਾਟਨ[1],

[1]ਮਾਨੋ) ਬੜਵਾ ਦੀਆਂ ਲਾਟਾਂ ਹਨ।

ਬਾਜੀ ਨੱਕ੍ਰ[1] ਕਿ ਨੇਜੇ ਮਾਰ[2]।

[1]ਘੋੜੇ ਮਗਰਮੱਛ ਹਨ। [2]ਨੇਜ਼ੇ ਸਰਪ ਹਨ।

ਗਿਰ ਮੈਨਾਕ ਦੁਰਗ ਸਮ ਲਖੀਯਤਿ[1]
ਇਮ ਸਤਿਗੁਰ ਚਹੂੰ ਓਰ ਨਿਹਾਰਿ ॥੯॥

[1]ਕਿਲਾ ਮੇਨਾਕ ਪਹਾੜ ਵਾਂਙੂੰ ਜਾਣੀਦਾ ਹੈ [ਮੈਨਾਕ=ਹਿਮਾਲੇ ਦਾ ਪੁੱਤ੍ਰ ਇਕ ਪਹਾੜ ਹੈ ਜੋ ਇੰਦ੍ਰ ਤੋਂ ਡਰਕੇ ਸਮੁੰਦ੍ਰ ਵਿਚ ਜਾ ਲੁਕਿਆ ਸੀ]।

ਪੰਚਹੁ ਮਹਿਂ ਕਲ਼ਗੀ ਕਿਹ ਦੀਨਸਿ
ਸੋ ਨਿਰਨੈ ਸੁਨੀਐ ਮਨ ਲਾਇ।
ਸੰਤ ਸਿੰਘ[†] ਖੱਤ੍ਰੀ ਸਿਖ ਸ਼ੁਭ ਮਤਿ
ਥਾਪਯੋ ਪੰਚਹੁ ਮਹਿਂ ਬਡਿਆਇ।

[†]ਗੁ: ਪ੍ਰ: ਸੂਰਜ ਦੇ ਛਾਪੇ ਦੇ ਨੁਸਖੇ ਵਿਚ ਇਸ ਥਾਵੇਂ ਇਕ ਟੂਕ ਭਾਈ ਸੰਤ ਸਿੰਘ ਜੀ ਸੰਬੰਧੀ ਹੇਠਾਂ ਦਿੱਤੀ ਹੈ:- 'ਸੰਤ ਸਿੰਘ ਅਰੋੜਾ ਮਾਝੇ ਦੇਸ ਪੱਟੀ ਨਗਰ ਦਾ ਨਿਵਾਸੀ ਸੀ ਇਸ ਦੇ ਪੁੱਤ੍ਰ ਹਾੜਾ ਸਿੰਘ ਨੂੰ ਹੁਕਮਨਾਮਾ ਬਖਸ਼ੀਸ਼ ਹੋਇਆ, ਜੋ ਹੁਣ ਤੱਕ ਤਿਸਦੀ ਸੰਤਾਨ ਪਾਸ ਹੈ।' ਹੋਰ ਖੋਜ ਇਸ ਸੰਬੰਧੀ ਇਹ ਹੈ ਕਿ ਹਾੜਾ ਸਿੰਘ ਪਸ਼ੌਰ ਜਾ ਵਸਿਆ ਸੀ, ਓਥੇ ਇਹ ਹੁਕਮਨਾਮਾ ਹੈ ਜੋ ਹੁਣ ਮਾਈ ਬੁਤਕੀ ਪਾਸ ਹੈ, ਘਰ ਭਾ: ਉਤਮ ਸਿੰਘ ਦਾ ਹੈ, ਕੂਚਾ ਭਾਈਆਂ, ਮਹੱਲਾ ਗੰਜ। ਅਸਾਂ ਨੇ ਇਸ ਹੁਕਮਨਾਮੇ ਦੇ ਦਰਸ਼ਨ ਕੀਤੇ ਹਨ, ਇਸ ਤੋਂ ਤਾਂ ਪਤਾ ਭਾ: ਸੰਤ ਸਿੰਘ ਜੀ ਦਾ ਹੀ ਚਲਦਾ ਹੈ, ਪਰ ਵਿਚਾਰ ਇਹ ਹੈ ਕਿ ਭਾ: ਸੰਤ ਸਿੰਘ ਚਾਹੋ ਅਰੋੜ ਬੰਸੀ ਸੀ ਚਾਹੋ ਖੱਤ੍ਰੀ ਬੰਸੀ, ਚਾਹੋ ਕਲ਼ਗੀ ਜਿਗਾ ਭਾਈ ਸੰਤ ਸਿੰਘ ਦੇ ਲੱਗੀ ਤੇ ਚਾਹੋ ਭਾ: ਸੰਗਤ ਸਿੰਘ ਦੇ, ਜੋ ਕੁਛ ਕੀਤਾ ਗਿਆ ਖਾਲਸੇ ਦੀ ਹੈਸੀਅਤ ਵਿਚ ਖਾਲਸੇ ਪ੍ਰਤੀ, ਹੋਯਾ। ਜਾਤ ਭੇਦ, ਦੇਸ਼ ਭੇਦ ਤਾਂ ਖਾਲਸੇ ਵਿਚ ਸਤਿਗੁਰੂ ਜੀ ਨੇ ਮੇਟ ਦਿੱਤਾ ਸੀ। ਸੋ ਦੁਇ ਸਾਹਿਬ ਭਾਈ ਸੰਤ ਸਿੰਘ ਤੇ ਭਾਈ

ਸੰਗਤ ਸਿੰਘ ਜੀ ਸਾਡੇ ਸਤਿਕਾਰ ਯੋਗ ਖਾਲਸਾ ਹਨ। ਚਮਕੌਰ ਦਾ ਹਰ ਸ਼ਹੀਦ ਰਹਿੰਦੀ ਦੁਨੀਆਂ ਤੱਕ ਸਿੱਖ ਕੌਮ ਦਾ ਫਖਰ ਤੇ ਆਦਰਸ਼ਕ ਹੈ ਤੇ ਹਿੰਦੁਸਤਾਨ ਦੀ ਬੀਰਤਾ ਦਾ ਚਾਨਣ ਮੁਨਾਰਾ ਹੈ।

ਤਿਸ ਕੋ ਗੁਰਤਾ ਅਰਪਨ ਕੀਨਸਿ
ਪ੍ਰਥਮ ਖਾਲਸੇ ਮਹਿਂ ਤਿਨ ਪਾਇ।
ਸ਼ਸਤ੍ਰ ਬੰਧਾਇ ਬਿਠਾਇ ਅਟਾਰੀ
ਗੁਰੂ ਫਤੇ ਬੋਲੇ ਹਰਖਾਇ ॥੧੦॥
ਕਿਤਿਕ ਕਹਤਿ ਸੰਗਤ ਸਿੰਘ ਬੰਗਸੀ
ਬੰਗਸ ਦੇਸ਼ ਬਿਖੈ ਤੇ ਆਇ[†]।

[†]ਗੁਰ ਬਿਲਾਸ (ਕ੍ਰਿਤ ਭਾਈ ਸੁੱਖਾ ਸਿੰਘ) ਵਿਚ ਭਾਈ ਸੰਗਤ ਸਿੰਘ ਜੀ ਨੂੰ ਗੱਦੀ ਦਿੱਤੀ ਲਿਖਿਆ ਹੈ।

ਤਿਸ ਕੋ ਕਰਜੋ ਸਥਾਪਨ ਤਿਸ ਛਿਨ
ਗੁਰਤਾ ਦਈ ਜਿਗਾ ਪਹਿਰਾਇ।
ਸਤਿਗੁਰ ਕੇ ਸਿਖ ਦੋਨਹੁਂ ਗੁਰਮੁਖ
ਤਿਨ ਮਹਿਂ ਕੋਊ ਥਪਜੋ ਬਨਾਇ।
ਤਿਸ ਪਰ ਬਾਦ ਨਹੀਂ ਕੁਛ ਬਰਨਹੁਂ
ਦੋਨਹੁਂ ਕੇ ਲਿਹੁ ਚਰਨ ਮਨਾਇ ॥੧੧॥
ਸੁਨਹੁਂ ਕਥਾ ਆਗੇ ਜਿਮ ਬਰਤੀ
ਚਹੁਂਦਿਸ਼ਿ ਧੁਨਿ ਦੁੰਦਭਿ ਸਮੁਦਾਇ।
ਕਿਤ ਦਿਸ਼ਿ ਚਾਹਤਿ ਹੇਲ ਘਾਲਿਬੇ
ਕਿਤ ਦਿਸ਼ ਮੁਰਚੇ ਕੋ ਨਿਕਟਾਇ[1]।

[1]ਮੋਰਚੇ ਦੇ ਨੇੜੇ ਹੁੰਦੇ ਹਨ (ਵੈਰੀ)।

ਕੂਕ ਪੁਕਾਰੈਂ ਕੇਤਿਕ ਦੌਰੇ
ਹਲਾਹੂਲ ਤੇ ਰੌਰ ਉਠਾਇ।
ਡਰਤਿ ਨਿਕਟ ਕੋ ਪਹੁਂਚਿ ਨ ਸੱਕਈ[1]

[1]ਭਾਵੇਹ ਕਿ ਚਮਕੌਰ ਗੜੀ ਦੇ ਨੇੜੇ ਨਹੀਂ ਹੁੰਦੇ ਤਲਾਵਾ ਦੇਣ ਵਾਲੇ।

ਤੱਕਈ[1] ਤੀਰਨ ਤੇ ਮਰਿ ਜਾਇ ॥੧੨॥

[1]ਦੇਖਦਿਆਂ ਹੀ।

ਸਾਵਧਾਨ ਬਨ ਦੇਤਿ ਤਲਾਵਾ[1]

[1]ਪਹਿਰਾ।

ਦੁੰਦਭਿ ਆਗੇ ਬਜਤਿ ਚਲੰਤਿ।
ਛੁਟਹਿ ਤੁਫੰਗ ਖਤੰਗ ਕਿਲੇ ਦਿਸ਼ਿ
ਪੌਰ ਤੁਰੰਗਮ ਸ਼ਬਦ ਉਠੰਤਿ।
ਜਬਿ ਕੋ ਦਸ ਹਜ਼ਾਰ ਇਕ ਸਰ ਸੋਂ
ਮਾਰਜੋ ਪਰਜੋ ਨ ਅੱਗ੍ਰ ਵਧੰਤਿ।
ਬਹੁਰ ਜਾਮਨੀ ਸਮੈ ਬਿਲੋਕਜੋ
ਨਿਜ ਨਿਜ ਥਾਨ ਥਿਰੇ ਡਰਪੰਤਿ ॥੧੩॥
ਕਰਹਿਂ ਪ੍ਰਤੀਖਨ[1] -ਹੁਇ ਭੁਨਸਾਰੇ

[1]ਉਡੀਕ ਕਰਦੇ ਹਨ (ਵੈਰੀ)।

ਗਢ ਪਰ ਹੇਲਾ ਕਰਹਿਂ ਉਦਾਰ।
ਮਰੇ ਸਿੰਘ ਕੁਛ ਥੋਰੇ ਅਟਕੇ
ਲਾਖੋਂ ਲਰ ਲਸ਼ਕਰ ਸੰਘਾਰਿ-।
ਇਮ ਸਭਿ ਥਾਪ ਰਹੇ ਥਿਰ ਹ੍ਵੈ ਕਰਿ
ਸ਼੍ਰਮਤਿ ਭਏ ਤਨ ਆਲਸ ਧਾਰਿ।
ਗੁਰੂ ਜੰਗ ਕੋ ਕਰਹਿਂ ਸਰਾਹਨਿ
'ਬਡੋ ਬਹਾਦੁਰ ਬਹੁ ਹੁਸ਼ੀਆਰ' ॥੧੪॥
ਇਤ ਸਤਿਗੁਰ ਅਰ ਪੰਚੇ ਸਿੰਘਨਿ[†]

[†]ਅਜੇ ਹਾਲ ਗੁਰੂ ਜੀ ਦੇ ਚਮਕੌਰੋਂ ਬਾਹਰ ਨਿਕਲਣ ਤੋਂ ਪਹਿਲੇ ਦਾ ਚਲ ਰਿਹਾ ਹੈ, ਇਸ ਕਰਕੇ ਪੰਜਾਂ ਸਿੱਖਾਂ ਦਾ ਤੀਰ ਚਲਾਉਣਾ ਕਿਹਾ ਹੈ।

ਤੀਰ ਤੁਫੰਗਨਿ ਕਰਹਿਂ ਪ੍ਰਹਾਰ।
ਨਿਕਟ ਦਿਖਤਿ ਕੈ ਹਤਹਿਂ ਤਲਾਵੈ[1]

[1]ਪਹਿਰੇਦਾਰਾਂ ਨੂੰ।

ਲਗਿ ਲਗਿ ਗਿਰਹਿਂ ਤੁਰੰਗ ਸਵਾਰ।
ਤ੍ਰਿਪਤਿ ਨ ਹੋਤਿ ਜੰਗ ਕਹੁ ਕਰਿ ਕਰਿ
ਰਣ ਪ੍ਰਿਯ ਸ਼ੱਤ੍ਰਨਿ ਗਨ ਦੇ ਹਾਰ।
ਆਟਣ ਪਰੇ ਅੰਗੁਸ਼ਟ ਅੰਗੁਰੀ[1]

[1]ਗੰਢਾਂ ਪੈ ਗਈਆਂ ਅੰਗੂਠੇ ਤੇ ਉਂਗਲੀ ਵਿਚ।

ਐਂਚਤਿ ਪਨਚ ਓਜ ਕੋ ਧਾਰਿ ॥੧੫॥
ਤਜੇ ਹਜ਼ਾਰਹੁਂ ਸਰ ਬਰਖਾਏ
ਪੁਨ ਪੰਚਹੁਂ ਸਿੰਘ ਬਿਨਤੀ ਕੀਨਿ।
'ਨਿਕਸਹੁ ਸ਼੍ਰੀ ਪ੍ਰਭੁ ! ਸਮੋ ਭਲੋ ਅਬਿ
ਹਠ ਕੋ ਤਜਹੁ ਕਰੇ ਰਿਪੁ ਹੀਨ।
ਦੇਖਹੁ ਸਗਰੇ ਸਿੰਘ ਗਏ ਖਪਿ
ਇਕ ਰਾਵਰ ਕੇ ਪੰਥ ਅਧੀਨ[1]।

[1]ਪੰਥ (ਵਧਣਾ) ਆਪ ਦੇ ਅਧੀਨ ਹੈ।

ਜਹਾਂ ਥਿਰਹੁ ਪੁਨ ਰਚਹੁ ਹਜ਼ਰਾਹੁਂ
ਥਿਰਹਿ ਖਾਲਸਾ ਜਗਤ ਪ੍ਰਬੀਨ' ॥੧੬॥
ਇੱਤਜਾਦਿਕ ਬਹੁ ਬਾਰ ਕਹਜੋ ਸਭਿ
ਹਾਥ ਜੋਰਿ ਸਿਰ ਰਹੇ ਨਿਵਾਇ[1]।

[1](ਸਿੱਖ) ਨਿਵਾ ਰਹੇ।

ਕ੍ਰਿਪਾ ਦ੍ਰਿਸ਼ਟਿ ਪਿਖਿ ਬਿਕਸੇ ਸਤਿਗੁਰ
'ਰਣ ਮਾਰਨਿ ਮਰਣੋ ਬਨਿ ਆਇ।
ਪੰਥ ਹੋਨਿ ਕੀ ਸੋਚ ਨ ਧਰੀਅਹਿ
ਕ੍ਰਿਪਾ ਅਕਾਲ ਕਾਲਕਾ ਮਾਇ[†]।

[†]ਕਾਲਕਾ ਲਈ ਦੇਖੋ ਰੁਤ ੩ ਅੰਸੂ ੧੨ ਦੇ ਅੰਤ ਦੀ ਟੂਕ।

ਪ੍ਰਥਮ ਖਾਲਸੇ ਕੋ ਬਚ ਮਾਨਜੋਂ
ਤਜਿ ਅਨੰਦ ਪੁਰਿ ਬਿਲਮ ਨ ਲਾਇ

॥੧੭॥
ਅਬਿ ਹਮ ਕਜੋਂ ਨਹਿਂ ਮਾਨਹਿਂ ਕਹਿਬੋ
ਮਮ ਹਿਤ ਤਜਾਗੇ ਸਿੱਖਨਿ ਪ੍ਰਾਨ।
ਤੁਮ ਦੋਨਹੁੰ ਤਜਾਗਹੁ ਤਰ ਸਰ ਖਰ[1] — [1]ਦੋਵੇਂ ਚਲਾਓ ਬਹੁਤੇ ਤਿਖੇ ਤੀਰ।
ਕਬਹੁੰ ਤੁਫੰਗ ਛੋਰਿ ਕਰਿ ਹਾਨ।'
ਇਮ ਕਹਿ ਕਰਿ ਅਰੁ ਥਾਪੀ ਦੇ ਕਰਿ
ਦੋਨਹੁੰ ਬੰਕੇ ਬੀਰ ਮਹਾਨ।
ਗੁਰ ਸਮਸਰ ਬਯ, ਸ਼ਮਸ ਗੁਰੂ ਸਮ,
ਪਰੇ ਦੂਰ ਤੇ ਸਮ ਪਹਿਚਾਨ ॥੧੮॥
ਹਾਥ ਜੋਰਿ ਗੁਰ ਚਰਨ ਕਮਲ ਪਰ
ਸਿਰ ਕੋ ਬਾਰ ਬਾਰ ਤਬਿ ਲਾਇ।
ਭਏ ਸੁਚੇਤ ਮਝਾਰ ਅਟਾਰੀ
ਤੂਰਨ ਤੀਰ ਤੁਫੰਗ ਚਲਾਇ।
ਉਤਰੇ ਆਪ ਕ੍ਰਿਪਾਲ ਤਰੇ ਕਹੁ
ਤੀਨਹੁੰ ਸਿੰਘ ਸੰਗ ਨਿਜ ਲਜਾਇ।
ਪੌਰ ਠੌਰ ਕੀ ਓਰ ਨ ਗਮਨੇ
ਦ੍ਵਾਰ ਅਲਪ ਜਿਸ ਪ੍ਰਵਿਸ਼ੇ ਆਇ[1] — [1]ਛੋਟਾ ਬੂਹਾ ਜਿੱਥੋਂ ਦੀ ਆਕੇ ਪ੍ਰਵੇਸ਼ੇ ਸਨ।
॥੧੯॥
ਪਿਛਵਾਈ ਸੋ ਸਕਲ ਘਰਨ ਤੇ
ਸਨੇ ਸਨੇ ਤਹਿਂ ਗੇ ਭਗਵਾਨ।
ਤਕਰੇ ਤਹਾਂ ਕਿਵਾਰ ਅਸੰਜਤਿ
ਸਾਂਕਰ ਦਿਢ ਕੈ ਕੁਲਫ ਮਹਾਨ।
ਦੇਖਿ ਦਯਾ ਸਿੰਘ ਕਰ ਤੇ ਖੋਜੇ
ਨਹਿਂ ਨਿਕਸਨ ਕੋ ਦ੍ਵਾਰ ਦਿਖਾਨ।
ਵਾਕ ਕਹਜੋ 'ਗਾਢੋ ਇਹ ਮੁੰਦਤਿ[1] — [1]ਜੰਦਰੇ ਲੱਗੇ ਹਨ।
ਕਿਤ ਕੁਲੀਦ[1] ਅਬਿ ਪੱਯਤਿ ਪਾਨ — [1]ਕੁੰਜੀ।
॥੨੦॥
ਸਾਂਕਰ ਕੁਲਫ ਪੀਨ ਦਿਢ ਲੋਹਾ
ਬਲ ਤੇ ਨਹਿਂ ਟੂਟਹਿ ਲਖਿ ਲੀਨ।
ਬਡੇ ਪੌਰ ਕੇ ਨਿਕਟ ਮੋਰਚੇ
ਢੁਕੇ ਹਜ਼ਾਰਹੁੰ ਆਲਸ ਹੀਨ।
ਢਹੈ ਭੀਤ ਦਰ ਨਯੋ[1] ਬਨਾਵਹਿਂ — [1]ਨਵਾਂ ਦਰਵਾਜ਼ਾ।

ਲਗਹਿ ਬਿਲਮ ਲਿਹੁ ਰਾਵਰ ਚੀਨਿ।
ਹੁਕਮ ਜਥਾ ਫੁਰਮਾਵਨ ਕਰਿਹੋ
ਤਥਾ ਕਾਰ ਹਮ ਕਰਹਿਂ ਸੁ ਚੀਨ' ॥੨੧॥
ਸੁਨਿ ਕਰਿ ਸ਼੍ਰੀ ਸਤਿਗੁਰ ਤਿਸ ਛਿਨ ਮਹਿਂ
ਬਾਮ ਚਰਨ ਕੀ ਠੋਕਰ ਮਾਰ।
ਤੋਰਜੋ ਕੁਲਫ ਛੋਰ ਦਈ ਸਾਂਕਰ[1]
ਨਿਕਸਨ ਕੋ ਹ੍ਵੈ ਕੈ ਤਬਿ ਤਜਾਰ।
ਤੀਨੋ ਸਿੰਘਨ ਸਨ ਫੁਰਮਾਯਹੁ
'ਇਹ ਤਾਰਾ ਤੁਮ ਲੇਹੁ ਨਿਹਾਰ[1]।
ਹਮ ਤੇ ਬਿਛਰਹੁ ਪੰਥ ਨ ਪਾਵਹੁ[1]
ਤਬਿ ਗਮਨੌਂ ਇਤ ਕੋ ਧ੍ਰਿਤਿ ਧਾਰਿ ॥੨੨॥
ਕਰਹੁ ਸੇਧ ਇਸ ਤਾਰੇ ਦਿਸ਼ ਕੋ
ਹਮ ਕੋ ਖੋਜ ਲੇਹੁ ਤਿਤ ਜਾਇ।
ਰਾਤਿ ਬਿਖੈ ਜੇ ਮੇਲ ਨ ਹੋਵੈ
ਭਈ ਪ੍ਰਭਾਤਿ ਮਿਲਹੁ ਤਬਿ ਆਇ।
ਚਿੰਤ ਨ ਕਰੀਅਹਿ ਤ੍ਰਾਸ ਨ ਧਰੀਅਹਿ
ਖੇਹ ਰਿਪੁਨ ਕੀ ਆਂਖਨ ਪਾਇ।
ਪਰਹੁ ਨ ਦ੍ਰਿਸ਼ਟਿ, ਅਨਿਸ਼ਟਿ ਨਸ਼ਟ ਹੁਇ[1],
ਪ੍ਰਾਪਤਿ ਇਸ਼ਟ ਬਰਿਸ਼ਟ[1] ਸਦਾਇ' ॥੨੩॥

[1]ਸੰਗਲੀ।
[1]ਸਿਤਾਰੇ ਦੀ ਸੇਧ।
[1]ਜੇ ਰਾਹ ਨਾ ਲੱਭੇ।
[1]ਵਿਘਨ ਅਥਵਾ ਅਮੰਗਲ ਨਾਸ਼ ਹੋ ਜਾਣਗੇ।
[1]ਤੁਸਾਨੂੰ) ਸਦੀਵ ਆਪਣਾ ਇਸ਼ਟ ਤੇ ਪੂਜਨੀਕ ਪ੍ਰਾਪਤ ਹੋਵੇਗਾ; ਭਾਵ ਮੈਨੂੰ ਆਣ ਮਿਲੋਗੇ। [ਸੰਸ:, ਇਸ਼ਟ=ਪਿਆਰਾ। ਵਾਂਛਿਤ। ਵਰਿਖ੍ਹ=ਪੂਜਨੀਕ, ਸ੍ਰੇਸ਼ਟ]।

ਇੱਤਯਾਦਿਕ ਸਭਿ ਭੇਦ ਬਤਾਯੋ
ਧਰਮ ਸਿੰਘ ਤੇ ਦਰ ਖੁਲ੍ਹਵਾਇ।
ਤਾਕੀ ਅਲਪ ਕਿਵਾਰ ਉਘਾਰੇ
ਨਿਕਸੇ ਪ੍ਰਥਮ ਪ੍ਰਭੂ ਹਰਖਾਇ।
ਸਿੰਘ ਤੀਨ ਪਸ਼ਚਾਤ ਵਹਿਰ ਭੇ
ਸਨੇ ਸਨੇ ਤ੍ਰਾਸਨਿ ਬਿਸਰਾਇ।
ਲਸ਼ਕਰ ਪਰਜੋ ਜਹਾਂ ਕਹਿਂ ਦੇਖਜੋ
ਧੁਖਹਿਂ ਪਲੀਤੇ ਤੁਪਤ ਚਲਾਇਂ ॥੨੪॥
ਸ਼੍ਰੀ ਗੁਰ ਗੋਬਿੰਦ ਸਿੰਘ ਹਠੀਲਾ

ਧਨੁਖ ਕਠੋਰ ਘੋਰ ਕਰ ਲੀਨ।
ਕਰੇ ਨਿਰੀਛਨ ਈਛਨ[1] ਤੇ ਸਰ
ਤੀਛਨ ਭੀਛਨ ਆਛੇ ਬੀਨ[1]।
ਤਰਕਸ਼ ਭਰਜੋ ਕਰਜੋ ਕਟ ਕਸਿਬੋ
ਧਰਜੋ ਖੜਗ ਖਰ ਜਮਧਰ ਚੀਨ।
ਪੇਸ਼ ਕਬਜ਼ ਧਰਿ ਜੁਗਲ ਤਮਾਂਚੇ
ਕਮਰਕਸਾ ਬਹੁ ਕੀਨ ਪ੍ਰਬੀਨ ॥੨੫॥

[1]ਨੇਤ੍ਰਾਂ ਨਾਲ ਵੇਖਕੇ।
[1]ਚੁਣਕੇ।

ਦੋਹਰਾ:
ਸ਼ਸਤ੍ਰ ਬਸਤ੍ਰ ਬਹੁ ਮੋਲ ਕੇ, ਦਿਪਤਿ ਪ੍ਰਭੂ
ਕੀ ਕ੍ਰਾਂਤ।
ਜਬਰ ਜਵਾਹਰ ਜੇਵਰਨਿ, ਲਾਖਹੁੰ ਕੇ
ਅਵਦਾਤਿ[1] ॥੨੬॥

[1]ਉੱਜਲ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁੱਤੇ 'ਚਮਕੌਰ ਨਿਕਸਨ' ਪ੍ਰਸੰਗ ਬਰਨਨੰ ਨਾਮ ਏਕ ਚੱਤ੍ਵਾਰਿੰਸਤੀ ਅੰਸੂ ॥੪੧॥

## ੪੨. [ਮਾਛੀਵਾੜਾ]

੪੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੩

ਦੋਹਰਾ:

ਪਰਖਾ ਲਘੁ[1] ਸੋ ਉਲੰਘ ਕਰਿ, ਖਰੇ ਭਏ ਬਲਵੰਤ। [1]ਛੋਟੀ ਜਿਹੀ ਖਾਈ।
ਪੁਨ ਸਿੰਘਨ ਕੇ ਸੰਗ ਇਮ, ਬੋਲੇ ਸ਼੍ਰੀ ਭਗਵੰਤ ॥੧॥

ਸ੍ਵੈਯਾ ਛੰਦ:

'ਅਬਿ ਹਮ ਰੌਰਾ ਚਾਹਤਿ ਪਾਯੋ
ਗਹਿ ਸ਼ਸਤ੍ਰਨਿ ਹੋਵਹੁ ਸਾਵਧਾਨ।
ਸੁਧਿ ਕੋ ਦੇ ਕਰਿ ਸਗਰੇ ਲਸ਼ਕਰ
ਉਲੰਘਹਿਂ ਡੇਰੇ ਕਰਹਿਂ ਪਯਾਨ[1]।' [1]ਡੇਰਿਆਂ ਨੂੰ ਲੰਘਕੇ ਚੱਲਣਾ ਕਰਾਂਗੇ।
'ਯੌਂ ਕਹਿ ਊਚੀ ਧੁਨਿ ਤੇ ਬੋਲੇ
ਦੇ ਹਾਥਨ ਤਾੜੀ ਭਗਵਾਨ।
'ਹਿੰਦੁਨਿ ਪੀਰ ਚਲ੍ਯੋ ਅਬਿ ਨਿਕਸ੍ਯੋ
ਘੇਰਹੁ ਤੁਮ ਮਹਿਂ ਜੋ ਬਲਵਾਨ' ॥੨॥
ਤੀਨ ਬਾਰ ਸ਼੍ਰੀ ਮੁਖ ਤੇ ਕਹਿ ਕਰਿ
ਦੂਰ ਦੂਰ ਲੌ ਬਾਕ ਸੁਨਾਇ।
ਦੌਰੇ ਏਕ ਬਾਰ ਸੁਨਿ ਰੌਰਾ
ਬਾਮ ਦਾਹਨੇ ਸਨਮੁਖ ਆਇ।
ਦਸ ਹਜ਼ਾਰ ਕੋ ਫਿਰਤਿ ਤਲਾਵਾ[1] [1]ਪਹਿਰੇ ਦੀ ਫੌਜ।
ਸੁਨਿ ਅਵਾਜ਼ ਧਾਏ ਚਿਤਚਾਇ।
ਦੋਇ ਮਸਾਲੈਂ ਜ੍ਵਲਤਿ ਅਗਾਰੀ
ਆਵਤ ਪਿਖਿ ਗੋਬਿੰਦ ਸਿੰਘ ਰਾਇ
॥੩॥
ਧਨੁਖ ਬਿਖੇ ਸੰਧੇ ਦ੍ਵੈ ਖਪਰੇ
ਤਾਨ ਕਾਨ ਲੌ ਦਏ ਚਲਾਇ।
ਗਏ ਗਾਜ ਸਮ ਕਟੀ ਮਸਾਲਾ
ਪੁਨ ਭਟ ਬੇਧਿ ਦਿਏ ਉਥਲਾਇ।
ਪਰ੍ਯੋ ਰੌਰ ਚਹੁਂਦਿਸ਼ਿ ਤੇ ਉਮਡੇ
'ਮਾਰਹੁ ਗਹਹੁ' ਪੁਕਾਰਤਿ ਆਇ।
ਹਯ ਦੌਰੇ ਖੁਰ ਖੇਹ ਉਡੀ ਬਹੁ
ਅੰਧ ਧੁੰਧ ਹ੍ਵੈ ਗੋ ਇਕ ਭਾਇ ॥੪॥
ਮਚ੍ਯੋ ਕੁਲਾਹਲ ਭਿੜੇ ਭੇੜ ਭਟ

ਆਪਸ ਮਹਿਂ ਚਲਿਗੇ ਹੱਥਜਾਰ।
ਛੁਟੀ ਤੁਪਕ, ਤੋਮਰ ਤਰ[1] ਤੀਰਨ
ਤਰਵਾਰਨਿ ਜੁਟਿਗੇ ਕਰਿ ਮਾਰ।
ਪਿਤਾ ਪੂਤ ਕੋ ਸਿਰ ਮੈਂ ਝਾਰਤਿ
ਪੂਤ ਪਿਤਾ ਕੇ ਤਨ ਪਰ ਝਾਰਿ।
ਭ੍ਰਾਤ ਭ੍ਰਾਤ ਕੇ ਚਚਾ ਭਤੀਜਾ
ਸਖਾ ਸਖੇ ਕੇ ਬਹਿ ਤਰਵਾਰ ॥ ੫ ॥
ਜਥੇਦਾਰ ਕੋ ਹਨਜੋ ਸਿਪਾਹੀ,
ਮਾਰ ਸਿਪਾਹੀ ਕੋ ਜਥਿਦਾਰ।
ਨਹੀਂ ਪਛਾਨ ਪਰਸਪਰ ਕੋਈ
ਕਜਾਮਤ ਰਾਤ[1] ਭਈ ਤਿਸ ਬਾਰ।
ਭਏ ਕਤਲ ਸਿਰ ਧਰ ਕਿਹ ਕਰ ਪਗ
ਕੇਤਿਕ ਦਰੜੇ ਕਰਹਿਂ ਪੁਕਾਰ।
ਕਹਿਂ ਲਗਿ ਕਹੌਂ ਬਿਤੀ ਤੁਰਕਨਿ ਪਰ
ਬਿਨ ਮਾਰੇ ਮਰਿ ਗਏ ਗਵਾਰ ॥ ੬ ॥
ਭਯੋ ਸਥਾਰ ਖੇਤ ਰਣ ਅੰਤਰ
ਹਯ ਜੋਧਾ ਮਰਿਗੇ ਸਮੁਦਾਇ।
ਲੋਥ ਪੋਥਨਾ ਜਿਤ ਕਿਤ ਹੋਵਤਿ
ਜੋਵਤਿ[1] ਬਡ ਅੰਬਾਰ ਲਗਾਇ।
ਜਿਮ ਪੁਤਲੀ ਕੋ ਘਾਲ ਖੇਲ ਬਹੁ
ਲਰਵੈ ਕੈ ਇਕ ਥਲ ਧਰਵਾਇ[1]।

ਮਨਹੁਂ ਜਨਨਿ ਨਹਿਂ ਜਨੇ ਕਬਹੁਂ ਇਹੁ
ਮਰਿ ਕਰਿ ਪਰੇ ਢੇਰ ਸਮੁਦਾਇ ॥ ੭ ॥
ਪਰਬਤ ਆਦਿਕ ਦੇਸ਼ਨ ਵਾਸੀ
ਭਈ ਬਿਨਾਸ਼ੀ ਚਮੂੰ ਬਿਸਾਲ।
ਜਾਮ ਏਕ ਲਗ ਬਾਜਯੋ ਲੋਹਾ
ਮਨਹੁ ਲੁਹਾਰ ਸੁ ਘੜੇ ਉਤਾਲ।
ਜਹਿਂ ਕਹਿਂ ਸ਼ਬਦ ਸ਼ਸਤ੍ਰ ਕੋ ਸੁਨੀਅਤਿ
ਮਨਹੁਂ ਅਨੇਕ ਬਨੀ ਟਕਸਾਲ।
ਭਈ ਆਖਰੀ ਬ੍ਰਿੰਦ ਗ਼ਾਰਕੀ[1],
ਚਹੁਂਦਿਸ਼ਿ ਥਲ ਚਮਕੌਰ ਕਰਾਲ ॥ ੮ ॥

[1]ਬਹੁਤ।

[1]ਪਰਲੋ ਦੀ ਰਾਤ।

[1]ਦਿੱਸਦੇ ਹਨ।

[1]ਮਾਨੋਂ ਬਹੁਤੀਆਂ ਪੁਤਲੀਆਂ, ਲੜਾਈ ਦਾ ਤਮਾਸ਼ਾ ਕਰਨ ਪਿੱਛੋਂ ਇਕ ਥਾਂ (ਕੱਠੀਆਂ ਕਰਕੇ) ਧਰ ਦਿੱਤੀਆਂ ਹਨ।

[1]ਬਹੁਤੀ ਗ਼ਰਕੀ ਭਾਵ ਬੜਾ ਹੀ ਹਨੇਰ ਮੱਚ ਗਿਆ।

ਸਤਿਗੁਰ ਦਲ ਕੇ ਹੁਇ ਇਕ ਪਾਸੇ
ਨਿਕਸਿ ਗਏ ਰਿਪੁ ਦ੍ਰਿਗ ਰਜ ਡਾਰਿ।
ਦੁਤਿਯ ਦਿਸ਼ਾ ਕਹ ਤੀਨਹੁਂ ਸਿੰਘ ਜੁ
ਬਿਛਰੇ ਪ੍ਰਭੁ ਤੇ ਭਏ ਸੁ ਪਾਰ।
ਗਢ ਅੰਤਰ ਦੁਇ ਸਿੰਘ† ਤਿਸੀ ਬਿਧਿ

†ਤਵਾ: ਖਾ: ਵਿੱਚ ਲਿਖਿਆ ਹੈ ਕਿ ਚਮਕੌਰ ਸਾਹਿਬ ਵਿੱਚ ਸੰਤ ਸਿੰਘ ਸੰਗਤ ਸਿੰਘ ਤੋਂ ਛੁਟ ਰਾਮ ਸਿੰਘ, ਕੇਹਰ ਸਿੰਘ, ਸੰਤੋਖ ਸਿੰਘ, ਦੇਵਾ ਸਿੰਘ ਚਾਰੇ ਚਹੁੰ ਬੁਰਜਾਂ ਵਿਚ ਬਿਠਾਏ, ਜੀਵਨ ਸਿੰਘ ਤੇ ਕਾਠਾ ਸਿੰਘ ਨਗਾਰਾ ਵਜਾਉਂਦੇ ਰਹਿਣ ਤੇ ਥਾਪਿਆ। ਗੋਯਾ ਦੋ ਨਹੀਂ ਅੰਦਰ ੮ ਸਿੰਘ ਛੱਡਕੇ ਗਏ ਹਨ।

ਤਜੈਂ ਤੁਫੰਗ ਸ਼ੀਘ੍ਰਤਾ ਧਾਰਿ।
ਨਿਕਟ ਨ ਪਹੁਚੇ ਡਰ ਧਰਿ ਅਰਿ ਥਿਰ
ਮਰੇ ਚਹੂੰ ਦਿਸ਼ ਪਰੇ ਸਥਾਰ ॥ ੯ ॥
ਸ਼੍ਰੀ ਗੋਬਿੰਦ ਸਿੰਘ ਨਿਕਸੇ ਬਾਹਰਿ
ਸਭਿ ਲਸ਼ਕਰ ਤੇ ਹੁਇ ਕਰਿ ਪਾਰ।
ਸਵਾ ਕੋਸ ਚਲਿ ਗਏ ਝੀਲ[1] ਮਹਿਂ

[1]ਛੰਭ।

ਤਹਾਂ ਤਰੋਵਰ ਜੰਡ ਨਿਹਾਰ।
ਬੈਠਿ ਗਏ ਤਹਿਂ ਬਿਤੀ ਦੇਰ ਕੁਛ
ਦ੍ਵੈ ਨਰ ਮਹਿਖੀ[1] ਖੋਜਨਹਾਰ।

[1]ਮੱਝੀਆਂ।

ਇਕ ਮਾਲਿਕ ਇਕ ਪਾਲਕ ਤਿਨ ਮਹਿਂ
ਖੋਜਤਿ ਇਤ ਉਤ ਬਿਬਿਧ ਪ੍ਰਕਾਰ
॥ ੧੦ ॥
ਰਾਤ ਚਾਂਦਨੀ ਇਕ ਤਹਿਂ ਦੇਖੇ
ਬੈਠੇ ਗੁਰੂ ਬੰਦਨਾ ਗਾਇ।
[1] 'ਕੋ ਤੁਮ ਅਹੋ?' [2]'ਮਹਿਖ ਹਮ ਖੋਜਤਿ',

[1]ਸਤਿਗੁਰੂ ਬੋਲੇ। [2]ਮਹਿਂ ਦਾ ਮਾਲਕ ਬੋਲਿਆ) 'ਅਸੀਂ ਮਹਿਂ ਲੱਭਦੇ ਹਾਂ' ਇਹ ਗੱਲ ਸੁਣਕੇ ਦੂਸਰਾ (ਭਾਵ ਨੌਕਰ ਜੋ ਪਿੱਛੇ ਆ ਰਿਹਾ ਸੀ ਉਸਨੇ) ਸੁਣਾ ਕੇ ਕਿਹਾ।

ਸੁਨਿਤ ਦੂਸਰੇ ਕਹਜੋ ਸੁਨਾਇ[੫]।
'ਕਿਹ ਸੰਗ ਬੋਲਤਿ ਮਹਿਖ ਕਿ ਪ੍ਰਾਪਤਿ
ਮੈਂ ਜਾਵੌਂ ਕੈ ਨਹਿਂ ਅਗਵਾਇ[1]?'

[1]ਕਿਸ ਨਾਲ ਬੋਲਦਾ ਹੈਂ ਕੀ ਮੱਝ ਮਿਲ ਗਈ ਹੈ? ਮੈਂ ਅੱਗੇ ਜਾਵਾਂ ਕਿ ਨਾ (ਭਾਲਣ ਹਿਤ)?।

'ਇਤ ਨਹਿਂ ਮਹਿਖੀ, ਸਤਿਗੁਰ ਬੈਠੇ,
ਮੈਂ ਬੋਲਜੋ ਤਿਨ ਸਨ ਇਸ ਥਾਇ[1]†'
॥ ੧੧ ॥

[1]ਮੈਂ ਇਥੇ ਉਨ੍ਹਾਂ ਨਾਲ ਬੋਲ ਰਿਹਾ ਸਾਂ। †ਪਾ:-ਇਤ ਨਹਿ ਮਹਿਖਿ, ਮਹਿਖ ਪਤਿ ਬੋਲਜੋ, ਸਤਿਗੁਰੂ ਬੈਠੇ ਹੈਂ ਇਸ ਥਾਇ।

[1] 'ਕਹਾਂ ਗੁਰੂ ਇਸ ਥਲ ਮਹਿਂ ਆਯੋ,
ਗਢ ਮਹਿ ਘਿਰੜੋ ਲਰਤਿ ਬਡ ਜੰਗ।
ਅਪਰ ਹੋਇ ਕੋ, ਤੈਂ ਨਹਿਂ ਜਾਨਜੋਂ'
ਸੁਨਿ ਬੋਲਜੋ[1] ਤੁਰਨ ਤਿਨ ਸੰਗ।
'ਘੇਰਾ ਛੋਰਿ ਨਿਕਸ ਕਰਿ ਆਏ',
ਤਬਿ ਗੁਰ ਕਹਜੋ 'ਨ ਬੋਲ ਉਤੰਗ।
ਆਉ ਪਦਾਰਥ ਤੋ ਕੋ ਦੇਵਹਿਂ'
ਸੁਨਿ ਕਰਿ ਆਯੋ ਕਰਤਿ ਉਮੰਗ ॥੧੨॥
ਖੰਜਰ ਜਰਜੋ ਜਵਾਹਰ ਸੰਗੇ
ਦਯੋ, ਲਯੋ[1] ਉਰ ਹਰਖ ਉਪਾਇ।
ਚਹਜੋ -ਕਿ ਰੌਰਾ ਕਰੌਂ ਬੁਲਾਵੋਂ
ਤੁਰਕ ਦੇਹਿਂ ਮੁਝ ਧਨ ਸਮੁਦਾਇ-।
ਜਾਨਿ ਗੁਰੂ ਤਿਹ ਘਟ ਕੀ ਬੋਲੇ।
'ਔਰ ਦਰਬ ਕੁਛ ਦੇਂ ਸਮੁਦਾਇ।'
ਕਰਿ ਲਾਲਚ ਕੋ ਢਿਗ ਜਬਿ ਪਹੁੰਚਜੋ
ਕਹਜੋ 'ਧਰਹੁ ਖੰਜਰ ਇਸ ਥਾਇਂ'
॥੧੩॥
ਧਰਨਿ ਲਗਜੋ ਜਬਿ, ਉਲਟ ਚਪੇਟੈਂ
ਮਾਰੀ ਗੁਰੂ, ਝੁਕਜੋ ਤਿਹ ਜਾਨਿ।
ਮੁਖ ਪਰ ਲਗੀ ਭਗਨ ਭੇ ਦਸਨਾ[1]
ਭਯੋ ਗੁੰਗ ਨਹਿਂ ਸਕੇ ਬਖਾਨ।
ਸਾਥੀ ਦੁਤੀ ਬੁਲਾਵਤਿ ਬਹੁ ਬਿਧਿ
'ਕਹਾਂ ਭਯੋ ਰਹਿ ਗਈ ਜ਼ੁਬਾਨ?'
ਧਾਇ ਪਰਸਪਰ ਮਿਲੇ ਸੁ ਬੂਝੇ
ਨਹਿਂ ਕੁਛ ਕਹਜੋ ਜਾਤਿ ਮਤਿ ਹਾਨ
॥੧੪॥
ਉਠਿ ਪ੍ਰਭੁ ਗਮਨ ਕੀਨ ਬਿਨ ਪੰਥਹਿ[1]
ਸਨੇ ਸਨੇ ਚਲਿ ਸਹਿਜ ਸੁਭਾਇ।
ਰਹੇ ਇਕਾਕੀ, ਉਪਮਾ ਅਸ ਹ੍ਵੈ,
ਸੀਯ ਲਖਣ ਬਿਨ ਬਨ ਰਘੁਰਾਇ[1]।
ਚਰਨ ਕਮਲ ਤੇ ਮਗ ਨ ਚਲੇ ਕਬਿ,

[1]ਨੌਕਰ ਬੋਲਿਆ।

[1]ਮਾਲਕ) ਸੁਣਕੇ ਬੋਲਿਆ।

[1]ਲੀਤਾ (ਮਹਿੰ ਵਾਲੇ ਨੇ)।

[1]ਦੰਦ।

[1]ਭਾਵ ਰਾਹੋਂ ਸੜਕੋਂ ਬਿਨਾਂ।

[1]ਇਕੱਲੇ ਰਹਿ ਗਏ ਐਉਂ ਉਪਮਾ ਬਣੀ ਹੈ ਜਿਵੇਂ ਸੀਤਾ ਲੱਛਮਣ ਬਿਨਾਂ ਰਾਮ ਜੀ ਬਨ ਵਿਚ ਰਹਿ ਗਏ ਹਨ।

ਬਹੁ ਅਸਵਾਰੀ ਰਹਿਂ ਅਗੁਵਾਇ।
ਸ਼੍ਰਾਪ ਸਾਚ ਗਾਯਤ੍ਰੀ ਕੋ ਹੋਯੋ
ਅਪਦਾ ਭੋਗੀ ਇਕ ਰਸ ਭਾਇ† ॥੧੫॥

†ਇਸ ਤੁਕ ਦੇ ਦੋ ਪਾਠ ਹਨ:-੧. ਸ੍ਰਾਪ ਸਚ ਗਾਯਤ੍ਰੀ ਕੇ ਹਿਤ ਕੋ ਅਪਦਾ ਭੋਗੀ ਇਕ ਰਸ ਭਾਇ (੧੯੧੨ ਦੇ ਨੁਸਖੇ ਵਿਚ) ੨. ਇਕ ਨੁਸਖੇ ਵਿਚ ਉਪਰਲੇ ਪਾਠ ਦੀ ਥਾਂ ਇਹ ਪਾਠ ਲਿਖਿਆ ਹੈ:-ਜਥਾ ਸਜਾਮ ਘਨ ਅਪਦਾ ਭੋਗੀ ਤਥਾ ਭੁਗੀ ਗੁਰ ਸ਼ੋਕ ਨਾ ਕਾਇ। ਗਾਯਤ੍ਰੀ ਦੇ ਸ੍ਰਾਪ ਵਾਲੀ ਗੱਲ ਸੌ ਸਾਖੀ ਵਿਚ ਸੀ ਜੋ ਕਵਿ ਜੀ ਪਿਛੇ ਰੁਤ ਪੰਜਵੀਂ ਅੰਸੂ ੭ ਅੰਕ ੩੩ ਵਿਚ ਦੇ ਆਏ ਹਨ। ਦੇਖੋ ਉਥੋਂ ਦੀ ਹੇਠਲੀ ਟੂਕ। ਜਪੁਜੀ ਦਾ ਮੂਲ ਮੰਤਰ ਪੰਥ ਨੂੰ ਗੁਰੂ ਨਾਨਕ ਦੇਵ ਜੀ ਨੇ ਦਿੱਤਾ, ਗਾਯਤ੍ਰੀ ਤਾਂ ਉਸ ਵੇਲੇ ਭੁਲਾ ਦਿੱਤੀ ਗਈ ਸੀ। ਜਦੋਂ ਤੀਸਰੇ ਸਤਿਗੁਰਾਂ ਦੇ ਸਮੇਂ ਹਿੰਦੂਆਂ ਨੇ ਅਕਬਰ ਪਾਸ ਗੁਰੂ ਜੀ ਵਿਰੁੱਧ ਫਰਯਾਦ ਕੀਤੀ ਸੀ ਤਾਂ ਗਾਯਤ੍ਰੀ ਛੱਡਣ ਦਾ ਬੀ ਦੋਸ਼ ਦਿੱਤਾ ਸੀ। ਸੋ ਗਾਯਤ੍ਰੀ ਤਾਂ ਪਹਿਲੇ ਤ੍ਰੈ ਸਾਹਿਬਾਂ ਵੇਲੇ ਕੱਢੀ ਜਾ ਚੁੱਕੀ ਸੀ, ਅਚਰਜ ਹੈ ਕਿ ਗਾਯਤ੍ਰੀ ਨੂੰ ਗੁੱਸਾ ਹੁਣ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਆ ਰਿਹਾ ਦੱਸੀਦਾ ਹੈ। ਆਖੇਪਕਾਰਾਂ ਦੇ ਹਾਫਜ਼ੇ ਉਨ੍ਹਾਂ ਨੂੰ ਥਾਂ ਥਾਂ ਹਾਰ ਦੇਂਦੇ ਹਨ।

ਕੇਤਿਕ ਕੋਸ ਗਏ ਮਗ ਚਰਨਨ
ਸ਼੍ਰਮਤਿ ਭਏ ਸਤਿਗੁਰ ਇਕ ਥਾਨ।
ਮਾਛੀਵਾਰੇ ਪਰੇ ਕਿਤਿਕ ਥਲ
ਅਬਿ ਭੀ ਝਾਰ ਨਿਸ਼ਾਨੀ ਜਾਨ[1]†।

[1]ਮਾਛੀਵਾੜੇ ਤੋਂ ਕੁਝ ਥਾਂ ਪਰੇ ਜਿੱਥੇ ਹੁਣ ਭੀ ਝਾੜ ਨਿਸ਼ਾਨੀ (ਵਜੋਂ) ਹਨ। †ਚਮਕੌਰ ਤੋਂ ਨਿਕਲਕੇ ਤ੍ਰੈ ਚਾਰ ਕੋਹ ਪਰ ਇਕ ਜੰਡ ਦੇ ਹੇਠਾਂ ਸਾਹ ਲਿਆ ਹੈ ਸਾਹਿਬਾਂ ਨੇ। ਏਥੇ ਗੁਰਦਵਾਰਾ ਹੈ ਤਵਾ: ਖਾ: ਲਿਖਦੀ ਹੈ ਕਿ ੧੦੦੦ ਵਿਘੇ ਜ਼ਿਮੀਂ ਹੈ ਗੁਰਦਵਾਰੇ ਨਾਲ। ਫਿਰ ਆਪ ਝਾੜਾਂ ਵਿਚ ਠਹਿਰੇ ਹਨ ਜਿਥੇ 'ਝਾੜ ਸਾਹਿਬ' ਗੁਰਦਵਾਰਾ ਹੈ। ਇਹ ਨਹਿਰੋਂ ਪਾਰ ਦੱਖਣ ਰੁਖ ਨੂੰ ਹੈ।

ਬੈਠੇ ਤਹਾਂ ਉਪਾਨਯ ਝਾਰਜੋ[1]

[1]ਜੋੜਾ ਝਾੜਿਆ।

ਸਿਕਤਾ ਰਜ ਤੇ ਭਰਜੋ ਮਲਾਨ[1]।

[1]ਭਰਿਆ ਤੇ ਮੈਲਾ ਹੋਯਾ ਹੋਯਾ ਸੀ।

ਸਨੇ ਸਨੇ ਪੁਨ ਆਗੇ ਗਮਨੇ
ਰਹੀ ਜਾਮਨੀ ਜਾਮ ਪਛਾਨ ॥੧੬॥
ਛੱਤ੍ਰਧਾਰ[1] ਕੋ ਸਮਾਂ ਭਯੋ ਤਬਿ

[1]ਅਫੀਮ।

ਬਾਰਿ ਬਾਰਿ ਸ਼੍ਰੀ ਮੁਖ ਜੰਭਾਇ[1]†।

[1]ਉਬਾਸੀਆਂ ਆਉਣ।

†ਐਡੇ ਤੜਕੇ ਉਠਕੇ ਅਫੀਮ ਖਾਣ ਦਾ ਸੁਭਾਵ ਇਸ ਮਹਾਨ ਬਲੀ ਯੋਧੇ ਨੂੰ ਹੋਣਾ ਇਹ ਹਾਸੇ ਵਾਲੀ ਗੱਲ ਹੈ। ਅਫੀਮ ਪਹਿਲਾਂ ਤਾਕਤ ਦੇਂਦੀ ਹੈ ਫੇਰ ਸਾਰੇ ਸਨਾਯੂ (nerves) ਦੀ ਸੱਤਜਾ ਨਾਸ਼ ਕਰ ਦੇਂਦੀ ਹੈ। ਨਿਹੰਗਾਂ ਸਿੰਘਾਂ ਦੀ ਆਦਰ ਯੋਗ ਤੇ ਪ੍ਰਭਾਵਸ਼ਾਲੀ ਸੰਪ੍ਰਦਾ ਦਾ ਨੁਕਸਾਨ ਵਿਸ਼ੇਸ਼ ਕਰਕੇ ਭੰਗ ਅਫੀਮ ਨੇ ਕੀਤਾ ਹੈ। ਆਪਣੇ ਖਾਣ ਨੂੰ ਸਹੀ ਦੱਸਣ ਵਾਸਤੇ ਕਈ ਲੋਕਾਂ ਨੇ ਗੁਰੂ ਜੀ ਨਾਲ ਬੀ ਇਹ ਨਸ਼ੇ ਚਮੇੜੇ ਹਨ, ਜਿਨ੍ਹਾਂ ਦੇ ਆਧਾਰ ਤੇ ਕਵੀ ਜੀ ਬੀ ਲਿਖੀ ਗਏ ਹਨ। ਜਿਨ੍ਹਾਂ ਨੇ ਤਮਾਕੂ ਮਨ੍ਹੇ ਕੀਤਾ ਓਹ ਕਦ ਅਫੀਮ ਜਾਰੀ ਕਰ ਸਕਦੇ ਸਨ? ਸ਼੍ਰੀ ਗੁਰੂ ਜੀ ਨੂੰ ਦਸ ਯਾਰਾਂ ਪਹਿਰ ਜੰਗ ਕਰਦਿਆਂ ਬੀਤ ਚੁੱਕੇ ਹਨ, ਵੀਹ ਕੋਹ ਦੌੜਦੇ ਆਏ ਹਨ, ਸਰੀਰਕ ਬਲ ਹਾਰ ਦੇ ਰਿਹਾ ਹੈ ਤੇ ਇਸ ਵੇਲੇ ਗੁੜ, ਖੰਡ, ਮਿੱਠੇ ਭੋਜਨ ਦੁੱਧ ਆਦਿ ਕਿਸੇ ਤਾਕਤਵਰ ਸ਼ੈ ਦੀ ਲੋੜ ਹੈ ਕਿ ਜਿਸ ਨਾਲ ਸਰੀਰ ਢਿੱਲਾ ਨਾ ਪੈ ਜਾਏ, ਪਰ ਉਹ ਕੋਈ ਪ੍ਰਾਪਤ ਨਹੀਂ। ਥੱਕੇ ਸਰੀਰ ਨੇ ਸੌਂ ਆਪੇ ਹੀ ਜਾਣਾ ਹੈ। ਅਜੇ ਇਹ ਗੱਲ ਇਤਿਹਾਸਕ ਖੋਜ ਨਾਲ ਪਤਾ ਨਹੀਂ ਲੱਗੀ ਕਿ ਅੱਕ ਦੇ ਦੁੱਧ ਦੀਆਂ ਕੁਛ ਬੂੰਦਾਂ ਲਈਆਂ ਕਿ ਨਹੀਂ। ਪਰ ਜੇ ਹੋਵੇ ਬੀ ਤਾਂ ਕਰਾਮਾਤ ਨੂੰ ਆਪਣੇ ਲਈ ਨਾ ਵਰਤਣ ਵਾਲੇ ਮਹਾਂਬਲੀ ਨੇ ਜੇ ਦੋ ਚਾਰ ਟੇਪੇ ਵਰਤ ਲਏ ਹੋਣ ਤਾਂ ਇਤਰਾਜ਼ ਦੀ ਗੱਲ ਨਹੀਂ। ਅੱਕ ਔਖਧੀ ਹੈ ਤੇ ਸਨਾਯੂ ਲਈ ਕੁਛ ਸਹਾਰਾ ਦਾਇਕ ਹੈ।

ਦਾਸ ਖਾਸ ਡੱਬੇ ਤਬਿ ਕਿਹ ਠਾਂ,
ਕਹਾਂ ਅਫੀਮ ਬਿਦੇਸ਼ਨ ਆਇ।
ਚਰਨ ਪਖਾਰਨ ਸੇਵਕ ਕਿਹ ਠਾਂ,
ਕਹਾਂ ਸੇਜ ਸੁੰਦਰ ਮ੍ਰਿਦੁਲਾਇ।
ਕਹਾਂ ਤੁਰੰਗਮ ਹੇਮ ਜ਼ੀਨ ਜੁਤਿ
ਰਹੇ ਇਕਾਕੀ ਗੁਰ ਗਤਿ ਦਾਇ ॥੧੭॥
ਹੁਤੋ ਅਰਕ[1] ਕੋ ਬੂਟ ਖਰਯੋ ਤਹਿਂ
ਹਰਯੋ ਸਦਲ ਤਹਿਂ ਤੋਰਨ ਕੀਨਿ।
ਏਕ ਪੱਤ੍ਰ ਪਰ ਦੁਗਧ ਨਿਕਾਸਯੋ
ਕੇਤਿਕ ਕਰਿ ਕੈ ਪੀਯ ਸੁ ਲੀਨ[1]।
ਪੁਨ ਗਮਨੇ ਮਾਰਗ ਕਿਛੁ ਆਗੇ
ਮਾਛੀਵਾਰੇ ਨਿਕਟ ਸੁ ਚੀਨ।
ਇਕ ਥਲ ਕੋ ਅਵਲੋਕਿ ਟਿਕੇ ਪ੍ਰਭੁ
ਮਹਾਰਾਜ ਦਾਨੀ ਗਨ ਦੀਨ ॥੧੮॥
ਚਢਯੋ ਅਰਕ ਕੋ[1] ਅਮਲ ਘਨੇਰੋ
ਭਏ ਦੂਸਰੇ ਸ਼੍ਰਮਤਿ ਬਿਸਾਲ।
ਦ੍ਵੈ ਦਿਨ ਹ੍ਵੈ ਜੁਧ ਦਾਰੁਣ ਠਾਨਯੋ
ਨਹੀਂ ਅਰਾਮ ਕੀਨ ਕਿਸ ਕਾਲ।
ਨਹਿਂ ਸੁਪਤੇ ਪ੍ਰਭੁ ਯਾਂ ਤੇ ਆਲਸ
ਭਯੋ ਦੇਹਿ ਮਹਿਂ ਆਨ ਅਟਾਲ[1]।
ਪਰੇ ਫਾਲਰੇ[1] ਚਰਨਨ ਮਹਿਂ ਬਹੁ
ਪੰਕਜ ਪਾਤਨ ਮੁਕਤਾ ਢਾਲ[1] ॥੧੯॥
ਚਲਿਬੇ ਕੋ ਸਾਮਰਥ ਨ ਆਗੇ
ਦੁਤੀ ਨੀਂਦ ਬਹੁ ਪਾਯੋ ਜ਼ੋਰ।
ਬੈਠੇ ਸਤਿਗੁਰ ਪਟ ਬਹੁ ਮੋਲਾ
ਸੋ ਖੋਲਾ ਅੰਗਨ ਤੇ ਛੋਰਿ।
ਘਟਿਕਾ[1] ਹਰਟ ਕੂਪ ਤੇ ਖੋਲੀ
ਬਸਤ੍ਰ ਲਪੇਟ ਸਿਰਾਨੇ ਓਰ।
ਤਰੇ ਬਿਛਾਇ ਪੌਢਿਗੇ ਊਪਰ
ਕਮਰਕਸਾ ਤਿਮ ਹੀ ਰਣ ਲੋਰ[1] ॥੨੦॥
ਸ਼੍ਰਮਤਿ ਬਿਸਾਲ, ਬਿਸਾਲ ਸੁ ਆਲਸ
ਅਮਲ ਬਿਸਾਲ ਅਰਕ ਕੋ ਆਇ।

[1]ਅੱਕ।
[1]ਭਾਵ ਕਿਤਨਾ ਕੁ ਚੋ ਕੇ ਪੀ ਲਿਆ।
[1]ਅੱਕ ਦਾ।
[1]ਜੋ ਟਲ ਨਾ ਸਕੇ।
[1]ਛਾਲੇ।
[1]ਕਵਲਾਂ ਦੀ ਪੰਕਤੀਆਂ ਉਪਰ ਮੋਤੀਆਂ ਦੀ ਤਰ੍ਹਾਂ।
[1]ਟਿੰਡ।
[1]ਰਣ ਦੀ ਚਾਹ ਵਾਲਾ। (ਅ) ਬੀਰ ਰਸੀ ਮਦ ਵਿਚ।

ਤਜੋਂ ਹੀ ਚਲਹਿ ਪਵਨ ਪੁਰਵਾਈ[1]
ਲੋਚਨ ਮੁੰਦ੍ਰਤਿ ਕਮਲ ਕਿ ਭਾਇ[1]।
ਭਏ ਨੀਂਦ ਬਸਿ ਕਰਿ ਅਰਾਮ ਤਬਿ
ਧਰਜੋ ਕੁਵੰਡ ਹਾਥ ਅਗਵਾਇ।
ਤਜਾਰ ਤਮਾਂਚੇ ਕਰੇ ਧਰੇ ਕਟ,
ਭਰੇ ਨਿਖੰਗ ਅੰਗ ਸੰਗ ਲਾਇ[†] ॥੨੧॥

[1]ਪੁਰੇ ਦੀ ਪੌਣ।
[1]ਨੈਣ ਕਮਲਾਂ ਵਾਂਙੂ ਮੀਟੇ ਗਏ।
[†]ਕਿਤਨੀ ਸਵਾਧਾਨਤਾ ਹੈ, ਐਡੇ ਥਕਾਨ ਵੇਲੇ ਵੀ ਬੀਰਰਸੀ ਸਾਮਾਨ ਤਜਾਰ ਕਰਕੇ ਆਰਾਮ ਕਰਨ ਲੱਗੇ ਹਨ।

ਰਾਮਚੰਦ ਜਿਮ ਸਭਿ ਕੁਛ ਤਜਿ ਕਰਿ
ਗਜ ਘੋਰੇ ਸਿਵਕਾਦਿਕ ਜਾਨ[1]।
ਸੁਹ੍ਰਿਦ ਸਖਾ ਅਰੁ ਸਰਬ ਬਾਹਨੀ
ਕੰਚਨ ਕੇ ਮੰਦਿਰ ਸ਼ੁਭ ਥਾਨ।
ਹੇਮ ਪ੍ਰਯੰਕ ਸੁ, ਆਸਤਰਨ ਮ੍ਰਿਦੁ
ਦੁਗਧ ਫੇਨ ਕੇ ਸ੍ਵੇਤ ਸਮਾਨ[1]।
ਬਨ ਮਹਿਂ ਏਕਾਂਕੀ ਪਰਿ ਸੁਪਤੇ[1]
ਲਖੀਅਤਿ ਤਥਾ ਗੁਰੂ ਭਗਵਾਨ ॥੨੨॥
ਸਾਵਧਾਨ ਰਹਿਂ ਸੁਭਟ ਚਹੂੰ ਦਿਸ਼
ਰੱਛਜਾ ਕਰੈਂ ਜਾਮਨੀ ਮਾਂਹਿ।
ਦਾਸ ਹਜ਼ਾਰਹੁਂ ਸੇਵਾ ਠਾਨਹਿਂ
ਰਾਗ ਸ਼ਬਦ ਤੇ ਜਾਗ੍ਰਨ ਜਾਂਹਿ।
ਤਨੇ ਬਿਤਾਨ[1] ਜ਼ਰੀ ਤੇ ਗਚ ਪਚ
ਬਰਨ ਬਰਨ ਕੇ ਫਰਸ਼ਨ ਮਾਂਹਿ।
ਬਿਨ ਬਿਛਾਵਨੇ ਭੁਮਿ ਸੇਜ ਅਬਿ
ਥਿਰੇ ਗੁਰੂ ਅਚਰਜ ਬਹੁ ਆਹਿ ॥੨੩॥

[1]ਅਸਵਾਰੀਆਂ।
[1]ਦੁੱਧ ਦੀ ਝੱਗ ਵਰਗੇ ਚਿੱਟੇ।
[1]ਪੈ ਕੇ ਸੌਂ ਗਏ।
[1]ਚੰਦੋਏ।

ਦੋਹਰਾ:
ਧੰਨ ਧੰਨ ਗੁਰਦੇਵ ਜੁ, ਸੁਖ ਦੁਖ ਬ੍ਰਿਤੀ ਸਮਾਨ।
ਹਰਖ ਸ਼ੋਕ ਜਾਂ ਕੈ ਨਹੀਂ, ਰਾਗ ਨ ਦ੍ਵੈਸ਼ ਮਹਾਨ[†] ॥੨੪॥

[†]ਇਹ ਹੈ ਉਹ ਅਵਸਥਾ:-'ਤੈਸਾ ਸਵਰਨ ਤੈਸੀ ਉਸ ਮਾਟੀ ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ'।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁੱਤੇ 'ਸ਼੍ਰੀ ਗੁਰ ਨਿਸ' ਪ੍ਰਸੰਗ ਬਰਨਨੰ ਨਾਮ ਦ੍ਵੈ ਚੱਤ੍ਵਾਰਿੰਸਤੀ ਅੰਸੂ ॥੪੨॥

## ੪੩. [ਪਿੱਛੇ ਚਮਕੌਰ ਵਿਚ ਭਾਈ ਸੰਤ ਸਿੰਘ ਹੋਰਾਂ ਦਾ ਸ਼ਹੀਦ ਹੋਣਾ]

੪੨<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੪੪

ਦੋਹਰਾ:

ਸੰਤ ਸਿੰਘ ਰਣਧੀਰ ਉਰ, ਬੀਰਨਿ ਬੀਰ ਬਿਸਾਲ।
ਮੁਖਤਾ ਪ੍ਰਾਪਤਿ ਖਾਲਸੇ, ਲਹਿ ਗੁਰਤਾ ਤਿਸ ਕਾਲ ॥੧॥

ਪਾਧੜੀ ਛੰਦ:

ਸਿਰ ਬਧੀ ਜਿਗਾ ਕਲ਼ਗੀ ਸੁਹਾਇ।
ਰਸ ਬੀਰ ਮਨੋ ਮੂਰਤਿ ਬਨਾਇ।
ਕਰਿ ਮਹਿਂ ਕੁਦੰਡ ਖਰ ਸਰ ਪ੍ਰਚੰਡ।
ਗਹਿ ਕਰਾਚੋਲ ਚਹਿ ਰਣ ਘਮੰਡ ॥੨॥
ਪੁਨ ਦੂਸਰ ਸੰਗਤ ਸਿੰਘ ਸੰਗ।
ਜਿਹ ਕਹੈਂ ਬੰਗਸੀ† ਮਤ ਉਤੰਗ।

†ਫਾ:, ਬੰਗਸ=ਮਾਵਰੁਲਨਹਰ (ਯਾ ਤੂਰਾਨ ਦਾ) ਇਕ ਇਲਾਕਾ। (ਅ) ਕੋਹਾਟ ਅਤੇ ਕੁਰਮ ਦੇ ਇਲਾਕੇ ਨੂੰ ਬੀ ਕਹਿੰਦੇ ਹਨ। (ੲ) ਕਈ ਬੰਗਾਲ ਦਾ ਅਰਥ ਬੀ ਲਾਉਂਦੇ ਹਨ ਕਿਉਂਕਿ ਵੰਗ ਬੰਗਾਲ ਨੂੰ ਤੇ ਇਸ ਦੇ ਪੂਰਬਲੇ ਹਿੱਸੇ ਨੂੰ ਕਹਿੰਦੇ ਹਨ।

ਬਿਨ ਕਸੇ ਤੁਫੰਗਨ ਛੋਰਿ ਛੋਰਿ।
ਚਹੁੰ ਓਰ ਫਿਰਤਿ ਅਰਿ ਟੋਰਿ ਟੋਰਿ ॥੩॥
ਗੁਲਕਾਨ ਸੰਗ ਤਨ ਫੋਰਿ ਫੋਰਿ।
ਗਰਜੰਤਿ ਜਥਾ ਘਨ ਘੋਰ ਘੋਰ[1]।
ਦੋਨਹੁੰ ਸੁ ਬੀਰ ਹਤਿ ਔਰੁ ਔਰੁ।
ਰਨ ਸ਼ਿਵਾ[1] ਪੁਕਾਰਤਿ ਠੌਰ ਠੌਰ ॥੪॥

[1]ਜਿਵੇਂ ਭਜ਼ਾਨਕ ਬੱਦਲ ਗਰਜਦਾ ਹੈ।

[1]ਗਿਦੜੀਆਂ।

ਤੁਰਕਾਨਿ ਤੁੰਡ ਗਨ ਤੋਰਿ ਤੋਰਿ।
ਦੇ ਤ੍ਰਾਸ ਅੱਗ੍ਰ ਤੇ ਮੋਰਿ ਮੋਰਿ।
ਖਰ ਤੀਰ ਤਰਾਤਰ ਮਾਰਿ ਮਾਰਿ।
ਦ੍ਰਿਢ ਰਹੇ ਦੁਰਗ ਧ੍ਰਿਤਿ ਧਾਰਿ ਧਾਰਿ ॥੫॥
ਇਮ ਨਿਸਾ ਬਿਤੀ ਧਨੁ ਤਾਨਿ ਤਾਨਿ।
ਤਜਿ ਤੁਪਕ ਤੜਾਕੇ ਠਾਨਿ ਠਾਨਿ।
ਮ੍ਰਿਤੁ ਲਾਖਹੁਂ ਜੋਧਾ ਹੇਰਿ ਹੇਰਿ।
ਸੁਨਿ ਪ੍ਰੇਤਿ ਨਾਦ ਰਹਿ ਟੇਰ ਟੇਰ[1] ॥੬॥

[1]ਪ੍ਰੇਤ ਸ਼ਬਦ ਪੁਕਾਰਦੇ ਸੁਣੀਂਦੇ ਹਨ।

ਜੰਬੁਕ ਪੁਕਾਰ ਗਨ ਕੂਕਿ ਕੂਕਿ।
ਗਢ ਨਿਕਟ ਸ਼ੱਤ੍ਰੂ ਬਹੁ ਢੂਕਿ ਢੂਕਿ।

ਅਰਣੋਦ ਸਮੈਂ ਤਮ ਹਾਨਿ ਹਾਨਿ।
ਜਗ ਉਦਯੋ ਚਹਤਿ ਤਬਿ ਭਾਨੁ ਭਾਨੁ[1] ॥੭॥
ਨਰ ਅਲਪ ਕੋਟ ਮਹਿਂ ਤਾਕ ਤਾਕ।
ਗਢ ਭੇਦ ਲਹਯੋ ਸਭਿ ਝਾਕਿ ਝਾਕਿ।
ਭੁਨਸਾਰ ਭਈ ਅਰਿ ਜਾਨਿ ਜਾਨਿ।
ਤਜਿ ਤ੍ਰਾਸ ਢੁਕੇ ਗਨ ਆਨਿ ਆਨਿ ॥੮॥
ਕਰ ਕਰਾਚੋਲ ਗਹਿ ਦੌਰਿ ਦੌਰਿ।
ਚਹੁੰ ਓਰ ਰੌਰ ਭਾ ਠੌਰ ਠੌਰ।
ਭੀਤਨ ਲਗੇ ਸੁ ਤਬਿ ਆਇ ਆਇ।
ਕਿਨ ਚਢਨ ਚਹਯੋ ਕਰ ਪਾਇ ਪਾਇ[1] ॥੯॥
ਪਿਖਿ ਤੁਰਕ ਮਰੇ ਗਨ ਧਾਇ ਧਾਇ।
ਜੁਗ ਸਿੰਘ ਅਨਿਕ ਕੋ ਘਾਇ ਘਾਇ।
ਖੁਰ ਗਏ ਸਕਲ ਨਹਿਂ ਤੀਰ ਤੀਰ[1]।
ਨਿਸ ਤਜੇ ਬੇਧਿ ਤਨ ਬੀਰ ਬੀਰ[1] ॥੧੦॥
ਤਬਿ ਖੈਂਚੇ ਮਜਾਨ ਕ੍ਰਿਪਾਨ ਪਾਨ।
ਮੁਖ ਦਾਰੁਣ ਸ਼ੇਰ ਸਮਾਨ ਮਾਨ।
ਪਿਖਿਯੰਤਿ ਬਿਲੋਚਨ ਲਾਲ ਲਾਲ।
ਗਨ ਅਰਿਨ ਲਖੇ ਤਿਸ ਕਾਲ ਕਾਲ[1] ॥੧੧॥
ਚਢਿ ਭੀਤ ਹਾਥ ਕੋ ਪਾਇ ਪਾਇ।
ਤਬਿ ਹਲਾਹੂਲ ਮੁਖ ਗਾਇ ਗਾਇ।
ਲਖਿ ਫਤੇ ਤੁਰਕ ਚਿਤ ਚਾਇ ਚਾਇ।
ਬਹੁ ਪਰੇ ਕੂਦ ਤਬਿ ਧਾਇ ਧਾਇ ॥੧੨॥
ਸਭਿਹੂੰਨਿ ਤ੍ਰਾਸ ਕੋ ਤਜਾਗਿ ਤਜਾਗਿ।
ਜੁਗ ਸਿੰਘ ਖੜਗ ਤੇ ਝਾਗਿ ਝਾਗਿ[1]।
ਘਨ ਘਾਵ ਦੇਹਿ ਕੋ ਲਾਗ ਲਾਗ।
ਬਹਿ ਚਲਯੋ ਰਕਤ ਪਟ ਪਾਗ ਪਾਗ[1] ॥੧੩॥

[1]ਪ੍ਰਕਾਸ਼ ਰੂਪ ਸੂਰਜ।

[1]ਹੱਥ ਪਾ ਪਾਕੇ।

[1]ਕੋਲ ਤੀਰ ਨਹੀਂ ਰਹੇ।

[1]ਦੋਹਾਂ ਸਿੰਘਾਂ) ਸੂਰਮਿਆਂ ਨੇ (ਵੈਰੀ ਦੇ) ਸੂਰਮਿਆਂ ਦੇ ਸਰੀਰ ਰਾਤੀਂ ਤੀਰ ਛੋੜ ਛੋੜਕੇ ਵਿੰਨ੍ਹੇ ਸਨ।

[1]ਸਾਰੇ ਵੈਰੀਆਂ ਨੇ ਤਿਸ ਵੇਲੇ ਮੌਤ ਰੂਪ ਵੇਖਿਆ (ਸਿੰਘਾਂ ਨੂੰ)।

[1]ਭਾਵ ਦੋਏ ਸਿੰਘ ਤਲਵਾਰਾਂ ਝੱਲ ਝੱਲਕੇ।

[1]ਕਪੜੇ ਭਿੱਜਕੇ ਲਹੂ ਤੁਰਿਆ।

ਗਰਜੰਤਿ ਤਊ ਤਬਿ ਦੌਰਿ ਦੌਰਿ।
ਘਾਵਨ ਅਨੇਕ ਤਬਿ ਠੌਰ ਠੌਰ।
ਅਸਿ ਝਾਰਤਿ ਬਕਤੇ 'ਮਾਰਿ ਮਾਰਿ।'
ਭਭਕੰਤਿ ਸ਼ਬਦ ਤੇ ਤਾਰ ਤਾਰ[1] ॥੧੪॥
[1]ਤਾੜ ਤਾੜਕੇ ਭਬਕਦੇ ਹਨ।
ਤੁਰਕਾਨ ਤੋਮ[1] ਕੋ ਕਾਟ ਕਾਟ।
[1]ਬਹੁਤੇ।
ਮ੍ਰਿਤੁ ਭੇ ਸੁਮਾਰ ਕਿਯ ਫਾਟ ਫਾਟ।
ਰਿਪੁ ਆਇ ਸੈਂਕਰੇ ਘੇਰਿ ਘੇਰਿ।
ਜਿਮ ਚੰਦ੍ਰ ਪ੍ਰਵਾਰੇ ਹੇਰਿ ਹੇਰਿ ॥੧੫॥
ਨਿਜ ਚਰਨ ਅੱਗ੍ਰ ਕੋ ਡਾਰਿ ਡਾਰਿ।
ਬਲ ਰਹ੍ਯੋ ਜਬੈ ਲਗਿ, ਮਾਰਿ ਮਾਰਿ[1]।
[1]ਜਿਤਨਾ ਚਿਰ ਬਲ ਰਹਿਆ ਉਤਨਾ ਚਿਰ ਮਾਰ ਮਾਰ ਹੀ ਕਰਦੇ ਰਹੇ।
ਪੁਨ ਖੜਗ ਸੈਂਕਰੇ ਕਾਢਿ ਕਾਢਿ।
ਜੁਗ ਸਿੰਘ ਬੀਰ ਤਨ ਬਾਢਿ ਬਾਢਿ ॥੧੬॥
ਤਬਿ ਗਿਰੇ ਧਰਨਿ ਅਰਿ ਗੇਰਿ ਗੇਰਿ।
ਸਭਿ ਖੜਗ ਪ੍ਰਹਾਰੈਂ ਹੇਰਿ ਹੇਰਿ।
'ਇਹ ਗੁਰੂ ਆਪ ਰਣ ਠਾਨਿ ਠਾਨਿ।
ਲਸ਼ਕਰ ਹਤਿਓ ਧਨੁ ਤਾਨਿ ਤਾਨਿ[1]' ॥੧੭॥
[1]ਲਸ਼ਕਰ ਨੂੰ ਮਾਰਿਆ ਹੈ (ਜਿਨ੍ਹਾਂ ਨੇ) ਧਨੁਖ ਤਾਣ ਤਾਣ ਕੇ।
ਤਬਿ ਖ੍ਵਾਜ ਮਰਦ ਚਿਤ ਚਾਇ ਚਾਇ।
ਸੁਨਿ ਗਯੋ ਕੋਟ ਮਹਿਂ ਧਾਇ ਧਾਇ।
ਉਮਰਾਵ -ਹਤ੍ਯੋ ਗੁਰ- ਜਾਨਿ ਜਾਨਿ[1]।
[1]ਉਮਰਾਵਾਂ ਨੇ ਜਾਣ ਲਿਆ ਕਿ ਗੁਰੂ ਮਾਰਿਆ ਗਿਆ ਹੈ।
ਪਹੁੰਚੇ ਸਮੀਪ ਮੁਦ ਠਾਨਿ ਠਾਨਿ ॥੧੮॥
ਸੁੰਦਰ ਸਰੂਪ ਮੁਖ ਹੇਰਿ ਹੇਰਿ।
ਮਿਲਿਗੇ ਹਜ਼ਾਰ ਤਹਿਂ ਘੇਰ ਘੇਰ।
ਮਰਦੂਦ ਖ੍ਵਾਜ ਰਿਸ ਧਾਰਿ ਧਾਰਿ।
ਸਭਿ ਸੋਂ ਪੁਕਾਰ ਕਹਿ ਬਾਰ ਬਾਰ ॥੧੯॥
'ਸਿਰ ਲੇਹੁ ਦੁਹਿਨ ਕੇ ਕਾਟਿ ਕਾਟਿ[1]।
[1]ਸਿਰ ਤਾਂ ਦੁਹਾਂ ਦੇ ਕੱਟ ਲਓ।
ਤਨ ਭਖਹਿਂ ਬਿਹੰਗਮ ਬਾਂਟ ਬਾਂਟ[1]।
[1]ਸਰੀਰ (ਪਏ ਰਹਿਣ ਦਿਓ ਜੋ) ਪੰਛੀ ਵੰਡ ਵੰਡਕੇ ਖਾਣ।
ਲਿਹੁ ਸ਼ੁਤਰ ਸਊਰਨ[1] ਬੋਲਿ ਬੋਲਿ।
[1]ਸ਼ੁਤਰ ਸਵਾਰ।
ਦਿਨ ਰਾਤ ਚਲਹਿਂ ਮਗ ਟੋਲ ਟੋਲ

॥੨੦॥
ਢਿਗ ਸ਼ਾਹਿ ਪਹੂਚਹਿਂ ਧਾਇ ਧਾਇ।
ਦਿਖਰਾਹਿ ਸੀਸ ਬਲ ਗਾਇ ਗਾਇ।
ਇਮ ਹਤਯੋ ਗੁਰੂ ਰਣ ਘੇਰਿ ਘੇਰਿ।
ਲਰ ਸੁਭਟ ਸੁ ਲਾਖਹੁਂ ਗੇਰਿ ਗੇਰਿ'
॥੨੧॥
ਗੀਦੀਨ ਕੀਨ ਤਰਵਾਰ ਵਾਰ[1]।
ਸਿਰ ਲਏ ਕਾਟਿ ਧਰਿ ਡਾਰਿ ਡਾਰਿ।
ਦੇ ਸ਼ੁਤਰ ਸਊਰ[1] ਹੂਕਾਰ ਕਾਰ[2]†।
'ਕਰਿ ਸ਼ੀਘ੍ਰ, ਬਿਲੰਬ ਬਿਸਾਲ ਸਾਰ[1]
॥੨੨॥
ਮਗ ਚਲੇ ਜਾਹੁ ਨਿਤ ਦੌਰ ਦੌਰ।
ਕਹਿ ਸ਼ਾਹੁ ਫਤੇ ਕਹੁ ਠੌਰ ਠੌਰ।'
ਸਿਰ ਦਏ ਭੇਜਿ ਚਿਤ ਚਾਇ ਚਾਇ।
ਚਹੁਂ ਦਿਸ਼ਨਿ ਦ੍ਰਿਸ਼ਟਿ ਦ੍ਰਿਗ ਲਾਇ ਲਾਇ
॥੨੩॥
ਖਗ ਮਾਸ ਖਾਤਿ ਹੈਂ ਥਾਨ ਥਾਨ।
ਗਨ ਗ੍ਰਿੱਝ ਕਾਕ ਮੁਦ ਮਾਨ ਮਾਨ।
ਰੰਗੀਨ ਭੂਮਿਕਾ ਲਾਲ ਲਾਲ।
ਮ੍ਰਿੱਤੁ ਪਰੇ ਘਾਵ ਤਨ ਝਾਲ ਝਾਲ ॥੨੪॥
ਤਨ ਛਿੰਨ ਭਿੰਨ ਬਹੁ ਸੂਰ ਸੂਰ।
ਨਿਜ ਸ੍ਵਾਮਿ ਧਰਮ ਕੋ ਪੂਰ ਪੂਰ।
ਉਮਰਾਵ ਰਹੇ ਉਰ ਝੂਰਿ ਝੂਰਿ।
-ਦਲ ਬ੍ਰਿੰਦ ਦਯੋ ਕਰਿ ਚੂਰ ਚੂਰ ॥੨੫॥
ਇਹ ਅਲਪ ਸਿੰਘ ਰਣ ਮਾਂਡਿ ਮਾਂਡਿ।
ਗੁਲਕਾਨ ਬਾਨ ਗਨ ਛਾਡਿ ਛਾਡਿ।
ਲਸ਼ਕਰ ਮਹਾਨ ਕੋ ਹਾਨਿ ਹਾਨਿ।
ਭੇ ਮ੍ਰਿਤਕ, ਤਊ ਸੁ ਕ੍ਰਿਪਾਨ ਪਾਨ[1]
॥੨੬॥
ਆਚਰਜ ਮਹਦਿ ਕੋ ਘਾਲ ਘਾਲ।
ਨਹਿਂ ਫਿਰੇ ਪਾਛ ਪਗ, ਹਾਲ ਹਾਲ[1]-।

[1]ਗੀਦੀਆਂ ਨੇ ਤਰਵਾਰ ਦੇ ਵੀਰ ਕੀਤੇ।

[1]ਸ਼ੁਤਰ (ਊਠ) ਸਵਾਰ ਨੂੰ ਦਿੱਤੇ (ਸੀਸ)। [2]ਹਲਕਾਰੇ ਦਾ ਕੰਮ ਕਰਨ ਵਾਲੇ। †ਪਾ:-ਹਕਾਰ ਕਾਰ।

[1]ਸਾਰੀ ਦੇਰੀ ਨੂੰ ਭੁਲਾਕੇ ਭਾਵ ਛੇਤੀ।

[1]ਮਰ ਬੀ ਗਏ ਹਨ ਤਦ ਬੀ ਕ੍ਰਿਪਾਨਾਂ ਅਜੇ ਹੱਥਾਂ ਵਿਚ ਹਨ।

[1]ਅਸਾਂ ਹੱਲੇ ਤੋਂ ਹੱਲਾ ਕੀਤਾ ਪਰ ਇਨ੍ਹਾਂ ਦਾ ਪੈਰ ਪਿਛੇ ਨਹੀਂ ਪਿਆ।

ਇਮ ਤੁਰਕ ਹਰਾਨੇ ਹੋਇ ਹੋਇ।
ਰਣਖੇਤ ਬਿਚਰ ਭਟ ਜੋਇ ਜੋਇ ॥੨੭॥
ਨਿਜ ਡੇਰਨ ਮਹਿਂ ਤਬਿ ਆਇ ਆਇ।
ਮਿਲਿ ਕਰਹਿਂ ਬਾਤ ਹਿਤ ਪਾਇ ਪਾਇ।
ਪਰਖੰਤਿ ਗੁਰੂ ਬਿਚ ਕੋਇ ਕੋਇ।
ਸੇ ਕਹਤਿ ਸਭਿਨਿ ਢਿਗ ਹੋਇ ਹੋਇ ॥੨੮॥
'ਇਹ ਸੀਸ ਗੁਰਨ ਕੇ ਨਾਂਹਿ ਨਾਂਹਿ।
ਤਿਹ ਭੇਜ ਹਰਖ ਉਰ ਕਾਹਿ ਕਾਹਿ[1]।
ਗਹਿ ਛਟਾ ਨ ਲੇਹਿਂ ਉਪਾਇ ਪਾਇ[1]।
ਜਿਮ ਪਾਰਦ ਦਬੈ ਨ ਧਾਇ ਧਾਇ[1] ॥੨੯॥
ਤਿਮ ਗੁਰ ਸਰੂਪ ਲਿਹੁ ਜਾਨਿ ਜਾਨਿ।
ਨਹਿਂ ਮਰਜੋ ਭਰਮ ਦਿਹੁ ਹਾਨਿ ਹਾਨਿ।
[1]ਜਬਿ ਨਿਕਸ, ਰੌਰ ਕਰਿ ਠੌਰ ਠੌਰ।
ਘੇਰਨ ਸੁ ਲਗੇ ਤਬਿ ਦੌਰਿ ਦੌਰਿ[੫] ॥੩੦॥
ਗੁਰ ਵਹਿਰ ਗਏ ਤਬਿ ਜੋਇ ਜੋਇ[1]।
ਇਹ ਭੇਦ ਲਖਤਿ ਹੈ ਕੋਇ ਕੋਇ।'
ਇਮ ਸੁਨਜੋਂ ਸਭਿਨਿ ਭ੍ਰਮ ਠਾਨਿ ਠਾਨਿ।
ਉਮਰਾਵ ਮਿਲੇ ਪੁਨ ਆਨਿ ਆਨਿ ॥੩੧॥
ਕਰਤੇ ਸਲਾਹ ਮਤਿ ਬੋਲਿ ਬੋਲਿ[1]।
'ਗੁਰ ਗਹਨ ਉਚਿਤ ਲਿਹੁ ਟੋਲ ਟੋਲ।
ਦਲ ਪਸਰ ਜਾਇ ਸਭਿ ਥਾਨ ਥਾਨ।
ਗਨ ਪੀਰ ਫਕੀਰਨ ਜਾਨਿ ਜਾਨਿ ॥੩੨॥
ਪੁਰਿ ਗ੍ਰਾਮ ਜਹਾਂ ਕਹਿਂ ਚੀਨਿ ਚੀਨਿ।
ਨਰ ਬ੍ਰਿੰਦ ਬਟੋਰਹੁ ਬੀਨ ਬੀਨ।
ਨਿਕਸੈ ਨ ਬੇਸ ਕੋ ਧਾਰਿ ਧਾਰਿ[1]।
[1]ਨਰ ਓਪਰਾਨਿ ਲਖਿ ਸਾਰ ਸਾਰ

[1]ਕਿਉਂ ਕਰਦੇ ਹੋ।
[1]ਜਤਨ ਕਰਕੇ ਬਿਜਲੀ ਨਹੀਂ ਫੜ ਸਕੀਦੀ।
[1]ਜਿਵੇਂ (ਦਬਿਆ) ਪਾਰਾ ਦਬਕਦਾ ਨਹੀਂ ਪਰ ਨਿਕਲ ਜਾਂਦਾ ਹੈ।
[1](ਉਹ) ਨਿਕਲ ਗਿਆ ਹੈ ਜਦੋਂ ਰੌਲਾ ਪਿਆ ਸੀ ਤੇ ਥਾਂ-ਥਾਂ ਤੋਂ ਅਸੀਂ ਦੌੜ ਦੌੜ ਕੇ ਘੇਰਨ ਲੱਗੇ ਸਾਂ।
[1](ਪ੍ਰੰਤੂ) ਢੂੰਡਦਿਆਂ ਢਾਂਡਦਿਆਂ (ਦੇ ਵਿਚ ਦੀ) ਗੁਰੂ ਜੀ ਬਾਹਰ ਨਿਕਲ ਗਏ।
[1]ਰਾਵਾਂ ਬੋਲ ਬੋਲਕੇ।
[1]ਕੋਈ ਵੇਸ ਧਾਰਕੇ ਨਿਕਲ ਨਾ ਜਾਵੇ।
[1]ਸਾਰੀ ਸਾਰ ਲੈ ਲੈਣ ਬਾਦ ਜੋ ਨਰ ਓਪਰਾ ਜਾਣ ਪਵੇ ਤਾਂ

॥ ੩੩ ॥

ਲਿਹੁ ਜ਼ਾਮਨੀ ਸੁ ਦਿਹੁ ਛੋਰਿ ਛੋਰਿ[੯]। — ਉਸ ਨੂੰ ਜ਼ਾਮਨੀ ਲੈ ਕੇ ਛੱਡੋ।

ਪੁਰਿ ਗ੍ਰਾਮ ਭਲੇ ਇਮ ਟੋਰਿ ਟੋਰਿ।

ਬਿਲਮੋ ਨ ਹੁਕਮ ਕੋ ਪਾਇ ਪਾਇ।

ਦਲ ਫੈਲ ਪਰੇ ਅਬਿ ਧਾਇ ਧਾਇ ॥ ੩੪ ॥

ਮਸਲਤ ਪਕਾਇ ਅਸ ਡੇਰ ਡੇਰ।

ਬਿਸਮਾਇ ਰਹੇ ਰਣ ਹੇਰਿ ਹੇਰਿ।

ਗਨ ਲੋਥਨ ਕੋ ਅਨੁਮਾਨ ਮਾਨ[1]। — [1]ਮਨ ਵਿਚ ਅਨੁਮਾਨ ਕਰਕੇ।

ਚਮਕੌਰ ਓਰ ਚਹੁਂ ਜਾਨ ਜਾਨਿ[1] ॥ ੩੫ ॥ — [1]ਚਮਕੌਰ ਦੇ ਚੌਤਰਫੇ ਫਿਰਕੇ ਜਾਣਿਆਂ ਕਿ....।

'ਲਛ ਤੇ ਵਧੀਕ' ਸਭਿ ਭਾਖਿ ਭਾਖਿ।

ਮਿਟ ਗਈ ਲਰਨ, ਅਭਿਲਾਖ ਲਾਖ[1]। — [1]ਜਾਣੋ।

ਸਭਿ ਸਿੰਘ ਲੋਥ ਕੋ ਲਜਾਇ ਲਜਾਇ।

ਗਨ ਤੀਸ ਬਤੀਸਨ ਪਾਇ ਪਾਇ[1†] ॥ ੩੬ ॥ — [1]ਭਾਵ ਸਿੰਘਾਂ ਦੀਆਂ ਲੋਥਾਂ ਕੇਵਲ ਤੀਹ ਬੱਤੀਹ ਮਿਲੀਆਂ। [†]ਕਵੀ ਜੀ ਦੀ ਕਵਿਤਾ ਦੀ ਚਿੱਤ੍ਰਕਾਰੀ ਦੇਖਣ ਯੋਗ ਹੈ, ਅੰਕ ੩ ਤੋਂ ਦੂਹਰਾ ਤੁਕਾਂਤ ਚਲ ਰਿਹਾ ਹੈ।

ਹਤਿ ਬੁੱਧਿ ਰਿਪੁਨਿ ਕੀ ਹੇਰਿ ਹੇਰ[1]। — [1]ਵੈਰੀਆਂ ਦੀ ਮੱਤ ਮਾਰੀ ਗਈ ਵੇਖ ਵੇਖ ਕੇ।

ਤੁਰਕਾਨ ਲੋਥ ਲਗਿ ਢੇਰ ਢੇਰ।

ਕਵਿ ਕਹਤਿ ਕਥਾ ਸੰਤੋਖ ਸਿੰਘ।

'ਧੰਨ ਧੰਨ ਗੁਰੂ ਗੋਬਿੰਦ ਸਿੰਘ' ॥ ੩੭ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਸੰਤ ਸਿੰਘ' ਪ੍ਰਸੰਗ ਬਰਨਨੰ ਨਾਮ ਤੀਨ ਚੱਤ੍ਵਾਰਿੰਸਤੀ ਅੰਸੂ ॥ ੪੩ ॥

## ੪੪. [ਤਿੰਨਾਂ ਸਿੰਘਾਂ ਦਾ ਗੁਰੂ ਜੀ ਨੂੰ ਮਿਲਨਾ। ਗੁਲਾਬੇ ਮਸੰਦ ਦੇ ਬਾਗ਼ ਵਿਚ ਡੇਰਾ]

੪੩<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੪੫

ਦੋਹਰਾ:

ਕਰਤਿ ਸ਼ੀਘ੍ਰਤਾ ਦਲ ਚਢੇ ਗੁਰ ਖੋਜਨ ਕੇ ਕਾਜ।
ਭੀਮ ਚੰਦ ਘਾਇਲ ਭਯੋ, ਹਟੇ ਗਿਰਨ ਗਿਰ ਰਾਜ ॥੧॥

ਚੌਪਈ:

[1]ਜ਼ਖਮੀ।

ਭਏ ਸੁਮਾਰ[1], ਹਜ਼ਾਰਹੁਂ ਮਰੇ।
ਗਿਰ ਕੀ ਦਿਸ਼ ਗਿਰਪਤਿ ਸਭਿ ਮੁਰੇ।
ਜ਼ੋਰਦਸਤ ਭੀ ਘਾਇਲ ਹੋਯੋ।
ਲਵਪੁਰਿ ਕੋ ਚਢਿ ਮਾਰਗ ਜੋਯੋ ॥੨॥
ਸੀਰੰਦ ਸੂਬਾ ਖਾਨ ਵਜੀਦ।
ਪੂਰਬ ਕੀ ਦਿਸ਼ ਕੀਨ ਰਸੀਦ[1]।

[1]ਪਹੁੰਚ ਕੀਤੀ ਭਾਵ ਟੁਰਿਆ।

ਦੱਖਣ ਕੀ ਦਿਸ਼ ਲਾਖਹੁਂ ਚਢੇ।
'ਗਹੈਂ ਗੁਰੂ ਕੋ ਜਿਤ ਕਿਤ ਕਢੇ' ॥੩॥
ਚਢ੍ਯੋ ਖ੍ਵਾਜ ਮਰਦੂਦ ਸ਼ੀਘ੍ਰ ਕਰਿ।
ਸ਼ਾਹ ਮਿਲਨਿ ਕੋ ਨਿਕਟ ਚਾਹ ਧਰਿ।
ਭੀਮ ਚੰਦ ਘਰ ਪਹੁੰਚਤਿ ਮਰ੍ਯੋ।
ਸੈਲ ਦੇਸ਼ ਮਹਿਂ ਸ਼ੋਕ ਸੁ ਪਰ੍ਯੋ ॥੪॥
ਅਬਿ ਸਤਿਗੁਰ ਕੀ ਕਥਾ ਸੁਨੀਜੈ।
ਜਨਮ ਜਨਮ ਕੇ ਪਾਪ ਮਿਟੀਜੈ।
ਸੁਪਤਿ ਪਰੇ ਤਿਸ ਕੂਪ ਸਥਾਨ।
ਅਰਣੋਦੈ ਲਗਿ ਗੁਰ ਭਗਵਾਨ ॥੫॥
ਤੀਨਹੁਂ ਸਿੰਘ ਨਿਕਸਿ ਜਬਿ ਗਏ।
ਦਲ ਤੇ ਦੂਰ ਕੋਸ ਜੁਗ ਭਏ।
ਲਗੇ ਬਿਚਾਰਨ 'ਚਲਿ ਹਮ ਆਏ।
ਬਿਛੁਰੇ ਗੁਰ, ਜਿਨ ਕੇ ਸੰਗ ਧਾਏ ॥੬॥
ਕ੍ਯਾ ਕਰਤੱਬ੍ਯ ਅਬੈ ਹਮ ਬਨੈ।
ਕਿਤ ਕੋ ਗਮਨੈਂ ਹ੍ਵੈ ਹਿਤ ਸਨੈ?'
ਦਯਾ ਸਿੰਘ ਸਿਮਰੀ ਗੁਰ ਬਾਨੀ।
'ਗਢ ਨਿਕਸਤਿ ਹਮ ਸੰਗ ਬਖਾਨੀ ॥੭॥
ਇਸ ਤਾਰੇ ਕੀ ਸੇਧ ਪਯਾਨੈਂ।
ਚਲਹੁ ਗੁਰੂ ਮਿਲਿ ਹੈਂ ਕਿਸ ਥਾਨੈ।'

ਮਾਨ ਸਿੰਘ ਤਬਿ ਚਲਤਿ ਉਚਾਰੇ।
'ਇਹ ਮਗ ਪਹੁੰਚੈ ਮਾਛੀਵਾਰੇ[1] ॥੮॥
ਤਾਰੇ ਸੇਧ ਨਿਹਾਰਤਿ ਚਲੋ।
ਪੁਰਿ ਲਗਿ ਖੋਜਤਿ ਗੁਰ ਸੰਗ ਮਿਲੋ।'
ਧਰਮ ਸਿੰਘ ਬੋਲਯੋ ਮਤਿ ਧੀਰ।
'ਖੋਜਤਿ ਗਮਨਹੁ ਇਤ ਉਤ ਤੀਰ[1]' ॥੯॥
ਨ੍ਰਿਭੈ ਬੀਰ ਤੀਨਹੁੰ ਤਬਿ ਚਾਲੇ।
ਮਾਰਗ ਇਤ ਉਤ ਫਿਰਤਿ ਸੰਭਾਲੇ।
ਖੋਜਤਿ ਸ਼੍ਰੀ ਸਤਿਗੁਰ ਕੋ ਜਾਤ।
ਇਸ ਬਿਧਿ ਬਿਤੀ ਸਕਲ ਹੀ ਰਾਤਿ ॥੧੦॥
ਜਬੈ ਸਮਾ ਅਰਣੋਦੈ ਹੋਯੋ।
ਚੰਦ ਪ੍ਰਕਾਸ਼ ਮੰਦ ਕੋ ਜੋਯੋ।
ਪੂਰਬ ਦਿਸ਼ ਮੁਖ ਲਾਲ ਦਿਖਾਯੋ।
ਜਨੁ ਤੁਰਕਨਿ ਕੋ ਚਹਤਿ ਖਪਾਯੋ ॥੧੧॥
ਤਿਮਰ ਤੋਮ ਪਤਰੋ ਹੁਇ ਗਯੋ[1]।
ਕੁਛਕ ਪ੍ਰਕਾਸ਼ ਅਕਾਸ਼ਹਿ ਭਯੋ।
ਗਮਨਤਿ ਦੇਖਤਿ ਪਹੁੰਚੇ ਤਹਿੰਵਾ।
ਸੁਪਤਿ ਜਗਤਪਤਿ ਪ੍ਰਭੁ ਥਿਰ ਜਹਿੰਵਾ ॥੧੨॥
ਜ਼ੇਵਰ ਕਿਤਿਕ ਉਤਾਰਨ ਕਰੇ।
ਘਟੀ[1] ਹਰਟ ਕੀ ਸਿਰ ਤਰ ਧਰੇ।
ਗੁਲਸ਼ਤ੍ਰਾਣ[1] ਅੰਗੁਸ਼ਟ ਮਝਾਰਾ।
ਪਹਿਰੇ ਰਾਖਯੋ ਨਹੀਂ ਉਤਾਰਾ ॥੧੩॥
ਮੋਲ ਹਜ਼ਾਰ ਇਕਾਦਸ਼ ਤਾਹੂ।
ਰਾਖਹਿਂ ਬਡ ਧਨੁ[1] ਧਰਿ ਕਰਿ ਮਾਂਹੂੰ।
ਸਮੇਂ ਪਨਚ ਐਂਚਨਿ ਕੇ ਜੋਊ।
ਰੱਛਕ ਬਨਹਿ ਅੰਗੁਸ਼ਟਹਿ ਸੋਊ ॥੧੪॥
ਸਰ ਛੋਰਨਿ ਤੂਰਨਤਾ ਕਾਰਨ।

[1]ਇਹ ਰਾਹ ਪੁੱਜਦਾ ਹੈ ਮਾਛੀਵਾੜੇ।

[1]ਨੇੜੇ ਨੇੜੇ।

[1]ਸਾਰਾ ਹਨੇਰਾ ਪਤਲਾ ਪੈ ਗਿਆ।

[1]ਟਿੰਡ।

[1]ਅੰਗੂਠੇ ਉਤੇ ਤੇ ਨਾਲ ਦੀ ਉਂਗਲ ਪਰ ਪਹਿਰਿਆਂ ਜਾਣ ਵਾਲੀ ਚਮੜੇ ਦੀ ਟੋਪੀ ਜਿਸ ਨਾਲ ਤੀਰ ਚਲਾਉਂਦਿਆਂ ਆਂਟੀਆਂ ਨਹੀਂ ਪੈਂਦੀਆਂ [ਸੰਸ:, ਅੰਗੁਲਿਤ੍ਰ ਤੇ ਅੰਗੁਲਤ੍ਰਾਨ=ਉਂਗਲੀ ਦੀ ਰੱਖਯਾ ਕਰਨ ਵਾਲਾ]।

[1]ਧਨੁਖ।

ਯਾਂ ਤੇ ਗੁਰ ਨਹਿਂ ਕੀਨਿ ਉਤਾਰਨ†।

†ਸਦਾ ਤਿਆਰ ਬਰਤਿਆਰ ਹਾਲਤ ਇਸ ਨੂੰ ਕਹੀਦਾ ਹੈ।

ਯੁਤ ਗੁਲਤ੍ਰਾਣ ਹੁਤੋ ਜੋ ਹਾਥ।
ਸੁਪਤ ਪਰੇ ਸਿਰ ਪਰ ਧਰਿ ਨਾਥ ॥੧੫॥
ਗੁਲਸ਼ਤ੍ਰਾਣ ਵਿਚ ਹੀਰਾ ਜਰਜੋ।
ਤਿਹ ਪ੍ਰਕਾਸ਼ ਅਰਣੋਦੈ ਪਰਜੋ।
ਚਮਕਤਿ ਭਯੋ ਸਹਤਿ ਬਹੁ ਲਾਲੀ।
ਦੇਇ ਦਿਖਾਲੀ ਦੂਰ ਬਿਸਾਲੀ ॥੧੬॥
ਧਰਮ ਸਿੰਘ ਮਗ ਚਲਤਿ ਬਿਲੋਕੇ।
ਦਯਾ ਸਿੰਘ ਕੋ ਕਹਿ ਕਰਿ ਰੋਕੇ।
'ਇਹ ਸਤਿਗੁਰ ਕੋ ਭੂਖਨ ਕੋਈ।
ਲਾਲੀ ਲਗੇ ਦਮਕ ਬਹੁ ਹੋਈ ॥੧੭॥
ਵਾਹਿਗੁਰੂ ਮੁਖ ਉਚਰਤਿ ਚਲੋ।
ਦੇਖਹੁ ਨਿਕਟ ਹੋਇ ਪ੍ਰਭੁ ਮਿਲੋ।'
ਮਾਨ ਸਿੰਘ ਤਬਿ ਗਯੋ ਨਜੀਕੇ।
ਦੇਖਹਿ ਕਹਾਂ[1], -ਪਰੇ ਪ੍ਰਿਯ ਜੀ ਕੇ†- ॥੧੮॥

[1]ਕੀਹ ਦੇਖਦਾ ਹੈ ਕਿ:-(ਅ) ਦੇਖਦਾ ਹੈ ਕਿ ਕਿਥੇ ਪਏ ਹਨ ਜੀਅ ਦੇ ਪਿਆਰੇ। †ਤਿੰਨ ਚਾਰ ਪਦ ਹਨ ਸਾਦੇ, ਪਰ ਕਿਸ ਕਮਾਲ ਦਾ ਵਲਵਲਾ ਭਰਿਆ ਹੈ ਇਨ੍ਹਾਂ ਵਿਚ ਕਵਿ ਕੁਲ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਨੇ, ਕਮਾਲ ਹੈ।

ਹੁਤੇ ਉਨੀਂਦੇ ਸ਼੍ਰਮ ਕੋ ਪਾਏ।
ਤਨ ਸੁਧਿ ਬਿਨ ਧਰਿ ਪਰ ਸੁਪਤਾਏ।
ਦੋਨਹੁਂ ਅਪਨੇ ਨਿਕਟ ਹਕਾਰੇ।
ਸੁਪਤ ਸੇਜ ਬਿਨ ਗੁਰੂ ਨਿਹਾਰੇ ॥੧੯॥
ਤੀਨਹੁਂ ਪਦ ਪੰਕਜ ਕਰਿ ਨਮੋ।
ਹੇਤ ਜਗਾਵਨ ਕੇ ਤਿਹ ਸਮੋਂ।
ਕਰਿ ਮਸਲਤਿ ਕੋ ਚਹੈਂ ਜਗਾਯੋ।
ਧਰਮ ਸਿੰਘ ਤਬਿ ਹਾਥ ਚਲਾਯੋ ॥੨੦॥
ਪਦ ਅਰਬਿੰਦ ਬੈਠਿ ਕਰਿ ਗਹੇ।
ਸਨੇ ਸਨੇ ਮਸਲਤਿ ਮ੍ਰਿਦੁ ਅਹੇ[1]।

[1]ਕੋਮਲਤਾ ਨਾਲ ਮਲਦਾ ਹੈ।

ਧਨੁਖ ਹਾਥ ਮਹਿਂ ਧਰੇ ਖਤੰਗ।
ਕਮਰਕਸਾ ਤਿਮ ਹੀ ਸਭਿ ਅੰਗ ॥੨੧॥
ਕਿਤਿਕ ਬਾਰ ਮਸਲੇ ਜਬਿ ਚਰਨਾਂ।
ਤਨਿ ਸੁਧਿ ਭਈ ਨੀਂਦ ਕਰਿ ਹਰਨਾ।

ਕਮਲ ਬਿਲੋਚਨ ਬਿਕਸੇ ਤੂਰਨ।
ਧਨੁਖ ਸੰਭਾਰ[†] ਉਠੇ ਗੁਰ ਪੂਰਨ ॥੨੨॥
ਜਬਿ ਸੰਗੀ ਨਿਜ ਸਿੱਖ ਨਿਹਾਰੇ।
'ਆਇ ਸੁ ਪਹੁੰਚੇ ਇਹਾਂ', ਉਚਾਰੇ।
ਦਯਾ ਸਿੰਘ ਕਰ ਜੋਰਿ ਬਖਾਨੀ।
'ਸ਼੍ਰੀ ਗੁਰ ਮਹਾਰਾਜ ਬਲ ਖਾਨੀ! ॥੨੩॥
ਇਹਾਂ ਆਇ ਕਿਮ ਭੇ ਨਿਸ਼ਚਿੰਤ।
ਪਿਖਹੁ ਭਯੋ ਅਬਿ ਨਿਸ ਕੋ ਅੰਤ।
ਸੂਰਜ ਉਦੈ ਹੋਇ ਲੌਂ ਸਾਰੇ।
ਲਸ਼ਕਰ ਪਸਰਹਿ ਜਿਤ ਕਿਤ ਭਾਰੇ ॥੨੪॥
ਕੌਨ ਭਰੋਸਾ ਕਰਿ ਪਰ ਰਹੇ।
ਨਹਿਂ ਗਢ ਸੈਨਾ ਥਿਰਤਾ ਲਹੇ[1]।
ਕਰਹੁ ਉਪਾਇ ਜਥਾ ਬਨਿ ਆਵੈ।
ਨਤੁਰ ਪ੍ਰਕਾਸ਼ ਭਏ ਰਿਪੁ ਧਾਵੈਂ ॥੨੫॥
ਫੇਰ ਨ ਬਨਹਿ ਹੋਇ ਲਾਚਾਰੀ।
ਏਕ ਰਹੈ -ਮਰਿਬੇ ਕਜਾ ਮਾਰੀ[1]-।'
ਸੁਨਿ ਕਰਿ ਪਿਖੀ, ਭਈ ਭੁਨਸਾਰੀ।
ਨਿਜ ਸਿੰਘਨਿ ਕੇ ਸੰਗ ਉਚਾਰੀ ॥੬॥
'ਅਬਿ ਉਪਾਇ ਨਹਿਂ ਕੋ ਬਨਿ ਆਵੈ।
ਚਰਨ ਫਾਲਸੇ[1†], ਚਲਯੋ ਨ ਜਾਵੈ।
ਬਾਗ਼ ਬਿਲੋਕਹੁ ਸਨਮੁਖ ਜੋਈ।
ਇਸ ਮਹਿਂ ਚਲਹੁ ਰਹਹੁ ਥਿਰ ਹੋਈ ॥੨੭॥
ਜੇ ਸ਼ੱਤ੍ਰੂ ਗਨ ਕੋ ਬਨ ਮੇਲਾ[1]।
ਭਿੜਹਿਂ ਭੇੜ ਝੇਲਹਿਂ ਬਡ ਹੇਲਾ।
ਉਪਬਨ ਲੇਹੁ ਅੜਤਲਾ ਲਰਿਬੇ[1]।
ਸ਼ੱਤ੍ਰੂ ਹਜ਼ਾਰਹੁਂ ਪ੍ਰਾਨਨਿ ਹਰਿਬੇ[†]' ॥੨੮॥
ਭਯੋ ਪ੍ਰਕਾਸ਼ ਪਿਖੇ ਪਗ ਛਾਲੇ।
ਲਾਲ ਕਮਲ ਦਲ ਮੁਕਤਾ ਢਾਲੇ[1]।
ਦੋਨਹੁਂ ਚਰਨਨਿ ਪਰ ਅਸ ਪਰੇ।

[†]ਕਮਾਲ ਹੈ ਸਾਵਧਾਨਤਾ ਦਾ।

[1]ਨਾ ਕਿਲ੍ਹਾ ਹੈ ਨਾ ਸੈਨਾ ਹੈ ਜਿਸ ਆਸਰੇ ਇਸਥਿਤੀ ਪਾਈਏ।

[1]ਇੱਕੋ ਗੱਲ ਬਾਕੀ ਰਹਿ ਜਾਏਗੀ। ਮਰਨਾ ਯਾ ਮਾਰਨਾ।

[1]ਫਲੂਹੇ। [†]ਪਾ:-ਫਾਲਕੇ।

[1]ਜੇ ਵੈਰੀਆਂ ਨਾਲ ਮੁਕਾਬਲਾ ਆ ਬਣਿਆਂ ਤਾਂ।

[1]ਆਸਰਾ ਲੜਨੇ ਲਈ। [ਪੰ:, ਅੜਤਲਾ=ਆੜ, ਓਟ]।

[†]ਸੂਰਮਤਾ ਤੇ ਅਹਿੱਲ ਦ੍ਰਿੜਤਾ ਦਾ ਕਮਾਲ ਹੈ।

[1]ਕਮਲ ਦੇ ਲਾਲ ਪੱਤਿਆਂ ਉਪਰ ਮੋਤੀਆਂ ਵਾਂਗੂੰ।

ਪੋਇ ਲਰੀ[1] ਜਨ ਗੁੰਥਨਿ ਕਰੇ ॥੨੯॥
ਸੁਨਿ ਕਰਿ ਗਿਰਾ ਸਮੇਤ ਲਚਾਰੀ।
ਗੁਰ ਰਜਾਇ ਲਖਿ ਤੂਸ਼ਨ ਧਾਰੀ।
ਉਠੇ ਨਾਥ ਜਬਿ ਚਲਿਬੇ ਕਾਰਨ।
ਭਈ ਪੀਰ ਹੋਤਿ ਨ ਪਗ ਡਾਰਨ ॥੩੦॥
ਮਾਨ ਸਿੰਘ ਤਬਿ ਕੰਧ ਉਠਾਏ।
ਭਏ ਪ੍ਰਵੇਸ਼ ਬਾਗ਼ ਮਹਿਂ ਜਾਏ।
[1]ਹੁਤੋ ਨਿਕਟ, ਤਰੁਵਰ ਤਰ ਖਰੇ।
ਹਰੇ ਹਰੇ ਸੰਘਨਿ ਦਲ ਖਰੇ ॥੩੧॥
ਬੀਚ ਕੂਪ ਤਿਸ ਹਰਟ ਚਲੰਤਾ।
ਬੈਠੇ ਨਿਕਟ ਪਹੁੰਚਿ ਭਗਵੰਤਾ।
ਹੁਤੋ ਹਰਟ ਬਾਹਕ, ਤਿਨ ਹੇਰੇ।
-ਇਹ ਤੌਂ ਗੁਰ ਮਮ ਖਾਂਵਦ ਕੇਰੇ[1] ॥੩੨॥
ਸਿੱਖ ਗੁਲਾਬਾ ਹੁਤੋ ਮਸੰਦ।
ਤਿਸ ਕੋ ਕਾਮਾ ਬਾਗ਼ ਬਿਲੰਦ।
ਸਤਿਗੁਰ ਕੀ ਸੋ ਬਾਤ ਬਤਾਵਤਿ।
-ਕੁਛ ਕੇਸ਼ ਯੁਤ ਪੰਥ ਬਨਾਵਤਿ- ॥੩੩॥
ਸੁਨੇ ਹੁਤੇ ਤਿਨ ਪਤੇ ਅਗਾਰੇ।
ਅਨੁਮਾਨਤਿ ਸੋ ਚਿੰਨ੍ਹ ਨਿਹਾਰੇ।
-ਮਮ ਖਾਂਵਦ ਜੇ ਪਤੇ ਬਤਾਏ।
ਸੋ ਗੁਰ ਆਪ ਕਿ ਸਿਖ ਤਹਿ ਆਏ- ॥੩੪॥
ਇਮ ਮਨ ਜਾਨਿ ਪਿਖੇ ਗੁਰ ਬੈਸੇ।
ਤਜਿ ਕਰਿ ਕੂਪ ਚਲਤਿ ਕੋ ਤੈਸੇ।
ਧਾਇ ਸ਼ਿਤਾਬ ਗੁਲਾਬੇ ਪਾਸ।
ਮਿਲ੍ਯੋ ਜਾਇ ਸੁਧਿ ਕਰੀ ਪ੍ਰਕਾਸ਼ ॥੩੫॥
'ਸ੍ਰੀ ਗੁਰ ਆਪ ਕਿ ਸਿਖ ਗੁਰ ਕੇਰੇ।
ਉਪਬਨ ਪ੍ਰਵਿਸ਼ੇ ਹੋਤਿ ਸਵੇਰੇ।
ਕੇਸ਼ ਕਾਛ ਤੁਮ ਜਥਾ ਬਤਾਵਤਿ।

[1]ਲੜੀ ਪ੍ਰੋ ਕੇ।

[1]ਬਾਗ) ਨੇੜੇ ਹੀ ਸੀ, (ਜਿੱਥੇ) ਬਹੁਤੇ ਬ੍ਰਿੱਛ ਖੜੇ ਸਨ ਜਿਨ੍ਹਾਂ ਦੇ ਸਾਵੇ ਸਾਵੇ ਪੱਤਰ ਡਾਢੇ ਸੰਘਣੇ ਸਨ।

[1]ਮੇਰੇ ਸੁਾਮੀ ਦੇ ਗੁਰੂ ਜੀ ਹੈਨ।

ਸਗਰੇ ਚਿੰਨ੍ਹ ਤਿਨਹੁ ਮਹਿਂ ਪਾਵਤਿ ॥੩੬॥
ਉਠਹੁ ਬਿਲੋਕਹੁ ਲਿਹੁ ਸੁਧਿ ਸਾਰੀ।
ਚਲਿ ਕਰਿ ਪਰਖਹੁ ਕਰਹੁ ਚਿਨਾਰੀ।'
ਸੁਨਤਿ ਗੁਲਾਬਾ ਬਹੁ ਬਿਸਮਾਯੋ।
ਉਠਿ ਤੂਰਨ ਘਰ ਤੇ ਚਲਿ ਆਯੋ ॥੩੭॥
ਆਇ ਬਾਗ਼ ਮਹਿਂ ਕਹਾਂ ਨਿਹਾਰੇ।
-ਸ਼੍ਰੀ ਸਤਿਗੁਰ ਬੈਠੇ ਬਲਿ ਭਾਰੇ-।
ਨਮੋ ਕਰੀ ਸਿਰ ਧਰਿ ਪਰਿ ਟੇਕਾ।
ਪੁਨ ਬੂਝੇ ਪ੍ਰਭੁ ਜਲਧਿ ਬਿਬੇਕਾ ॥੩੮॥
'ਸੇਵਾ ਕਰਨ ਮੋਹਿ ਫੁਰਮਾਵਹੁ।
ਅਭਿਲਾਖਹੁ, ਕਹਿ ਅਬੈ ਮੰਗਵਾਹੁਂ[1]।'

[1]'ਜੋ ਚਾਹੋ ਮੈਂ ਹੁਣੇ ਮੰਗਾ ਦਿਆਂ।

ਸ਼੍ਰੀ ਮੁਖ ਤੇ ਤਿਹ ਸੰਗ ਉਚਾਰਾ।
'ਸੁੱਖਾ ਮਿਰਚਾਂ ਆਨਿ ਉਦਾਰਾ ॥੩੯॥
ਬਿਨਾ ਅਮਲ ਬਹੁ ਸਮਾ ਬਿਤੀਤਾ।
ਪਾਨ ਕਰੈਂ ਹੁਲਸੈ ਤਬਿ ਚੀਤਾ।'
ਸੁਨਤਿ ਗੁਲਾਬਾ ਤੂਰਨ ਗਯੋ।
ਜਾਇ ਬਜ਼ਾਰ ਖਰੀਦਨ ਕਿਯੋ ॥੪੦॥
ਜਬਿ ਗੁਰ ਉਪਬਨ ਬੈਠੇ ਜਾਇ।
ਕਾਮਾ ਗਮਨਜੋਂ ਪੁਰਿ ਸਹਿਸਾਇ।
ਖੁਸ਼ਕੀ ਅਰਕ ਦੂਧ ਤੇ[1] ਹੋਈ।

[1]'ਅੱਕ ਦੇ ਦੁੱਧ ਤੋਂ।

ਬਾਂਛਤਿ ਅਮਲ[1] ਪਿਯਨਿ ਤੇ ਸੋਈ ॥੪੧॥

[1]'ਉਹ (ਅੱਕ) ਅਮਲ ਦੀ ਲੋੜ (ਵੇਲੇ) ਪੀਣ ਤੋਂ (ਹੋਈ) [ਬਾਂਛਤ ਅਮਲ=ਜਿਸ ਵੇਲੇ ਤਬੀਅਤ ਅਮਲ ਦੀ ਵਾਂਛਾ=ਲੋੜ ਪ੍ਰਤੀਤ ਕਰ ਰਹੀ ਸੀ]। (ਅ) ਪਰ ਸ਼ੁੱਧ ਪਾਠ 'ਅਬਾਂਛਤ ਅਮਲ' ਹੋਣਾ ਹੈ, ਲਿਖਾਰੀ ਦੀ ਕਲਮ ਉਕਾਈ ਹੈ। ਅੱਕ ਦਾ ਦੁੱਧ ਅਵਾਂਛਤ ਨਸ਼ਾ ਸੀ, ਉਸ ਨੇ ਖੁਸ਼ਕੀ ਕੀਤੀ। [ਅਵਾਂਛਤ ਅਮਲ=ਉਹ ਨਸ਼ਾ ਜੋ ਸਾਧਾਰਨ ਤੌਰ ਤੇ ਪੀਣ ਖਾਣ ਵਿਚ ਨਹੀਂ ਆਉਂਦਾ]।

ਬੂਝੇ ਤਬਿ ਭੀ ਸੰਗੀ ਤੀਨ।
ਸੁੱਖਾ ਕਿਸ ਕੇ ਨਿਕਟ ਕਹੀ ਨ।
ਮਾਨ ਸਿੰਘ ਕੇ ਥੋ ਕੁਛ ਪਾਲੇ।
ਸੁਨਿ ਕਰਿ ਗੁਰ ਤੇ ਖੋਲਿ ਨਿਕਾਲੇ ॥੪੨॥

ਥੋਰਾ ਹੁਤੋ ਤਜਾਰ ਕਰਿ ਦਯੋ।
ਤਿਖਾ ਸਹਿਤ ਸੋ ਪੀਵਨ ਕਯੋ।
ਹੁਇ ਪ੍ਰਸੰਨ ਬਰ ਦੇਵਤਿ ਜੋਵੈਂ†।

†ਇਹ ਵਰਦਾਨ ਇਸ ਵੇਲੇ ਦਾ ਸੁੱਖੇ ਦੇ ਪ੍ਰੇਮੀਆਂ ਦੀ ਘਾੜਤ ਹੈ ਜੋ ਕਵੀ ਜੀ ਨੇ ਬਿਨ ਪੜਤਾਲੇ ਲਿਖ ਲਿਆ ਹੈ। ਵਿਸ਼ੇਸ਼ ਲਈ ਦੇਖੋ ਰੁਤ ੨ ਅੰਕ ੪੪ ਅੰਸੂ ੨੦ ਦੀ ਹੇਠਲੀ ਟੂਕ।

''[1]ਪੰਥ ਖਾਲਸੇ ਮਹਿਂ ਤੁਮ ਹੋਵੈਂ ॥੪੩॥

[1]ਪ੍ਰਸੰਨ ਹੋਕੇ (ਮਾਨ ਸਿੰਘ ਵਲ) ਤੱਕਦੇ ਹਨ ਤੇ ਵਰ ਦਿੰਦੇ ਹਨ:-ਤੇਰੇ (ਵਰਗੇ) ਪੰਥ ਖਾਲਸੇ ਵਿਚ ਅਨੇਕ ਅਕਾਲੀ ਹੋਣਗੇ ਜਿੰਨ੍ਹਾਂ ਦਾ ਤੇਰੇ ਵਰਗਾ ਵੇਸ (ਤੇ ਤੇਰੇ ਵਰਗਾ) ਉੱਤਮ ਸੁਭਾਵ ਹੋਵੇਗਾ, ਨਾਉਂ (ਉਹਨਾਂ ਦਾ) ਨਿਹੰਗ ਹੋਵੇਗਾ ਅਥਵਾ ਉਹਨਾਂ ਦਾ ਨਾਉਂ ਨਿਹੰਗ ਯਾ ਅਕਾਲੀ ਹੋਵੇਗਾ।

ਤੁਝ ਸਮ ਬੇਖ ਸੁਭਾਉ ਬਿਸਾਲੀ।
ਨਾਮ ਨਿਹੰਗ ਅਨੇਕ ਅਕਾਲੀ[੪]।'
ਇਸ ਪ੍ਰਕਾਰ ਇਕ ਘਟੀ ਬਿਤਾਈ।
ਚਾਹ ਅਮਲ ਕੀ ਰਹੀ ਤਦਾਈ ॥੪੪॥
ਸਿੰਘਨਿ ਸਭਿਨਿ ਸੁਚੇਤਾ ਧਾਰੇ।
ਆਨਨ ਪਾਨਨ ਪਾਇ[1] ਪਖਾਰੇ।

[1]ਮੁੱਖ ਤੇ ਹੱਥ ਜਲ ਨਾਲ।

ਕਰਤਿ ਪ੍ਰਤੀਖਨ -ਮਾਦਕ[1] ਲਜਾਵੈ।

[1]ਨਸ਼ੇ ਵਾਲੀ ਸ਼ੈ, ਇਥੇ ਮੁਰਾਦ ਸੁੱਖੇ ਤੋਂ ਹੈ।

ਪਾਨ ਕਰੈਂ ਤ੍ਰਿਖ ਹਰਿ ਤ੍ਰਿਪਤਾਵੈਂ- ॥੪੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਉਪਬਨ ਪ੍ਰਵੇਸ਼' ਪ੍ਰਸੰਗ ਬਰਨਨੰ ਨਾਮ ਚਤੁਰ ਚੱਤ੍ਵਾਰਿੰਸਤੀ ਅੰਸੂ ॥੪੪॥

## ੪੫. [ਮਾਛੀਵਾੜੇ। ਮਾਹੀ]

੪੪<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੪੬

ਦੋਹਰਾ:

ਸੁੱਖਾ ਮਿਰਚਾਂ ਤਜਾਰ ਕਰਿ, ਲਜਾਇ ਗੁਲਾਬਾ ਪਾਸ।
ਪੂਰਿ ਕਟੋਰਾ ਅੱਗ੍ਰ ਧਰਿ, ਗੁਰ ਉਠਾਇ ਤ੍ਰਿਖ ਨਾਸ਼[1] ॥੧॥ [1]ਤ੍ਰੇਹ ਦੂਰ ਕੀਤੀ।

ਨਿਸ਼ਾਨੀ ਛੰਦ:

ਸਰਦ ਨੀਰ ਬਰ ਪਾਨ ਤੇ
ਸਭਿ ਪਜਾਸ ਬਿਨਾਸ਼ੀ।
ਅਰਕਦੁਘਧ ਕੋ ਦੁਰਅਮਲ[1], [1]ਅਮਲ ਉਤਰ ਗਿਆ।
ਬਡ ਉਸ਼ਨ ਪ੍ਰਕਾਸ਼ੀ।
ਉਰ ਅਨੰਦ ਕਹੁ ਮਾਨ ਕਰਿ
ਉਠਿ ਚਹਜੋ ਪਯਾਨਾ।
ਚਰਨ ਫਾਲਰੇ ਬਹੁ ਪਰੇ
ਦੈਂ ਖੇਦ ਮਹਾਨਾ ॥੨॥
ਮਾਨ ਸਿੰਘ ਬਲਵੰਤ ਤਬਿ, ਬਲ ਸਾਥ ਉਠਾਏ।
ਗਏ ਸੌਚ ਹਿਤ ਕਰਨ ਤੇ, ਤਟ ਸਲਿਤਾ ਥਾਏ।
ਬਡੀ ਝੀਲ ਬੇਲਾ ਖਰਜੋ, ਨਹਿਂ ਦਿਖਤ ਨਜੀਕਾ।
ਕਾਹ, ਪਟੇਰਾ[1] ਆਦਿ ਤ੍ਰਿਣ, ਸੰਘਨ ਤਿਹ ਨੀਕਾ ॥੩॥

[1]ਕਾਹੀ ਤੇ ਦੱਭ ਯਾ ਦਿੱਭ। ਪਟੇਰਾ=ਇਕ ਪ੍ਰਕਾਰ ਦਾ ਲੰਮਾ ਘਾਹ ਜੋ ਪਾਣੀ ਦੇ ਕੰਢੇ ਤੇ ਥੋੜੇ ਪਾਣੀ ਵਿਚ ਹੁੰਦਾ ਹੈ, ਜਿਸ ਦੀਆਂ ਸਫਾਂ ਬੁਣਦੇ ਹਨ। [ਸੰਸ:, ਪਟੇਰਨ। ਹਿੰਦੀ ਪਟੇਰ]।

ਪ੍ਰਵਿਸੇ ਜਾਇ ਮਝਾਰ ਤਿਹ, ਕਰਿ ਸੌਚ ਪਯਾਨੇ।
ਉਪਬਨ ਕੋ ਆਵਨ ਲਗੇ, ਤ੍ਰਿਣ ਚੀਰ ਮਹਾਨੇ।
ਤਹਿਂ ਮਹਿਖੀ ਚਾਰਤਿ ਫਿਰਤਿ, ਇਕ ਮੂਰਖ ਮਾਹੀ[1]। [1]ਮੱਝੀ ਚਾਰਨ ਵਾਲਾ, ਛੇੜ।
ਆਵਤਿ ਗੁਰੂ ਬਿਲੋਕਿ ਤਿਸ, ਬਿਸਮਜੋ ਮਨ ਮਾਂਹੀ ॥੪॥
ਮਨ ਜਾਨੀ -ਇਹ ਸਿੰਘ ਹੈਂ, ਤਜਿ ਚਲੇ

ਲਰਾਈ।
ਮੈਂ ਅਬਿ ਕਰੌਂ ਪੁਕਾਰ ਕੋ, ਦੈ ਹੌਂ ਪਕਰਾਈ-।
ਇਮ ਨਿਸ਼ਚੈ ਕਰਿ ਉਚ ਧੁਨਿ, ਮੁਖ ਬਾਕ ਪੁਕਾਰਾ।
'ਸਿੰਘ ਪਲਾਏ ਜਾਤਿ ਹੈਂ, ਇਹ ਝੀਲ ਮਝਾਰਾ' ॥੫॥
ਸ਼੍ਰੀ ਗੁਰ ਬੋਲੇ 'ਧਰਮ ਸਿੰਘ, ਇਹ ਜਾਨ ਨ ਪਾਵੈ।
ਗਹਿ ਆਨਹੁ ਮਤਿ ਮੰਦ ਕੋ, ਨਹਿਂ ਰੌਰ ਉਠਾਵੈ।'
ਸੁਨਿ ਕੇਹਰਿ ਸਮ ਬੇਗ ਕਰਿ, ਪਕਰਜੋ ਤਤਕਾਲਾ।
ਆਨਜੋ ਸਤਿਗੁਰ ਕੇ ਨਿਕਟ, ਡਰ ਗਯੋ ਬਿਸਾਲਾ ॥੬॥
'ਕਹੁ ਕੁੱਟਣ[1] ਕੂਕਜੋ ਕਹਾਂ,, ਕਜਾ ਲੇਹੁ ਪੁਕਾਰੀ?
ਜੇ ਹਮ ਪਲਟਾ ਲੇਹਿਂ ਅਬਿ, ਦੈ ਹੈਂ ਤੁਹਿ ਮਾਰੀ।'
ਸੁਨਿ ਮਾਹੀ ਕਰ ਜੋਰਿ ਕੈ, ਮ੍ਰਿਦੁ ਬਾਕ ਉਚਾਰਾ।
'ਜਾਨਜੋਂ ਮੈਂ ਤੁਮ ਕੋ ਨਹੀਂ, ਗੁਰ ਆਪ ਉਦਾਰਾ ॥੭॥
-ਸਿੰਘ ਕਹੂੰ ਕੇ ਜਾਤਿ ਹੈਂ-, ਇਮ ਜਾਨਿ ਪੁਕਾਰਾ।
ਛਿਮਹੁ ਅਬਹਿ ਨਹਿਂ ਬੋਲਿ ਹੌਂ, ਪਿਖਿ ਦਰਸੁ ਤੁਹਾਰਾ।'
ਗੁਰੂ ਕਮਰ ਖੰਜਰ[1] ਤਬੈ, ਤਿਸ ਕੇ ਕਰ ਦੀਨੋ।
ਹੀਰੇ ਜਰੇ ਜਰਾਵ ਮੈਂ, ਜਿਹ ਕੀਮਤਿ ਪੀਨੋ ॥੮॥
'ਪੁੱਤ੍ਰ ਪੌਤ੍ਰ ਲਗਿ ਸਦਨ ਮਹਿਂ, ਕਰੀਅਹਿ

[1]ਭੜੂਏ।

[1]ਗੁਰੂ ਜੀ ਨੇ ਕਮਰ ਦਾ ਖੰਜਰ।

ਗੁਜ਼ਰਾਨਾ।
ਬੇਚਹਿਂ ਕਈ ਹਜ਼ਾਰ ਕੋ, ਧਨ ਪਾਇੰ ਮਹਾਨਾ।
ਨਹਿਂ ਬੋਲਹੁ, ਘਰ ਗਮਨ ਕਰਿ,, ਛੋਰਹਿਂ ਅਬਿ ਤੋਹੀ।'
ਸੁਨਿ ਕਰਿ ਮਾਹੀ ਨਮੋ ਕਰਿ, ਮੁਖ ਤੂਸ਼ਨਿ ਹੋਹੀ ॥੯॥
ਆਇ ਬਿਰਾਜੇ ਬਾਗ ਮਹਿਂ, ਦਿਨ ਸਕਲ ਬਿਤਾਯੋ।
ਸੰਧ੍ਯਾ ਸਮੈਂ ਬਿਲੋਕਿ ਕੈ, ਜਬਿ ਰਵਿ ਅਸਤਾਯੋ।
ਆਇ ਗੁਲਾਬਾ ਸੰਗ ਲੇ, ਗਮਨ੍ਯੋਂ ਘਰ ਮਾਂਹੀ।
ਹੁਤੋ ਚੁਬਾਰਾ ਸਦਨ ਪਰ, ਨਵ ਚਿਨ੍ਯੋ ਤਦਾਹੀ ॥੧੦॥
ਪ੍ਰਣ ਧਾਰ੍ਯੋ -ਗੁਰ ਕੇ ਚਰਨ, ਪੂਰਬ ਇਤ ਪਾਵੈਂ।
ਹਮ ਪੀਛੈ ਬਿਚ ਬਾਸਿ ਹੈਂ-, ਇਮ ਚਿਤ ਦ੍ਰਿੜਤਾਵੈ।
ਤਊ ਤੁਰਕ ਕੇ ਰਾਜ ਕਰਿ, ਡਰਪੰਤਿ ਘਨੇਰੇ।
ਦੁਤਿਯ ਪੰਜਾਬਾ ਭ੍ਰਾਤ ਤਿਹ,, ਲਾਚਾਰ ਬਡੇਰੇ ॥੧੧॥
ਸੁੰਦਰ ਏਕ ਪ੍ਰਯੰਕ ਤਬਿ, ਮੰਦਰ ਮਹਿਂ ਡਾਸਾ।
ਕਰ੍ਯੋ ਬਿਠਾਵਨ ਸਤਿਗੁਰੂ, ਆਚਰਜ ਬਿਲਾਸਾ।
ਖਾਨ ਪਾਨ ਸਭਿ ਬਿਧਿ ਕਰੇ, ਨਿਸ ਮਹਿਂ ਸੁਪਤਾਏ।
ਪ੍ਰਾਤਿ ਉਠੇ ਕਰਿ ਸੌਚ ਕੋ, ਜਲ ਘਨੋ ਅਨਾਏ ॥੧੨॥
ਕਰੀ ਰਦਨ ਧਾਵਨ[1] ਗੁਰੂ, ਮੁਖ ਕਮਲ

[1]ਦਾਤਣ।

ਪਖਾਰਾ।
ਪੁਨ ਚੌਂਕੀ ਪਰ ਖਰੇ ਹੁਇ, ਮੱਜਨ ਤਨ ਧਾਰਾ।
ਕਟ ਕੀ ਕਾਛ ਨਿਕਾਰ ਕਰਿ, ਤਹਿਂ ਨੀਚੇ ਡਾਰੀ।
ਆੜਬੰਦ† ਅੰਤਰ ਹੁਤੋ, ਦਿਢ ਕਸਜੋ ਸੁਧਾਰੀ ॥੧੩॥

†ਜਦੋਂ ਬੜਾ ਲੰਮਾ ਪੈਂਡਾ ਦੌੜਨਾ ਪਏ ਤਾਂ ਤੇੜ ਇਕ ਕਪੜਾ ਬੱਧਾ ਜਾਂਦਾ ਹੈ ਜੋ ਜਾਂਘੀਏ ਤੇ ਲੰਗੋਟ ਵਾਂਙ ਹੁੰਦਾ ਹੈ। ਇਸ ਨਾਲ ਬਹੁਤ ਦੌੜਨ ਵਿਚ ਸਹੂਲਤ ਹੁੰਦੀ ਹੈ ਤੇ ਕਈ ਖੇਚਲਾਂ ਤੋਂ ਬਚਾ ਹੁੰਦਾ ਹੈ। ਚਮਕੌਰ ਤੋਂ ਪੈਦਲ ਟੁਰਨ ਵੇਲੇ ਪਤਾ ਸੀ ਕਿ ਕਈ ਕੋਸ ਤ੍ਰਿਖੇ ਟੁਰਨਾ ਪੈਣਾ ਹੈ। ਜਾਪਦਾ ਹੈ ਕਿ ਇਸ ਲਈ ਪਹਿਲੋਂ ਹੀ ਕੋਈ ਕਪੜਾ ਲਕ ਨੂੰ ਕੱਸ ਪਾ ਦੇਣ ਵਾਲਾ ਬੰਨ੍ਹ ਲਿਆ ਹੈ ਜੋ ਐਤਨਾ ਪੈਂਡਾ ਦੌੜਨ ਕਰਕੇ ਮਾਸ ਵਿਚ ਖੁੱਭ ਗਿਆ ਸੀ।

ਸੋ ਆਮਿਖ ਮਹਿਂ ਖੁਭਿ ਰਹਜੋ, ਜਮਿ[1] ਸ਼੍ਰੋਣਤ ਸਾਥਾ।
ਰਹੇ ਨਿਕਾਸ ਨ ਨਿਕਸਤੋ, ਐਂਚਜੋਂ ਗਹਿ ਹਾਥਾ[1]।
ਤਬਹਿ ਗੁਲਾਬੇ ਕੋ ਕਹਜੋ, ਕਰਿ ਜਤਨ ਨਿਕਾਸੋ।
ਸਨੇ ਸਨੇ ਕਾਢਨ ਲਗਜੋ, ਹ੍ਵੈ ਕੈ ਬਹੁ ਪਾਸੋ ॥੧੪॥
ਸ਼ੰਕਤ ਚਿਤ ਗੁਰ ਨਗਨ ਤੇ, ਨਹਿਂ ਦ੍ਰਿਗ ਕਰਿ ਹੇਰੇ।
ਬਸਤ੍ਰ ਗਯੋ ਜਮ ਅਧਿਕ ਹੀ, ਨਿਕਸਿ ਨ ਜਿਸ ਬੇਰੇ[1]।
ਕਹਜੋ ਗੁਰੂ 'ਨਹਿਂ ਸ਼ੰਕ ਕਰਿ, ਅਵਲੋਕਿ ਨਿਕਾਸੋ।
ਪਿਤ ਸੁਤ ਦੋਸ਼ ਨ ਨਗਨ ਕੋ, ਨਹਿਂ ਕੀਜੈ ਸਾਂਸੋ[1]' ॥੧੫॥
ਤਊ ਗੁਲਾਬਾ ਸ਼ੰਕਤੋ, ਜਲ ਡਾਰਿ ਭਿਗੋਵੈ।
ਸਨੇ ਸਨੇ ਖਿਸਕਾਇ ਪਟ, ਨਿਕਸਾਇ ਸੁ ਜੋਵੈ।
ਜੁਗਲ ਉਰੂ ਤੇ ਐਂਚਿ ਕਰਿ, ਕਰਿ ਕਰਿ ਪਟ ਗੀਲਾ।
ਨੀਠ ਨੀਠ ਕਾਢਨ ਕਰਜੋ, ਪੁਨ ਪੁਨ ਕਰਿ

[1]ਜੰਮ ਗਿਆ ਸੀ।
[1]ਆਪਣੇ) ਹੱਥ ਨਾਲ (ਜਦ) ਫੜਕੇ ਖਿੱਚਿਆ ਤਾਂ ਖਿੱਚਣ ਤੇ ਬੀ ਨਾ ਨਿਕਲਿਆ।
[1]ਜਿਸ ਵੇਲੇ ਨਾ ਨਿਕਲਿਆ।
[1]ਸੰਸਾ ਨਾ ਕਰ।

ਢੀਲਾ ॥੧੬॥
ਅਪਰ ਕਾਛ ਪਹਿਰੀ ਬਹੁਰ, ਸਭਿ ਬਸਤ੍ਰ ਸਜਾਏ।
ਤਥਾ ਸ਼ਸਤ੍ਰ ਧਾਰਨ ਕਰੇ, ਬੈਠੇ ਤਿਸ ਥਾਂਏ।
ਖਾਨ ਪਾਨ ਤੈਸੇ ਕਰਜੋ, ਸੋ ਦਿਵਸ ਬਿਤਾਯੋ।
ਆਇ ਗੁਲਾਬੇ ਨਿਕਟ ਤਬਿ, ਕਰ ਜੋਰਿ ਅਲਾਯੋ ॥੧੭॥
'ਮਹਾਰਾਜ! ਕਜਾ ਅਸਨ ਅਬਿ, ਕਰਿਵਾਵੌਂ ਤਯਾਰਾ।
ਜਿਸ ਪਰ ਰੁਚਿ ਹੁਇ ਆਪ ਕੀ, ਸੋ ਬਨਹਿ ਅਹਾਰਾ।'
ਕਰਨ ਪਾਰਖਾ ਤਿਨਹੁ ਕੀ, ਗੁਰ ਹੁਕਮ ਬਖਾਨਾ।
'ਆਮਿਖ ਆਨਹੁ ਛਾਂਗ ਇਕ, ਝਟਕੈਂ ਨਿਜ ਪਾਨਾ[1]' ॥੧੮॥
ਤਬਹਿ ਗੁਲਾਬੇ ਖੋਜਿ ਕੈ, ਦੇ ਮੋਲ ਸੁ ਲਜਾਯੋ।
ਸ੍ਰੀ ਪ੍ਰਭੁ ਕੇ ਢਿਗ ਲੇ ਗਯੋ, ਤਹਿਂ ਖਰੇ ਟਿਕਾਯੋ।
ਤੁਪਕ ਮਾਰਿ ਝਟਕਾ ਕਰਜੋ, ਭਾ ਸ਼ਬਦ ਉਚੇਰੇ।
ਸੁਨਤਿ ਗੁਲਾਬਾ ਥਰਹਰਜੋ, ਬਿਦਤੈ ਨਰ ਹੇਰੇ[1] ॥੧੯॥
ਇਕਿ ਦਿਸ਼ ਹੁਤੋ ਪੜੋਸ ਕੋ, ਘਰ ਦਿਜ ਕੋ ਬਾਸਾ।
ਦੁਤਿਯ ਦਿਸ਼ਾ ਸੱਯਦ ਬਸੈ, ਬਹੁ ਨਿਕਟ ਅਵਾਸਾ।
ਬਿੱਪ੍ਰ ਬਿਲੋਕੇ ਉਕਸਿ ਕੈ, ਗੁਰ ਰੂਪ ਪਛਾਨੇ।
ਆਗੇ ਗਯੋ ਅਨੰਦਪੁਰਿ, ਤਹਿਂ ਦਰਸ਼ਨ

[1]ਆਪਣੀ ਹੱਥੀਂ ਝਟਕਾਵਾਂਗੇ।

[1]ਮਤਾਂ ਲੋਕੀਂ) ਦੇਖਣ ਲਈ ਆ ਜਾਣ (ਕਿ ਕਿਉਂ ਬੰਦੂਕ ਚੱਲੀ ਹੈ ਤਾਂ) ਗੱਲ ਖੁੱਲ੍ਹ ਜਾਵੇਗੀ।

ਠਾਨੇ ॥੨੦॥
ਡਾਰਿ ਪਤਾਸੇ ਥਲ ਮਹਿਂ, ਧਰਿ ਬੀਚ ਜਨੇਊ।
ਆਨ ਅਚਾਨਕ ਘਰ ਬਰਜੋ, ਨਹਿਂ ਰੋਕਜੋ ਕੇਊ।
ਗੁਰ ਕੋ ਆਸ਼ਿਖ ਦੇਇ ਕਰਿ,
ਧਰਿ ਥਾਲ ਅਗਾਰੀ।
ਪੰਚ ਮੁਹਰ ਨਿਜ ਹਾਥ ਲੇ,
ਪ੍ਰਭੁ ਤਿਸ ਮਹਿਂ ਡਾਰੀ ॥੨੧॥
ਪੁਨ ਅਸੀਸ ਕੋ ਬਿੱਪ੍ਰ ਦੇ, ਨਿਜ ਸਦਨ ਪਹੂਚਾ।
ਡਰੇ ਗੁਲਾਬ ਪੰਜਾਬ ਉਰ, ਨਹਿਂ ਬੋਲਤਿ ਊਚਾ।
-ਜਾਨ ਜਾਇ ਪੁਰਿ ਨਗਰ ਸਭਿ, ਮੁਝ ਆਨਿ ਗਹੈ ਹੈਂ।
ਜਤਨ ਛੁਟਨ ਕੋ ਪੁਨ ਕਹਾਂ, ਨਾਹਕ ਮਰਿ ਜੈਹੈਂ- ॥੨੨॥
ਆਮਿਖ ਕੋ ਕਰਿ ਪਾਕ ਤਬਿ, ਆਛੇ ਸੁਧਰਾਜੋ।
ਖਲਰੀ ਚਾਰੋਂ ਚਰਨ ਅਜ, ਇਕ ਥਾਨ ਟਿਕਾਯੋ।
ਕਿਤਿਕ ਸਮੈਂ ਬੀਤਜੋ ਜਬੈ, ਇਕ ਨਿਕਟ ਮਸੀਤਾ।
ਕਾਜ਼ੀ ਬਾਂਗ ਪੁਕਾਰ ਕਰਿ, ਬੋਲਜੋ ਨਿਰਭੀਤਾ ॥੨੩॥
ਸੁਨਿ ਸਤਿਗੁਰ ਉਠਿ ਪਲੰਘ ਤੈ, ਲੇ ਖਲਰੀ ਛਾਂਗਾ[1]।
ਪਗ ਸਿਰ ਬੀਚ ਲਪੇਟ ਕਰਿ[1], ਗਮਨੇ ਤਿਤ ਆਗਾ।
ਕੋਸ਼ਠ ਕੋਸ਼ਠ ਗਨ ਉਲੰਘਿ[1], ਪਹੁੰਚੇ ਤਹਿਂ ਜਾਈ।
ਖਰੋ ਪੁਕਾਰਤਿ ਬਾਂਗ ਜਹਿਂ, ਊਚੇ ਬਲ

[1]ਬੱਕਰੇ ਦੀ।
[1]ਪੈਰ ਤੇ ਸਿਰੀ (ਬੱਕਰੇ ਦੀ ਖੱਲ ਵਿਚ) ਲਪੇਟ ਕੇ।
[1]ਕੋਠੇ ਕੋਠੇ ਸਾਰੇ ਲੰਘਕੇ

ਲਾਈ ॥੨੪॥
ਤਿਸ ਕੇ ਸਿਰ ਕੋ ਤਾਕ ਕਰਿ,
ਮਾਰੀ ਤਤਕਾਲਾ।
ਪਗੀਆ ਉਤਰੀ ਧਰਿ ਪਰੀ,
ਭਾ ਕਸ਼ਟ ਬਿਸਾਲਾ।
ਕੋਸ਼ਠ ਕੋਸ਼ਠ ਪੰਥ ਜੋ, ਗੁਰ ਪਹੁੰਚੇ ਆਈ†।
ਇਤ ਉਤ ਕਾਜ਼ੀ ਦੇਖਿ ਕੈ, ਬਡ ਰੌਰ ਉਠਾਈ ॥੨੫॥
ਹਤਨਹਾਰ ਦੇਖ੍ਯੋ ਨਹੀਂ, ਤੂਸ਼ਨ ਮੁਖਧਾਰੀ।
ਬਿਸਮਾਨਯੋਂ ਚਿਤਵਤਿ ਭਯੋ, -ਨਭ ਤੇ ਕਿਨ ਮਾਰੀ-।
ਖਲਰੀ ਵਹਿਰ ਮਸੀਤ ਤੇ, ਤਤਕਾਲ ਬਗਾਈ।
ਮਾਰਿ ਖਾਇ ਮਤਿਮੰਦ ਤਬਿ, ਪੁਨ ਮੋਨ ਰਹਾਈ ॥੨੬॥
ਭੂਲ੍ਯੋ ਬਾਂਗ ਨਿਵਾਜ਼ ਕੋ, ਨਿਜ ਸਦਨ ਸਿਧਾਰਾ।
ਇਤ ਸਤਿਗੁਰ ਅਚਵਨ ਲਗੇ, ਭਾ ਤ੍ਯਾਰ ਅਹਾਰਾ।
ਛਾਂਗ ਮਾਸ ਕੋ ਅਚਵਤੇ, ਤਿਸ ਅਸਥਿ ਬਗਾਵੈਂ।
ਦਿਜ ਅਰੁ ਸੱਯਦ ਕੇ ਸਦਨ, ਗਿਰ[1] ਨਾਦ ਉਠਾਵੈਂ ॥੨੭॥
ਬਿੱਪ੍ਰ ਬਿਲੋਕੇ ਜਾਨਿ ਸਭਿ, ਨਹਿਂ ਕਛੂ ਉਚਾਰੀ।
ਦੇਖਤਿ ਸੱਯਦ ਬਹੁ ਰਿਸ੍ਯੋ, ਬੋਲਤਿ ਦੇ ਗਾਰੀ।
'ਸੁਨਹੁ ਗੁਲਾਬੇ ਮੰਦਮਤਿ! ਹਮ ਪਰਦਾ ਢਾਕਾ।
ਸਿੰਘ ਦੁਰਾਏ ਸਦਨ ਮਹਿਂ, ਤੁਝ ਭੈ ਨਹਿਂ

†ਟੂਕ ਲਈ ਦੇਖੋ ਅਗਲੇ ਸਫੇ ਹੇਠਾਂ ਨਿਸ਼ਾਨ।

[1]ਡਿੱਗਣ ਨਾਲ।

ਕਾਂ ਕਾ ॥੨੮॥
ਹੋਨੇ ਦੇਹੁ ਪ੍ਰਭਾਤ ਕੋ, ਹਮ ਜਾਇ ਪੁਕਾਰੈਂ।
ਪਾਤਿਸ਼ਾਹ ਕੇ ਲਜਾਇੰ ਨਰ, ਘਰ ਤੋਹਿ ਦਿਖਾਰੈਂ।
ਪੇਟ ਚਾਕ[1] ਤੁਵ ਕੁਟੰਬ ਕੋ, ਗਹਿ ਸੋ ਕਰਿਵਾਵੈਂ।
ਹਮਰੇ ਘਰ ਮਹਿਂ ਅਸਥਿ ਇਹ, ਨਿਰਭੈ ਗਿਰਵਾਵੈਂ' ॥੨੯॥
ਤਬਹਿ ਗੁਲਾਬ ਪੰਜਾਬ ਡਰਿ, ਤਿਨ ਢਿਗ ਕਰ ਜੋਰੇ।
'ਕਰਹੁ ਛਿਮਾ ਤੁਮ ਆਜ ਕੀ, ਇਹ ਗਮਨੈਂ ਭੋਰੇ।
ਸਦਾ ਪੜੋਸੀ ਬਸਹੁ ਢਿਗ,
ਇਹ ਕਰਹੁ ਅਸਾਨਾ।
ਹਮ ਅਧੀਨ ਤੁਮਰੇ ਰਹੈਂ,
ਰਹੁ ਪੀਰ ਮਹਾਨਾ[1]' ॥੩੦॥
ਨਹਿਂ ਬਰਜੇ ਤੇ ਜਬਿ ਹਟੇ,
ਗੁਰ ਮੁਹਰ ਬਗਾਈ।
ਪਰੀ ਸਦਨ ਮਹਿਂ ਦੇਖਿ ਕੈ,
ਬੀਨਤਿ ਸਮੁਦਾਈ।
ਅਧਿਕ ਦਰਬ ਕੇ ਲੋਭ ਮਹਿਂ,
ਲੇ ਤੁਸ਼ਨਿ ਹੋਏ।
ਨਹਿਂ ਉਕਸੇ ਬੋਲੇ ਨ ਪੁਨ,
ਪਰਿ ਘਰ ਮਹਿਂ ਸੋਏ[†] ॥੩੧॥
ਇੱਤਜਾਦਿਕ ਕਹਿ ਲੋਭ ਦੇ,
ਰਿਸ ਤਿਨਹੁੰ ਬਿਨਾਸ਼ੀ।
ਘਰ ਮਹਿਂ ਬਰ ਮਸਲਤ ਕਰੀ,
ਨਰ ਨਾਰਿਨਿ ਤ੍ਰਾਸੀ[1]।

[1]ਪੇਟ ਪਾੜਨਾ।

[1]ਤੁਸੀਂ ਪੀਰ ਹੋ ਵੱਡੇ।

[†]ਕਵਿ ਜੀ ਸਤਿਗੁਰੂ ਜੀ ਦੀ ਨਿਰਭੈਤਾ ਦਿਖਾ ਰਹੇ ਹਨ, ਇਕ ਪਾਸੇ ਇਸ ਦਸ਼ਾ ਵਿਚ ਭੀ ਅਭੈ ਹਨ, ਦੂਜੇ ਪਾਸੇ ਆਪਣੇ ਸੇਵਕ ਤੇ ਮਿਹਰ ਕਰਨੀ ਹੈ ਉਸ ਦੀ ਕਸਵਟੀ ਹੋ ਰਹੀ ਹੈ, ਤੀਜੇ ਪਾਸੇ ਨੀਤੀ ਟੁਰ ਰਹੀ ਹੈ, ਆਂਢ ਗੁਆਂਢ ਦੇ ਲੋਕ ਪਛਾਣ ਲਏ ਹਨ ਕਿ ਲੋਭੀ ਹਨ, ਪਰਦਾ ਢੱਕੀ ਰੱਖਣਗੇ, ਪਰ ਥੋੜਾ ਕਾਲ, ਜਦੋਂ ਵਧੇਰੇ ਲੋਭ ਮਿਲਿਆ ਤਾਂ ਇਹ ਇਤਬਾਰ ਯੋਗ ਪੜੋਸ ਨਹੀਂ ਹੈ।

[1]ਭਾਵ ਗੁਲਾਬੇ ਦੇ ਘਰ ਦੇ ਮਨੁੱਖ ਤੇ ਤੀਵੀਆਂ ਡਰੀਆਂ

ਹੋਈਆਂ ਨੇ ਸਲਾਹ ਕੀਤੀ।

'ਬਡੀ ਨਿਸਾ ਤੇ ਆਜ ਉਠਿ,
ਗੁਰ ਰੁਖਸਦ ਕੀਜੈ।
ਛਪੇ ਰਹੈਂ ਨਹਿਂ ਡਰ ਰਹੈਂ[1],
ਤੁਮ ਆਪ ਬਚੀਜੈ' ॥੩੨॥
ਇੱਤ੍ਯਾਦਿਕ ਗਿਣਤੀ ਗਿਨੀ,
ਸਭਿ ਧੀਰਜ ਖੋਈ।
ਦੇਤਿ ਕਸੌਟੀ ਗੁਰੂ ਜੀ,
ਸਹਿ ਸਕੈ ਨ ਕੋਈ।
ਗੁਰ ਪ੍ਰਸਾਦਿ ਛਕਿ ਲੀਨ ਤਬਿ,
ਜਲ ਪਾਨ ਪਖਾਰੈ।
ਥਿਕ ਪ੍ਰਯੰਕ ਪਰ ਗੁਰ ਭਏ,
ਕਿਸ ਤ੍ਰਾਸ ਨ ਧਾਰੇ ॥੩੩॥

[1]ਨਾਂ ਛਪਕੇ ਰਹਿੰਦੇ ਹਨ ਤੇ ਨਾਂ ਹੀ ਡਰਦੇ ਹਨ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਮਾਛੀ ਵਾਰੇ' ਪ੍ਰਸੰਗ ਬਰਨਨੰ ਨਾਮ ਪੰਚੱਤ੍ਵਾਰਿੰਸਤੀ ਅੰਸੂ ॥੪੫॥

## ੪੬. [ਉੱਚ ਦੇ ਪੀਰਾਨ ਪੀਰ]

੪੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੭

ਦੋਹਰਾ:

ਪਸਰੀ ਸੈਨਾ ਤੁਰਕ ਕੀ, ਚਹੁਂ ਦਿਸ਼ ਮਹਿਂ ਪੁਰਿ ਗ੍ਰਾਮ।
ਦਸ ਹਜ਼ਾਰ ਪਹੁਂਚਜੋ ਇਤੇ, ਗੁਰ ਖੋਜਨਿ ਕੇ ਕਾਮ ॥੧॥

ਸ੍ਵੈਯਾ ਛੰਦ:

ਨਬੀ ਗ਼ਨੀ ਖ਼ਾਂ ਤਿਸ ਹੀ ਦਲ ਮਹਿਂ
ਗੁਰ ਕੀ ਤਨਕ ਭਨਕ[1] ਸੁਨਿ ਕਾਨ। [1]ਥੋੜੀ ਜਿਹੀ ਕਣਸੋ।
ਖੋਜਤਿ ਪੁਰਿ ਮਹਿਂ ਇਤ ਉਤ ਘਰ ਫਿਰ
ਦੂਰ ਦੂਰ ਸਭਿ ਤੇ ਚਹਤਿ ਪਛਾਨ।
ਆਗੇ ਗੁਰ ਢਿਗ ਰਹੇ ਬਹੁਤ ਚਿਰ
ਬੇਚੇ ਆਨਿ ਮਹਾਨ ਕਿਕਾਨ[1]। [1]ਘੋੜੇ।
ਕੁਛਕ ਚਾਕਰੀ ਭੀ ਤਬਿ ਕੀਨੀ
ਲੀਨਿ ਦਰਬ ਕੋ ਕਰਿ ਗੁਜ਼ਰਾਨ ॥੨॥
ਸਿਮਰਨ ਸਮੈਂ ਕਰਜੋ[1] ਸੋ ਮਨ ਮਹਿਂ [1]ਸੋ ਸਮਾਂ ਯਾਦ ਕੀਤਾ।
ਚਾਹਜੋ ਚਿਤ ਮਹਿਂ ਭਲੋ ਬਿਚਾਰ।
-ਹਮ ਤੇ ਸਰੈ ਸੇਵ ਸਤਿਗੁਰ ਕੀ
ਯਾਂ ਤੇ ਨੀਕੀ ਅਪਰ ਨ ਕਾਰ-।
ਸਦਨ ਗੁਲਾਬੇ ਕੇ ਤਬਿ ਆਏ
ਸੁਨਿ ਸ਼੍ਰੀ ਪ੍ਰਭੁ ਨੇ ਲੀਏ ਹਕਾਰ।
ਦਰਸ਼ਨ ਤੇ ਅਭਿਬੰਦਨ ਕਰਿ ਕੈ
ਬੈਠਿ ਗਏ ਢਿਗ ਕੀਨਿ ਉਚਾਰ ॥੩॥
'ਹਮ ਰਾਵਰ ਕੇ ਚਾਕਰ ਤਿਮ ਹੀ
ਜਿਮ ਆਗੇ ਤੁਮ ਕਰਤੇ ਕਾਰ[1]। [1]ਆਪਦੀ ਸੇਵਾ ਜਿਵੇਂ ਅੱਗੇ ਕਰਦੇ ਰਹੇ ਸਾਂ।
ਅਬਿ ਜੋ ਉਚਿਤ ਹੋਇ ਫੁਰਮਾਵਹੁ
ਕਰਹਿਂ ਸੁ ਹਮ ਨਹਿਂ ਕੋ ਤਕਰਾਰ[1]।' [1]ਮੁਰਾਦ ਹੈ ਕਿ ਕਿਸੇ ਗੱਲੋਂ ਇਨਕਾਰ ਨਹੀਂ।
ਸੁਨਿ ਗੁਰ ਭਨਜੋਂ 'ਰਹਹੁ ਢਿਗ ਹਮਰੇ,
ਗਮਨਹਿਂ ਸੰਗ ਚਲੋ ਹਿਤ ਧਾਰਿ।
ਜਬਿ ਹਮ ਖੁਸ਼ੀ ਦੇਹਿਂ ਤਬਿ ਹਟੀਅਹਿ,
ਕਾਰਜ ਇਹੀ ਦਿਵਸ ਦੋ ਚਾਰ' ॥੪॥
ਮਾਨਿ ਬੈਨ ਕੋ ਬੋਲੇ 'ਬਿਹਤਰ[1] !' [1]ਅੱਛੀ ਗੱਲ ਜੀ !
ਰਹੇ ਕਿਸੀ ਕੇ ਘਰ ਤਬਿ ਜਾਇ।

ਸੁਪਤੇ ਸਤਿਗੁਰ ਬਹੁਰ ਜਾਮਨੀ
ਆਪ ਆਪਨੇ ਸਿਖ ਸਭਿ ਥਾਂਇ।
ਸਹਿਤ ਕੁਟੰਬ ਗੁਲਾਬਾ ਸੁਪਤਜੋ
-ਤੁਰਕ ਪਕਰਿ ਲੇ ਦੇਹਿਂ ਸਜ਼ਾਇ-।
ਤ੍ਰਾਸ ਧਰੇ ਉਰ, ਜਾਗਤਿ ਬੈਠਜੋ-
ਗੁਰ ਕੋ ਰੁਖਸਦ ਕਰੌਂ ਬਨਾਇ- ॥੫॥
ਸਵਾ ਜਾਮ ਜਬਿ ਰਹੀ ਜਾਮਨੀ
ਪੰਚ ਰਜਤਪਣ ਲੇ ਇਕ ਥਾਨ।
ਸਤਿਗੁਰ ਸੁਪਤ ਜਗਾਵਨ ਕੀਨੇ
ਆਗੇ ਧਰਿ ਕਰਿ ਜੋਰੇ ਪਾਨ।
ਪਿਖਿ ਬਿਦਾਇਗੀ ਸਤਿਗੁਰ ਬੋਲੇ
'ਕਹਾਂ ਗੁਲਾਬਾ ਤੈਂ ਕ੍ਰਿਤਿ ਠਾਨਿ।
ਧੀਰਜ ਧਰਹੁ ਨ ਭਰਮਹੁ ਉਰ ਮਹਿਂ
ਪੂਰਬ ਸਮਸਰ ਬਨਿ ਸਵਧਾਨ' ॥੬॥
'ਸ਼੍ਰੀ ਸਤਿਗੁਰ ਤੁਮ ਸਮਰਥ ਸਭਿ ਬਿਧਿ
ਮੈਂ ਗ਼ਰੀਬ ਅਬਿ ਮਾਰਜੋ ਜਾਇ।
ਗਹੈਂ ਤੁਰਕ ਲੈ ਕੈਦ ਕਰਹਿਂਗੇ
ਸਭਿ ਕੁਟੰਬ ਜੁਤਿ ਦੇਹਿਂ ਸਜ਼ਾਇ।'
ਤ੍ਰਸਤਿ ਰਿਦੈ ਪਿਖਿ[1] †ਸਤਿਗੁਰੂ ਬੋਲੇ
'ਅਹੋ ਗੁਲਾਬਾ ! ਨਹਿਂ ਭਰਮਾਇ।
ਜਿਹ ਗੁਰ ਡਾਢੇ ਤਿਹ ਸਿਖ ਡਾਢੇ
ਲਗਨ ਨ ਪਾਵੈ ਤਾਤੀ ਵਾਇ' ॥੭॥
[1] 'ਸ਼੍ਰੀ ਸਤਿਗੁਰ ਤੁਮ ਸਮਰਥ ਬਡ ਬਲ
ਮੈਂ ਮਾੜੋ, ਕਿਮ ਹ੍ਵੈ ਨ ਬਚਾਇ।
ਬਹੁਰ ਉਪਾਇ ਨ ਕੋ ਬਨਿ ਆਵੈ
ਜਬਿ ਪੁਰਿ ਮਹਿਂ ਹੋਵਹੁ ਬਿਦਤਾਇ।'
ਪੁਨ ਪ੍ਰਭੁ ਭਨਜੋ ਨਹੀਂ ਤੁਮ ਮਾੜੋ,
ਗੁਰੂ ਪੀਨ[1] ਤੁਹਿ ਪੀਨ ਬਨਾਇ।
ਬੰਕੋ ਬਾਰ ਨ ਹੋਵਨ ਪਾਵੈ
ਅੰਗ ਸੰਗ ਨਿਤ ਬਨਹਿਂ ਸਹਾਇ' ॥੮॥
ਬਹੁਰ ਗੁਲਾਬੇ ਡਰ ਧਰਿ ਭਾਖਜੋ
'ਮੈਂ ਮਾੜੋ ਨਹਿਂ ਬਚਿਬੋ ਹੋਇ।'

[1]ਉਸਦਾ) ਦਿਲ ਡਰਿਆ (ਦੇਖਕੇ)। †ਪਾ:-ਤ੍ਰਸਤਿ ਰਿਦੇ ਤੇ।

[1]ਗੁਲਾਬਾ ਬੋਲਿਆ।

[1]ਤਕੜਾ।

ਸੁਨਿ ਪ੍ਰਭੁ ਕਹਜੋ 'ਰਹਹੁ ਤੁਮ ਮਾੜੇ
ਪਦ ਜੋਰਾਵਰ[1] ਲਿਯੋ ਨ ਕੋਇ।'
ਜਬਿ ਸਤਿਗੁਰ ਕੁਰਖੇਤਰ ਗਮਨੇ
ਉਤਰ ਤਬਿ ਚਮਕੌਰ ਸੁ ਜੋਇ।
ਹੁਤੋ ਨਿਹਾਲਾ ਗ੍ਰਾਮ ਚੌਧਰੀ
ਸੇਵਾ ਕਰੀ ਭਾਉ ਧਰਿ ਸੋਇ ॥ ੯ ॥
ਸੁਨਿ ਸੁਨਿ ਸੰਗਤਿ ਦਰਸ਼ਨ ਕੇ ਹਿਤ
ਮਿਲੀ ਆਇ ਲੇ ਅਨਿਕ ਅਕੋਰ।
ਮਾਛੀਵਾਰੇ ਕੀ ਖੱਤ੍ਰਾਣੀ
ਸੁਨਿ ਪਹੁੰਚੀ ਉਰ ਪ੍ਰੇਮ ਨਿਹੋਰਿ।
ਸੂਖਮ ਬਸਤ੍ਰ ਥਾਨ ਇਕ ਆਨਜੋਂ
ਅਰਪਜੋ ਨਮੋ ਕਰੀ ਕਰ ਜੋਰਿ।
ਸ਼੍ਰੀ ਮੁਖ ਤੇ ਪਿਖਿ ਕਰਿ ਫੁਰਮਾਯਹੁ
'ਸਿੱਖਣੀਏ ! ਜਾਚਹੁ ਚਿਤ ਲੋਰਿ' ॥ ੧੦ ॥
ਕਰਿ ਬੰਦਨ ਖੱਤ੍ਰਾਣੀ ਭਾਖਜੋ
'ਪਾਤਸ਼ਾਹੁ ਮੇਰੀ ਅਰਦਾਸ।
ਭਈ ਬ੍ਰਿਧਾ, ਮੈਂ ਗਮਨਜੋ ਜਾਇ ਨ,
ਕਿਮ ਪਹੁੰਚੌਂ ਰਾਵਰ ਕੇ ਪਾਸ।
ਸੂਖਮ ਸੂਤ ਕਾਤ ਕਰਿ ਨਿਤ ਹੀ
ਭੇਟ ਦੇਤਿ ਮੈਂ ਸੁੰਦਰ ਬਾਸ[1]।
ਕਿਮ ਦਰਸ਼ਨ ਮੁਝ ਪ੍ਰਾਪਤਿ ਹੋਵਹਿ,
ਇਹ ਕਿਮ ਪੂਰਨ ਹੋਵੈ ਆਸ' ॥ ੧੧ ॥
ਸੁਨਿ ਗੁਰ ਕਹਜੋ 'ਬਸਤ੍ਰ ਹਮ ਲੈ ਹੈਂ
ਜਹਿਂ ਤੂੰ ਬਸਹਿਂ ਤਿਸੀ ਪੁਰਿ ਆਇ।
ਕਾਤ ਬਨਾਇ ਤਜਾਰ ਕਰਿ ਰਹੀਯਹਿ
ਪਹਰੈਂਗੇ ਨਿਜ ਅੰਗ ਸਜਾਇ।
ਮਹਾਂ ਪ੍ਰਸਾਦ ਅਚਹੁ ਲੇ ਹਮ ਤੇ'
ਇਮ ਕਹਿ ਸਤਿਗੁਰ ਦਿਯੋ ਸੁ ਖਾਇ।
ਹੁਇ ਅਨੰਦ ਪੁਰ ਸਦਨ ਸਿਧਾਰੀ[1]
ਕਾਤ ਬਸਤ੍ਰ ਤਿਨ ਧਰਜੋ ਬਨਾਇ
॥ ੧੨ ॥

[1]ਤਕੜਾਈ ਦੀ ਪਦਵੀ।

[1]ਬਸਤਰ।

[1]ਇਥੋਂ ਤਾਈਂ ਮਾਛੀਵਾੜੇ ਦੀ ਖੱਤ੍ਰਾਣੀ ਦਾ ਪਿਛਲਾ ਪ੍ਰਸੰਗ ਕਿਹਾ ਹੈ ਜਦੋਂ ਕੁਰਖੇਤਰ ਤੋਂ ਮੁੜਦਿਆਂ ਸਤਿਗੁਰਾਂ ਨੂੰ ਓਹ ਚਮਕੌਰ ਮਿਲੀ ਸੀ।

ਤਿਸ ਕੋ ਕਹਯੋ ਹੁਤੋ ਜਿਮ ਪੂਰਬ
ਸੋ ਸਿਮਰਨ ਕਰਿ ਗੁਰ ਤਿਸ ਕਾਲ।
ਕਹਯੋ ਗੁਲਾਬੇ ਸੋਂ ਤਿਸ ਛਿਨ ਮਹਿਂ
'ਛੱਤ੍ਰਾਣੀ ਜੋ ਬ੍ਰਿਧਾ ਬਿਸਾਲ।
ਕਰਹੁ ਹਕਾਰਨ ਸੰਗ ਸੁ ਆਨਹੁ
ਤਿਸ ਕੀ ਪੁਰਹਿਂ ਕਾਮਨਾ ਹਾਲ[1]।
ਸੁਨਤਿ ਹੁਕਮ ਕੋ ਗਯੋ ਤੁਰਤ ਤਬਿ
ਜਹਾਂ ਸਦਨ ਥੋ ਖੋਜਿ ਉਤਾਲਾ ॥ ੧੩ ॥
ਭੇਤ ਬਤਾਯਹੁ ਸਕਲ ਗੁਰੂ ਕੋ,
ਸੁਨਿ ਹਰਖੀ ਪਰਖੀ ਸਭਿ ਬਾਤ।
ਸੂਖਮ ਬਸਤ੍ਰ ਥਾਨ ਦ੍ਵੈ ਲੈ ਕਰਿ
ਚਲਿ ਆਈ ਬਿਰਧਾ ਉਤਲਾਤਿ।
ਧਰਿ ਅਕੋਰ, ਕਰ ਜੋਰਿ ਨਮੋ ਕਰਿ,
ਹੇਰਿ ਹੇਰਿ ਕਰਿ ਸੁੰਦਰ ਗਾਤ।
ਅਧਿਕ ਮੁਦਤਿ ਮਨ ਪ੍ਰੇਮ ਉਦਤਿ ਹੁਇ
'ਧੰਨ ਭਾਗ ਮੈਂ ਪਿਖਿ ਸੱਖਜਾਤ' ॥ ੧੪ ॥
ਗੁਰ ਪ੍ਰਸੰਨ ਹੁਇ ਕਹਯੋ ਤਾਂਹਿ ਕੋ
'ਭੇਟ ਅੰਤ ਕੀ ਹਮ ਨੇ ਲੀਨ।
ਅੰਤ ਸਮਾਂ ਪੂਨਯੋ ਅਬਿ ਤੇਰੋ,
ਤਜਿ ਤਨ ਉੱਤਮ ਪਦ ਕੋ ਦੀਨਿ।'
ਕਰਿ ਦਰਸ਼ਨ ਕੋ ਗਮਨੀ ਸੋ ਪੁਨ
ਬਾਕ ਗੁਲਾਬੇ ਸਨ ਗੁਰ ਕੀਨ।
'ਸਿਯਨਹਾਰ ਤੇ ਤੁਰਤ ਸਿਵਾਵਹੁ,
ਗੁਰ ਪੈਰਾਹਨ ਬਨੈ ਨਵੀਨ' ॥ ੧੫ ॥
ਸੁਨਿ ਕਰਿ ਜਾਇ ਤਜਾਰ ਕਰਿਵਾਯਹੁ
ਏਕ ਚਾਦਰਾ ਅਰੁ ਗੁਰ ਚੀਰ[1]।
ਬਹੁਰ ਕਹਯੋ 'ਕਰਿ ਸ਼ਜਾਮ ਬਰਨ ਪਟ
ਲੇ ਕਰਿ ਆਵਹੁ ਹਮਰੇ ਤੀਰ।'
ਨਬੀ ਗ਼ਨੀ ਖਾਂ ਤਬਿ ਚਲਿ ਆਏ
ਨਿਕਸਨ ਭੇਵ ਕਹਯੋ ਗੁਰ ਧੀਰ।
'ਲੇਹੁ ਪ੍ਰਯੰਕ ਉਠਾਇ ਸੀਸ ਪਰ
ਉਲੰਘਹਿਂ ਤੁਰਕਨ ਭੀਰ ਬਹੀਰ' ॥ ੧੬ ॥

[1]ਹੁਣੇ ਹੀ।

[1]ਗਲ ਦਾ ਬਸਤਰ।

ਸੁੰਦਰ ਲੀਨ ਪ੍ਰਯੰਕ ਏਕ ਤਬਿ
ਸੂਖਮ ਆਸਤਰਨ ਤੇ ਛਾਇ।
ਚਹੁੰ ਪਾਵਨ ਸਨ ਪੰਖ ਮੋਰ ਕੇ
ਬਾਂਧੇ ਆਛੀ ਰੀਤ ਬਨਾਇ।
ਅਪਰ ਛਰੀ ਬਾਂਧੀ ਸੰਗ ਤਿਨ ਕੇ
ਹਿਤ ਛਾਇਆ ਕੇ ਚਾਰਹੁੰ ਥਾਇ।
ਮੁੱਠਾ ਏਕ ਮੋਰ ਪਰ ਕੇਰਾ[1] — [1]ਮੋਰ ਦੇ ਖੰਭਾਂ ਦਾ।
ਇੱਤਯਾਦਿਕ ਤਯਾਰੀ ਕਰਿਵਾਇ ॥੧੭॥
ਬਸਤ੍ਰ ਤਯਾਰ ਕਰਿ ਲਯਾਇ ਗੁਲਾਬਾ
ਗਰੇ ਪਿਰਾਹਨ ਸਤਿਗੁਰ ਪਾਇ।
ਦੀਰਘ ਲਿਯੋ ਚਾਦਰਾ ਊਪਰ
ਹਾਜੀ ਅਪਨੋ ਰੂਪ ਬਨਾਇ।
ਨਹਿਂ ਦਸਤਾਰ ਸੀਸ ਪਰ ਰਾਖੀ
ਪੀਛੇ ਕੇਸ਼ ਦੀਏ ਲਰਕਾਇ।
ਛਾਦਿ ਚਾਦਰੇ ਸੋਂ ਦੁਤਿ ਪਾਵਤਿ
ਤਮ ਪਟ ਮਹਿਂ[1] ਮੁਖਚੰਦ ਸੁਹਾਇ ॥੧੮॥ — [1]ਕਾਲੇ ਕੱਪੜੇ ਵਿਚ।
ਚੜਿ ਬੈਠੇ ਗੁਰ ਤਿਸ ਪ੍ਰਯੰਕ ਪਰ
ਸਿਰ ਪਰ ਚਾਰਹੁੰ ਲੀਨਿ ਉਠਾਈ।
ਨਬੀ ਗ਼ਨੀ ਖ਼ਾਂ ਆਗਲ ਪਾਵੇ
ਦੋਨਹੁੰ ਸਿਰ ਧਰਿ ਚਲਿ ਅਗਵਾਇ।
ਧਰਮ ਸਿੰਘ ਅਰੁ ਮਾਨ ਸਿੰਘ
ਜੁਗ ਪਾਛਲ ਪਾਵੇ ਸੀਸ ਧਰਾਇ।
ਦਯਾ ਸਿੰਘ ਮੁੱਠਾ ਕਰ ਧਾਰਯੋ
ਗਨ ਮੋਰਨ ਪਰ ਬੰਧ ਬਨਾਇ[1] ॥੧੯॥ — [1]ਮੋਰਾਂ ਦੇ ਬਹੁਤੇ ਪਰ ਬੰਨ੍ਹਕੇ।
ਨਿਕਸੇ ਪ੍ਰਥਮ ਬਜ਼ਾਰ ਪੰਥ ਕੋ
ਸਨੇ ਸਨੇ ਗਮਨੇ ਇਸ ਭਾਂਤਿ।
ਜੋ ਬੂਝੈ 'ਇਹ ਕੌਨ ਪ੍ਰਯੰਕ ਪਰ
ਕਿਤ ਤੇ ਆਏ ਕਿਤ ਕੋ ਜਾਤ?'
ਨਬੀ ਗ਼ਨੀ ਖ਼ਾਂ ਉੱਤਰ ਦੇਂ ਤਿਨ
'ਉੱਚ ਨਗਰ ਕੇ ਸੱਯਦ ਜ਼ਾਤ।
ਹਾਜੀ ਅਹੈਂ, ਹੱਜ ਕਰਿ ਆਏ,

ਮਨ ਕੀ ਮੌਜ ਸਹਿਤ ਬਿਚਰਾਤਿ†' ॥੨੦॥

†ਜੋ ਫਿਕਰਾ ਇਥੇ ਵਰਤਿਆ ਹੈ ਉਹ ਇਹ ਸੀ 'ਉੱਚ ਦੇ ਪੀਰਾਨ ਪੀਰ ਹਨ'। ਉੱਚ ਦੇ ਪੀਰਾਂ ਦਾ ਵਡਕਾ ਗੁਰੂ ਨਾਨਕ ਦੇਵ ਜੀ ਨੂੰ ਮੱਕੇ ਤੇ ਹਿੰਦ ਵਿਚ ਮਿਲਿਆ ਤੇ ਪਰਮ ਪ੍ਰੇਮੀ ਸੀ। ਤਦ ਤੋਂ ਉੱਚ ਦੇ ਪੀਰ ਕੇਸਾ ਧਾਰੀ ਸਨ; ਤੇ ਹਰਿ ਗੁਰੂ ਜੀ ਦੇ ਸਮੇਂ ਗੱਦੀ ਨਸ਼ੀਨ ਸਤਿਗੁਰਾਂ ਨੂੰ ਮਿਲਦੇ ਰਹੇ ਹਨ, ਭਾਵਨਾ ਰੱਖਦੇ ਰਹੇ ਹਨ। ਇਸੇ ਕਰਕੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਬੀ ਇਨ੍ਹਾਂ ਨਾਲ ਸਿੱਖਾਂ ਪਰਜਾਰ ਕੀਤਾ ਸੀ। ਸੋ ਗੁਰੂ ਜੀ ਉਨ੍ਹਾਂ ਦੇ ਪੀਰ ਸੱਚਮੁਚ ਸਨ। ਅਤੇ ਉਨ੍ਹਾਂ ਪੀਰਾਂ ਦਾ ਕੇਸ਼ਾਧਾਰੀ ਹੋਣਾ ਮਸ਼ਹੂਰ ਸੀ। ਇਸ ਕਰਕੇ ਸ਼ੱਤ੍ਰੂਆਂ ਨੂੰ ਬਹੁਤ ਸੰਸਾ ਨਹੀਂ ਸੀ ਪੈ ਸਕਦਾ। ਕਵੀ ਜੀ ਨੇ ਉਸ ਵੇਲੇ ਵਰਤੇ ਗਏ ਫਿਕਰੇ ਦਾ ਵਿਸਥਾਰ ਕਰਕੇ ਦੱਸਿਆ ਹੈ। ਏਥੇ ਅਗਲੇ ਅੰਸੂ ਦੇ ਅੰਕ ੨੧ ਵਿਚ ਕਵੀ ਜੀ ਆਪ 'ਪੀਰਾਨ ਪੀਰ' ਲਫਜ਼ ਏਸ ਵੇਲੇ ਗੁਰੂ ਜੀ ਲਈ ਵਰਤਦੇ ਹਨ।

ਸਿੰਘਨ ਸੀਸ ਸ਼ਮਸ਼ ਜੋ ਅਪਨੀ
ਸੰਗ ਚਾਦਰੇ ਛਾਦਨ ਕੀਨਿ।
ਗਮਨੇ ਸ਼੍ਰੀ ਪ੍ਰਭੁ ਜਾਤਿ ਅੱਗ੍ਰ ਕੋ
ਪੂਜ ਤੁਰਕ ਗਨ ਕੇ ਬਨ ਪੀਨ[1]।
ਸ਼ਰਧਾਵਾਨ ਬੰਦਨਾ ਠਾਨਹਿਂ
ਹੇਰਹਿਂ ਅਦਭੁਤ ਰੂਪ ਨਵੀਨ।
ਪੁਰਿ ਤੇ ਨਿਕਸਿ ਅੱਗ੍ਰ ਕੇ ਮਗ ਚਲਿ
ਸ਼੍ਰੀ ਸਤਿਗੁਰ ਸਭਿ ਰੀਤਿ ਪ੍ਰਬੀਨ ॥੨੧॥

[1]ਤੁਰਕਾਂ ਦੇ ਭਾਰੇ ਪੂਜਜ ਬਣਕੇ।

ਕੇਤਿਕ ਕੋਸ ਗਏ ਜਬਿ ਚਲਿ ਕੈ
ਸੈਨਾ ਪਸਰੀ ਤੁਰਕਨ ਕੇਰ।
ਫਿਰਹਿਂ ਹਜ਼ਾਰਹੁਂ ਇਤ ਉਤ ਡੋਲਤਿ
ਪਰੇ ਹਜ਼ਾਰਹੁਂ ਕਰਿ ਕਰਿ ਡੇਰ।
ਉਤਰਜੋ ਇਕ ਉਮਰਾਵ ਅਗਾਰੀ
ਪੰਚ ਹਜ਼ਾਰ ਚਮੂੰ ਤਿਸ ਕੇਰ।
ਨਿਕਟ ਪ੍ਰਯੰਕ ਗੁਰੂ ਕੋ ਗਮਨਜੋਂ
ਕਿਤਿਕ ਸਿਪਾਹੀ ਆਵਤਿ ਹੇਰ ॥੨੨॥
ਜਾਇ ਕਹਜੋ ਉਮਰਾਵ ਅਗਾਰੀ
'ਇਕ ਪ੍ਰਯੰਕ ਪਰ ਚਢਜੋ ਸਿਧਾਇ।
ਫੈਲੀ ਚਮੂੰ ਸਕਲ ਜਿਸ ਕਾਰਨ
ਗੁਰ ਧਰਿ ਭੇਸ ਨਿਕਸ ਨਹਿਂ ਜਾਇ।
ਥਾਨ ਥਾਨ ਪੁਰਿ ਗ੍ਰਾਮਨਿ ਮਹਿਂ ਸਭਿ
ਜਿਤ ਤਿਸ ਖੋਜਤਿ ਹੈਂ ਸਮੁਦਾਇ।
ਸਾਵਧਾਨ ਤੁਮ ਭੀ ਕਰਿ ਨਿਰਨੈ,
ਨਰ ਤੇ ਓਪਰੇ ਤੈਂ ਨਿਕਸਾਇ[1]' ॥੨੩॥

[1]ਓਪਰੇ (ਬਣਕੇ) (ਤੇਰੇ) ਨਰਾਂ ਪਾਸੋਂ ਨਿਕਲ ਨਾ ਜਾਣ

(ਅ) ਓਪਰੇ ਨਰਾਂ ਭਾਵ ਨਾ ਪਛਾਣ ਸਕਣ ਵਾਲੇ ਤੇਰੇ ਨਰਾਂ ਪਾਸੋਂ ਮਤਾਂ ਨਿਕਲ ਜਾਣ।

ਸੁਨਿ ਉਮਰਾਵ ਪਠੇ ਸ਼ੁਭ ਮਤਿ ਨਰ,
'ਬੂਝਹੁ ਜਾਇ ਪ੍ਰਯੰਕ ਪਰ ਕੋਇ?'
ਤੁਰਤ ਆਇ ਕਰਿ ਊਚੇ ਬੋਲੇ
'ਖਰੇ ਰਹਹੁ ਬਤਲਾਵਹੁ ਸੋਇ।
ਕਿਤ ਤੇ ਆਏ, ਜਾਹਿਂ ਕਹਾਂ ਕੋ
ਜਾਮਾ[1] ਕੌਨ ਆਪ ਕੋ ਹੋਇ।'

[1]ਫਾਰਸੀ ਜਾਮਹ=ਕਪੜਾ। ਪੰਜਾਬੀ ਮੁਹਾਵਰੇ ਵਿਚ ਜਨਮ, ਜ਼ਾਤ ਤੇ ਮਜ਼ਹਬ ਵਾਸਤੇ ਵਰਤੀਂਦਾ ਹੈ।

ਨਬੀ ਗ਼ਨੀ ਖ਼ਾਂ ਉੱਤਰ ਦੀਨਸਿ
'ਇਹ ਸੱਯਦ ਉਚ ਬਾਸੀ ਜੋਇ ॥੨੪॥
ਕਰੀ ਹੱਜ ਹਾਜੀ ਏ ਦੀਰਘ
ਜਹਾਂ ਮੌਜ ਤਹਿਂ ਨਿਤ ਬਿਚਰੰਤਿ।'
ਸੁਨਤਿ ਸਿਪਾਹੀ ਗਮਨੇ ਤੂਰਨ
ਪਹੁੰਚਿ ਨਿਕਟ ਉਮਰਾਵ ਭਨੰਤਿ।
'ਸੱਯਦ ਇਹ ਹਾਜੀ ਹਜ ਕਰਿ ਕੈ
ਫਿਰਤਿ ਆਪਨੇ ਮਤੇ ਮਤੰਤ।
ਨਗਰ ਉੱਚ ਕੋ ਬਾਸੀ ਭਾਖਤਿ
ਦੀਰਘ ਪੀਰ ਰੀਤਿ ਲਖਿਯੰਤਿ' ॥੨੫॥
ਸਕਲ ਕਚਹਿਰੀ ਸੁਨਿ ਗਨ ਤੁਰਕਨ
ਮਸਲਤ ਕਰੀ 'ਗੁਰੂ ਨ ਸਿਧਾਇ।
ਨਿਸ ਕੋ ਡੇਰੇ ਬਿਖੈ ਉਤਾਰਹੁ
ਖ਼ਾਨ ਪਾਨ ਤੇ ਪਰਖਯੋ ਜਾਇ।
ਹੋਤਿ ਫਜਰ ਕੇ ਰੁਖਸਦ ਕਰੀਯਹਿ
ਆਪ ਕਰਹੁ ਜ਼ਾਰਤ ਦਰਸਾਇ[1]।'
ਇਮ ਕਹਿ ਪਠੇ ਸਿਪਾਹੀ ਪਹੁੰਚੇ
ਢਿਗ ਸਤਿਗੁਰ ਕੇ ਕਹੀ ਸੁਨਾਇ ॥੨੬॥
'ਹੁਕਮ ਕਰਯੋ ਉਮਰਾਵ ਆਪ ਕੋ
ਡੇਰਾ ਕਰੀਅਹਿ ਨਿਸ ਇਕ ਆਇ।
ਫਜਰ ਜਾਹੁ ਜਿਤ ਇੱਛਾ ਹੋਵੈ
ਬਹੁਰ ਨਹੀਂ ਕੋ ਤੁਮ ਅਟਕਾਇ।'
ਦਯਾ ਸਿੰਘ ਸੁਨਿ ਬਾਕ ਬਖਾਨਯੋਂ
'ਤੰਬੂ ਦੀਜੈ ਪ੍ਰਿਥਕ ਲਗਾਇ।

[1]ਭਾਵ ਆਪ ਦਰਸ਼ਨ ਕਰੋ ਤੇ ਦੇਖੋ।

ਤਬਹਿ ਪੀਰ ਜੀ ਸਿਵਰ ਕਰਹਿੰਗੇ
ਜ਼ਾਰਤਿ ਕਰਹਿਂ ਆਇ ਸਮੁਦਾਇ'
॥੨੭॥
ਤਿਨਹੁ ਬੂਝਿ ਉਮਰਾਵ ਲਯੋ ਪੁਨ
ਬਾਹਰ[1] ਪੌਰ ਦੁਰਗ ਕੇ ਮਾਂਹਿ।
ਅੰਤਰ ਜੈਬੇ ਕੋ ਮਗ ਢਿਗ ਢਿਗ
ਤਿਹ ਠਾਂ ਤੰਬੂ ਦੀਨਿ ਲਗਾਇ।
ਨਬੀ ਗ਼ਨੀ ਖ਼ਾਂ ਗਮਨੇ ਅੰਤਰ
ਦਯਾ ਸਿੰਘ ਪਸ਼ਚਾਤ ਚਲਾਇ।
ਧਰਮ ਸਿੰਘ ਅਰੁ ਮਾਨ ਸਿੰਘ ਜੁਗ
ਪਾਛਲ ਪਾਵੇ ਸੀਸ ਉਠਾਇ ॥੨੮॥
ਪ੍ਰਥਮ ਪੌਰ ਕੇ ਅੰਤਰ ਬਰ ਕਰਿ
ਦੁਤੀ ਪੌਰ ਕੇ ਕੁਛ ਅਗਵਾਇ।
ਤੰਬੂ ਬਿਖੈ ਪ੍ਰਯੰਕ ਉਤਾਰਯੋ
ਪੰਚਹੁੰ ਬੈਠੇ ਢਿਗ ਦਰਸਾਇ।
ਕਿਤਿਕ ਦੇਰ ਮਹਿਂ ਪੁਨ ਨਰ ਆਯੋ
'ਤੁਮ ਸੋਂ ਕਹਿ ਭੇਜਯੋ ਉਮਰਾਇ।
-ਕਹੈਂ ਸ਼ਾਹਦੀ ਆਨ ਜਿ ਕੋਈ
ਨਿਸ਼ਚੇ ਸੱਯਦ ਦੇਹੁ ਬਤਾਇ ॥੨੯॥
ਤੌਂ ਤੁਮ ਜਾਨ ਪਾਇਗੋ ਆਗੇ
ਜੇ ਕੋ ਨਹੀਂ ਬਤਾਵੈ ਆਇ।
ਤੌਂ ਅਟਕੇ ਹੀ ਇਹ ਠਾਂ ਰਹਿ ਹੋ-
ਇਸ ਕਾਰਨ ਕੁਛ ਕਰਹੁ ਉਪਾਇ।'
ਸ਼੍ਰੀ ਗੁਰ ਸੁਨਿ ਮੁਖ ਤੇ ਫੁਰਮਾਯਹੁ
'ਸੱਯਦ ਬਸੈ ਨੂਰਪੁਰਿ ਥਾਇਂ†।

[1]ਕਿਲ੍ਹੇ ਦੇ ਬਾਹਰਲੇ ਦਰਵਾਜ਼ੇ ਤੋਂ ਅੰਦਰਵਾਰ।

†ਤਵਾਰੀਖ ਖਾਲਸਾ ਨੇ ਨੂਰਪੁਰੀਏ ਸੱਯਦ ਦਾ ਨਾਮ 'ਇਨਾਯਤ ਅਲੀ' ਦਿੱਤਾ ਹੈ ਤੇ ਨਾਲ ਹੋਰ ਦੋ ਨਾਮ ਦੱਸੇ ਹਨ ਜੋ ਇਸ ਵੇਲੇ ਸੱਦੇ ਗਏ:-ਕਾਜ਼ੀ ਪੀਰ ਮੁਹੰਮਦ ਸਲੋਹ ਵਾਲੇ ਤੇ ਸੱਯਦ ਹਸਨਅਲੀ ਮੋਠੂ ਮਾਜਰੀਆਂ ਤ੍ਰੈਹਾਂ ਨੇ ਗੁਰੂ ਜੀ ਬਾਬਤ ਦੱਸਿਆ ਕਿ ਇਹ ਬੜੇ ਉੱਚੇ ਪੀਰ ਹਨ। ਪਰ-ਜਿਸ ਦੇ ਖਾਨਦਾਨ ਪਾਸ ਹੁਕਮਨਾਮਾ ਦੱਸੀਦਾ ਹੈ ਉਹ 'ਪੀਰ ਮੁਹੰਮਦ' ਸੱਯਦ ਨੂਰ ਪੁਰੇ ਦਾ ਸੀ। ਸੱਯਦ ਨੂਰਪੁਰੀਏ ਦਾ ਕੁਛ ਹਾਲ ਅਗਲੇ ਅੰਸੂ ਦੇ ਅੰਕ ੧੫, ੧੬ ਵਿਚ ਹੈ।

ਅਬਿ ਮਾਛੀਵਾਰੇ ਹੈ ਦਲ ਮਹਿਂ
ਤਿਸ ਕੋ ਬੂਝਹੁ[1] ਲੇਹੁ ਬੁਲਾਇ ॥੩੦॥
ਅਬਿ ਨ ਰਜਾਇ ਹਕਾਰਨ ਕਰਿ ਹੈ
ਭੋਰ ਹੋਤਿ ਲੌਂ ਸੋ ਚਲਿ ਆਇ।'

[1]ਪੁੱਛ ਲਓ।

ਇਮ ਸੁਨਿ ਕੈ ਉਮਰਾਵ ਸੁ ਤਤਛਿਨ
ਪਠਜੋ ਸਊਰ 'ਜਾਹਿ ਉਤਲਾਇ।
ਨੂਰ ਪੁਰੇ ਕੋ ਸੱਯਦ ਦਲ ਮਹਿਂ
ਅਮੁਕ ਸਿਵਰ ਮਹਿਂ ਲਜਾਉ ਬੁਲਾਇ।'
ਗਮਨਜੋਂ ਚਢਿ ਕੈ ਮਾਛੀਵਾਰੇ
ਗੁਰੂ ਤੰਬੂ ਮਹਿਂ ਟਿਕੇ ਸੁਹਾਇ ॥੩੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਹਾਜੀ ਬੇਖ ਬਨਾਵਨ' ਪ੍ਰਸੰਗ ਬਰਨਨੰ ਨਾਮ ਖਸ਼ਟਮ ਚੱਤ੍ਵਾਰਿੰਸਤੀ ਅੰਸੂ ॥੪੬॥

## ੪੭. [ਕਰਦ ਭੇਟ। ਨੂਰਪੁਰੀਏ ਸੱਯਦ ਦੀ ਗਵਾਹੀ]

੪੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੮

ਦੋਹਰਾ:

ਸੰਧਜਾ ਹੋਈ ਆਨਿ ਜਬਿ, ਤਬਿ ਉਮਰਾਵ ਹਕਾਰਿ।
ਕਹਜੋ ਬਬਰਚੀ ਕੋ ਭਲੇ, 'ਖਾਨਾ ਕੀਜਹਿ ਤਜਾਰ ॥੧॥

ਸ੍ਵੈਯਾ ਛੰਦ:

ਪੀਰ ਅਹੈਂ ਉਚ ਬਾਸੀ ਸੱਯਦ
ਜੁਗਤ[1] ਮੁਰੀਦਨ ਖਾਨਾ ਖਾਨ।
ਸੁਧਿ ਕੋ ਦੇਹੁ ਤਜਾਰ ਜਬਿ ਹੋਵੈ'
ਸੁਨਿਓ ਗਯੋ ਆਪਨੇ ਥਾਨ।
ਨਾਨਾ ਬਿਧਿ ਕੇ ਪਾਕ ਬਨਾਯੋ
ਆਮਿਖ ਆਦਿਕ ਜੇਤਿਕ ਜਾਨ।
ਤਬਿ ਉਮਰਾਵ ਪਠਜੋ ਇਕ ਨਰ ਕੋ
'ਜਾਹੁ ਪੀਰ ਢਿਗ ਲਜਾਵਨ ਠਾਨਿ' ॥੨॥
ਤਤਛਿਨ ਚਲਿ ਸਤਿਗੁਰ ਢਿਗ ਆਯੋ
ਹਾਥ ਜੋਰ ਕਰਿ ਕਹੀ ਸੁਨਾਇ।
'ਖਾਨਾ ਖਾਨ ਪੀਰ ਜੀ ਚਲੀਅਹਿ
ਕਰਤਿ ਹਕਾਰਨ ਥਿਤ ਉਮਰਾਇ।'
ਸੁਨਿ ਸ਼੍ਰੀ ਪ੍ਰਭੁ ਬੋਲੇ ਤਿਸ ਨਰ ਸੋਂ[1]
'ਪੀਰ ਨਹੀ ਖਾਨੇ ਕੋ ਖਾਇ।
ਰੋਜ਼ੇ ਰਹਤਿ ਹਮੇਸ਼ ਇਸੀ ਬਿਧਿ
ਏਕ ਸਮੈਂ ਇਕ ਜੌਂ ਮੁਖ ਪਾਇ ॥੩॥
ਜੋ ਮੁਰੀਦ ਹੈਂ ਸੰਗ ਹਮਾਰੇ
ਸੋ ਆਵਹਿਂ ਏ ਖਾਨਾ ਖਾਨ।'
ਸੁਨ ਕਰਿ ਗਯੋ ਜਾਇ ਕਰਿ ਭਾਖੀ
'ਏਵ ਪੀਰ ਨੇ ਕੀਨਿ ਬਖਾਨ।'
ਤੀਨਹੁਂ ਸਿੰਘਨ ਤਬਿ ਕਰ ਜੋਰੇ
'ਕਿਮ ਹਮ ਬਚੈਂ ਕੌਨ ਕ੍ਰਿਤ ਠਾਨਿ?
ਆਪ ਅਹੋ ਸਮਰੱਥ ਸਭੀ ਬਿਧਿ
ਕਰੈਂ ਤਥਾ ਜਸ ਹੁਇ ਫੁਰਮਾਨ' ॥੪॥
ਸਤਿਗੁਰ ਕਹਜੋ 'ਨ ਸੰਸਾ ਕੀਜੈ
ਸੱਤਿਨਾਮ ਕੋ ਬਦਨ ਅਲਾਇ।

[1]ਸਮੇਤ।

[1]ਉਸ ਆਦਮੀ ਨੂੰ ਆਖਿਆ ਕਿ (ਉਮਰਾਵ ਨੂੰ ਜਾਕੇ ਆਖ ਕਿ)।

ਪੂਰਬ ਭੇਟ ਕਰਦ ਦੀ ਠਾਨਹੁ
ਵਾਹਿਗੁਰੂ ਕਹਿ ਲਿਹੁ ਮੁਖ ਪਾਇ।
ਕਿਤਿਕ ਅਹਾਰ ਬੰਧ ਲਿਹੁ ਪਾਲੇ
ਸੋ ਸਮੀਪ ਹਮਰੇ ਲੇ ਆਇ।
ਕਰਹਿਂ ਹਕਾਰਨ[1], ਅਚਹੁ ਅਹਾਰਨ,
ਮੰਤ੍ਰ ਉਚਾਰਨ ਕਰਿ ਤਿਸ ਥਾਇਂ' ॥੫॥
ਤਿਹ ਨਰ ਜਾਇ ਕਹ੍ਯੋ ਉਮਰਾਵਹਿ
'ਰੋਜ਼ੇ ਰਹੈ ਸੁ ਪੀਰ ਹਮੇਸ਼।
ਇਕ ਜੌਂ ਏਕ ਸਮੈਂ ਮੁਖ ਪਾਵਹਿ
ਇਮ ਤਨ ਸਾਧ੍ਯੋ ਰਹੈ ਵਿਸ਼ੇਸ਼।
ਸੰਗ ਮੁਰੀਦ ਪੰਚ, ਸੇ ਖਾਵਹਿਂ
ਹੁਕਮ ਕਰਹੁ ਤੌ ਲ੍ਯਾਇਂ ਅਸ਼ੇਸ਼।'
ਸੁਨਿ ਕੈ ਭਨ੍ਯੋਂ 'ਜਾਹੁ ਤਿਨ ਆਨਹੁਂ
ਲਖਿਯਤਿ ਪੀਰ ਦੀਹ ਦਰਵੇਸ਼' ॥੬॥
ਪੁਰ ਨਰ ਆਯੋ ਪੰਚ ਹਕਾਰੇ
ਗੁਰ ਕੇ ਕਹੇ ਕਰੀ ਪਰਤੀਤ।
ਉਠਿ ਗਮਨੇ ਪਹੁੰਚੇ ਤਿਸ ਥਲ ਤਬਿ
ਜ੍ਯੋਂ ਉਮਰਾਵ ਸਥਿਰਤਾ ਕੀਤ।
ਤੁਰਕ ਅਪਰ ਕੇਤਿਕ ਹੈਂ ਤਿਸ ਢਿਗ
ਗੁਰ ਗਾਥਾ ਕਹਿ ਅਚਰਜ ਚੀਤ।
'ਲਾਖਹੁਂ ਲਸ਼ਕਰ ਜੰਗ ਪ੍ਰਹਾਰ੍ਯੋ
ਬਿਚ ਤੇ ਨਿਕਸਿ ਗਯੋ ਨਿਰਭੀਤ' ॥੭॥
ਸਭਿਹਿਨਿ ਬੀਚ ਬਿਠਾਵਨ ਕੀਨੇ
ਖਾਨੇ ਹਿਤ ਖਾਨਾ ਅਨਵਾਇ।
ਬੂਝਤਿ ਬਾਤ 'ਪੀਰ ਇਹ ਕੈਸੋ
ਕਿਤ ਤੇ ਆਇ ਕਹਾਂ ਕੋ ਜਾਇ?'
ਨਬੀ ਗ਼ਨੀ ਖ਼ਾਂ ਸਹਿਤ ਪ੍ਰਸ਼ੰਸ਼ਾ
ਤੀਨੋ ਸਰਬ ਬ੍ਰਿਤੰਤ ਸੁਨਾਇ।
'ਮਹਾਂ ਮੌਜ ਕੇ ਮਾਲਿਕ ਬਿਚਰਤ
ਨਹਿਂ ਕਾਰਜ ਕੁਛ ਹੋਤਿ ਲਖਾਇ ॥੮॥
ਕਿਸਹਿ ਨਿਵਾਜੈਂ ਪਿਖਤ ਪ੍ਰੀਤ ਜਿਹ
ਕਿਹ ਕੋ ਸ੍ਰਾਪਦ[1] ਅਪਦਾ ਪਾਇਂ।

[1](ਜਦੋਂ) ਸੱਦਣ।

[1]ਸ੍ਰਾਪ ਦੇ ਕੇ।

ਮੱਕੇ ਜ਼ਾਰਤ ਕਰਤਿ ਮਸਤ ਭੇ
ਕਾਮਲ ਵਲੀ ਨ ਕੋ ਸਮਤਾਇ।'
ਇਤਨੇ ਮਹਿਂ ਖਾਨਾ ਲੇ ਆਏ
ਬਡੇ ਰਕੇਬ ਭਰੇ ਸਮੁਦਾਇ।
ਇਕ ਤੋ ਨਬੀ ਗ਼ਨੀ ਕੋ ਦੀਨਹੁਂ
ਦੋਨਹੁਂ ਆਗੇ ਧਰਜੋ ਬਨਾਇ ॥੯॥
ਦਯਾ ਸਿੰਘ ਅਰੁ ਧਰਮ ਸਿੰਘ ਕੋ
ਇਕ ਰਕੇਬ ਦੋਨਹੁਂ ਕੋ ਦੀਨ।
ਇਕ ਰਕੇਬ ਉਮਰਾਵ ਲਯੋ ਤਬਿ
ਮਾਨ ਸਿੰਘ ਅਪਨੇ ਸੰਗ ਲੀਨ।
ਅਪਰ ਤੁਰਕ ਜੁਗ ਜੁਗ ਕੈ ਤੀਨਹੁ
ਲੇ ਰਕੇਬ ਕੋ ਖਾਵਨ ਕੀਨ।
ਕਰਦ ਨਿਕਾਰੀ ਸਿੰਘਨ ਕਰਿ ਲੇ
ਸੱਤਿਨਾਮ ਕਹਿ ਫੇਰਿ ਪ੍ਰਬੀਨ ॥੧੦॥
ਮਾਨ ਸਿੰਘ ਤਬਿ ਕਰਦ ਹਾਥਿ ਧਰਿ
ਵਿਚ ਰਕੇਬ ਫੇਰੀ ਕਰਿ ਕਾਰ।
ਤਬਿ ਉਮਰਾਵ ਸੰਦੇਹ ਧਾਰਿ ਕਰਿ
ਹਿਤ ਬੂਝਨ ਕੇ ਬਾਕ ਉਚਾਰ।
'ਇਹ ਕਜਾ ਕਰਹੁ ਕਰਦ ਤੁਮ ਫੇਰਹੁ
ਮਕਰੂ[1] ਕੀਨੋ ਖਾਨ ਅਹਾਰ।

[1]ਘ੍ਰਿਣਾ ਯੋਗ। [ਅ਼:, ਮਕਰੂਹ=ਕੁਰਹਿਤ ਕੀਤਾ ਗਿਆ]।

ਤੁਰਕਨਿ ਬਿਖੈ ਕੌਨ ਇਮ ਕਰਤਾ
ਜਿਮ ਤੁਮ ਕਰੀ ਕਰਦ ਕੀ ਕਾਰ' ॥੧੧॥
ਸੁਨਿ ਕਰਿ ਮਾਨ ਸਿੰਘ ਦਿਯ ਉੱਤਰ
'ਜਬਿ ਮੱਕੇ ਹਮ ਪਹੁੰਚੇ ਜਾਇ।
ਨਈ ਰਸਮ ਨਿਕਲੀ ਇਹ ਤਹਿਂ ਤੇ
ਸਭਿ ਕਿਛ ਲੋਹੇ ਤੇ ਬਨਿ ਆਇ।
ਅੱਵਲ ਖਾਨੇ ਮਾਂਹਿ ਕਰਦ ਛੁਹਿ
ਪੁਨ ਹੁਇ ਪਾਕ ਖਾਨ ਕੇ ਭਾਇ।
ਤਬ ਕੇ ਹਮਰੇ ਪੀਰ ਬਖਾਨਜੋਂ
-ਖਾਨਾਖਾਹੁ ਕਰਦ ਨਿਤ ਛ੍ਵਾਇ-'
॥੧੨॥
ਤਬਿ ਇਮ ਕਹਿ ਕਰਿ ਖਾਨਾ ਖਾਯਹੁ

ਸਿੰਘਨਿ ਆਗੇ ਭਯੋ ਕਰਾਹਿ।
ਅਰਧ ਰਕੇਬ ਮਾਨ ਸਿੰਘ ਦਿਸ਼ ਜੋ
ਖਾਇ ਤਿਹਾਵਲ ਤਿਸ ਕੇ ਮਾਂਹਿ।
ਦਿਸ਼ ਉਮਰਾਵ ਹੁਯੋ ਤਿਮ ਆਮਿਖ
ਭੱਖਨ ਕਰਤਿ ਲਖਹਿ ਕਿਮ ਨਾਂਹਿ।
ਬਿਸਮਹਿਂ ਭਏ ਸ੍ਵਾਦ ਪੰਚਾਂਮ੍ਰਿਤ
ਗੁਰੂ ਕਲਾ ਪ੍ਰਗਟੀ ਇਹ ਆਇ ॥੧੩॥
ਮਾਨ ਸਿੰਘ ਅਰੁ ਧਰਮ ਸਿੰਘ ਨੇ
ਪਾਲੇ ਬਾਂਧਯੋ ਕੁਛਕ ਅਹਾਰ।
ਪਾਨ ਪਖਾਰੇ ਪਾਨੀ ਲੇ ਕਰਿ,
ਚਲਿ ਆਏ ਸਤਿਗੁਰ ਅਗਵਾਰ।
ਬੂਝਯੋ 'ਆਨਯੋ ਹੈ ਕਿ ਨਹੀਂ ਕਿਛੁ?'
ਦੋਨੋ ਦਿਯੋ ਦਿਖਾਇ ਉਚਾਰ।
ਕਹਯੋ ਗੁਰੂ 'ਸੰਭਾਰਿ ਰਾਖੀਏ
ਹਮ ਜਾਚਹਿਂ ਤਬਿ ਦੇਹੁ ਦਿਖਾਰਿ'
॥੧੪॥
ਨਿਸਾ ਬਿਖੇ ਤੰਬੂ ਮਹਿਂ ਸੁਪਤੇ
ਗੁਰ ਪ੍ਰਯੰਕ ਪਰ ਥਿਰੇ ਜਗੰਤਿ।
ਭਈ ਪ੍ਰਭਾਤਿ ਚਢਯੋ ਤਬਿ ਸੂਰਜ
ਸੱਯਦ ਆਨਯੋਂ ਬੋਲਿ ਤੁਰੰਤ।
ਬਾਸੀ ਨੂਰਪੁਰੇ ਕੀ ਸ਼ੁਭ ਮਤਿ
ਮਗ ਖ਼ੁਦਾਇ ਕੇ ਮਿਲਨਿ ਚਲੰਤਿ।
ਕਈ ਬਾਰ ਸਤਿਗੁਰ ਕੋ ਮੇਲੀ
ਕ੍ਰਿਪਾ ਕਰਹਿਂ ਤਿਸ ਪਰ ਭਗਵੰਤ
॥੧੫॥
ਜੋ ਅਸਵਾਰ ਹਕਾਰਨ ਗਮਨਯੋ
ਤਿਹ ਸਗਰੀ ਬਿਧਿ ਦਈ ਬਤਾਇ।
ਇਕ ਪ੍ਰਯੰਕ ਪਰ ਹਾਜੀ ਸੱਯਦ
ਤਾਂਹਿ ਸ਼ਾਹਦੀ ਹੇਤ ਬੁਲਾਇ।
ਜਾਨਿ ਗਯੋ ਸਗਰੀ ਬਿਧਿ ਸੋ ਤਬਿ
-ਮੈਂ ਗੁਰ ਕਾਜ ਬਿਖੈ ਅਬਿ ਆਇ।
ਧੰਨ ਜਨਮ ਮੇਰੋ ਸੁ ਕ੍ਰਿਤਾਰਥ

ਉਤਰਹਿਂ ਕਿਸ ਰਾਹਕ ਬਰ ਧਾਮੂ।
ਉਚਿਤ ਅਹੈ ਤੁਮ ਕੋ ਅਗਵਾਈ।
ਮਿਲਹੁ ਜਾਇ ਲੇ ਨਰ ਸਮੁਦਾਈ'
॥ ੩੪ ॥
ਸੁਨਤਿ ਸ਼ਮੀਰ ਭ੍ਰਾਤ ਲਖਮੀਰ।
ਤੂਰਨ ਤਯਾਰ ਭਏ ਮਤਿ ਧੀਰ।
ਨਰ ਸਕੇਲ ਕੇਤਿਕ ਸੰਗ ਲੀਨੇ।
ਨਿਕਸਿ ਅਗਾਊ ਮਗ ਪਗ ਦੀਨੇ
॥ ੩੫ ॥
ਦੋਇ ਕੋਸ ਆਗੇ ਚਲਿ ਆਏ।
ਨਾਨਾ ਵਸਤੁ ਉਪਾਇਨ ਲਯਾਏ।
ਚਢੇ ਤੁਰੰਗਮ ਆਵਤਿ ਆਗੇ।
ਤਨ ਪਹਿਰੇ ਨੀਲਾਂਬਰ ਬਾਗੇ ॥ ੩੬ ॥
ਤੂਰਨ ਨਿਕਟ ਹੋਇ ਕਰ ਬੰਦੇ[1]। [1]ਹੱਥ ਜੋੜੇ।
ਬੰਦੇ[1] ਸੁੰਦਰ ਪਦ ਅਰਬਿੰਦੇ। [1]ਮੱਥਾ) ਟੇਕਿਆ।
ਸਹਿਤ ਰਕਾਬ ਸਪਰਸ਼ਨ ਕਰੇ।
ਨੰਮ੍ਰੀ ਬਨਿ ਬਨਿ ਸਿਰ ਨਿਜ ਧਰੇ
॥ ੩੭ ॥
ਕੁਸ਼ਲ ਪ੍ਰਸ਼ਨ ਤਿਨ ਪ੍ਰਤਿ ਗੁਰ ਕਹਜੋ।
[1] 'ਕ੍ਰਿਪਾ ਆਪ ਕੀ ਸਭਿ ਸੁਖ ਲਹਜੋ। [1]ਉਨ੍ਹਾਂ ਨੇ ਉੱਤਰ ਦਿੱਤਾ।
ਪ੍ਰਭੁ ਜੀ ! ਚਲੀਅਹਿ ਧਾਮ ਹਮਾਰੇ।
ਉਤਰਹੁ, ਸ਼੍ਰਮ ਤਨ ਤੇ ਦਿਹੁ ਟਾਰੇ
॥ ੩੮ ॥
ਪਾਵਨ ਕਰਹੁ ਗ੍ਰਾਮ ਗਨ ਧਾਮੂ।
ਸਿੱਖ ਕਦੀਮੀ ਹਮ ਪਗ ਸਾਮੂ।
ਪਿਤਾ ਪਿਤਾਮਾ ਸੇਵਕ ਰਹੇ।
ਗੁਰੂ ਪ੍ਰਸੰਨ ਹੋਇ ਦੁਖ ਦਹੇ' ॥ ੩੯ ॥
ਸੁਨਿ ਸਿੱਖਨਿ ਤੇ ਕ੍ਰਿਪਾ ਨਿਧਾਨਾ।
ਹੇਤ ਸੁਚੇਤੀ ਬਾਕ ਬਖਾਨਾ।
'ਤੁਰਕਨ ਸੰਗ ਹਮਾਰੋ ਬਾਦਾ।
ਪਰੇ ਅਧਿਕ ਸੰਗ੍ਰਾਮ ਬਿਖਾਦਾ ॥ ੪੦ ॥
ਸੋ ਹਾਕਮ, ਤੁਮ ਹੋ ਤਿਨ ਰੱਯਤ।

ਲਰਹੁ ਨ ਕੁਛ ਕਰ ਅਧਿਕ ਜਮੱਯਤ[1]।
ਧਰਹੁ ਤ੍ਰਾਸ, ਨਹਿਂ ਬਲ ਸੰਭਾਰਹੁ।
ਕਿਮ ਹਮ ਕੋ ਨਿਜ ਸਦਨ ਉਤਾਰਹੁ?' ॥੪੧॥
ਸੁਨਿ ਕਰ ਜੋਰਿ ਸਰਬ ਪੁਨ ਕਹੈਂ।
'ਅਬਿ ਰਾਵਰ ਕੀ ਸ਼ਰਨੀ ਅਹੈਂ।
ਕ੍ਰਿਪਾ ਕਰਹੁ ਹੁਇੰ ਸਦਨ ਪਵਿੱਤ੍ਰਾ।
ਤੁਮ ਚਲਿੱਤ੍ਰ ਹੈਂ ਚਿੱਤ੍ਰ ਬਚਿੱਤ੍ਰਾ ॥੪੨॥
ਪੁਸ਼ਤੈਨੀ[1] ਹਮ ਦਾਸ ਤੁਮਾਰੇ।
ਮਿਲਿਨਿ ਆਪ ਸੋਂ ਕਿਸ ਡਰ ਧਾਰੇਂ।
ਗੁਰ ਸਿੱਖਨ ਸੋਂ ਮੇਲ ਹਮੇਸ਼।
ਬਰਜ ਸਕਹਿ ਅਸ ਕੌਨ ਵਿਸ਼ੇਸ਼[1] ॥੪੩॥
ਪੁਰਵਹੁ ਸ਼ਰਧਾ ਆਪ ਹਮਾਰੀ।
ਤੁਮ ਕ੍ਰਿਪਾਲ ਦੁਖ ਦੁੰਦ ਬਿਦਾਰੀ।
ਜੇ ਇਮ ਸਮਾ ਆਨਿ ਹੀ ਬਨੈ।
ਸੰਗ ਆਪ ਕੇ ਹੁਇ ਰਿਪੁ ਹਨੈਂ[1] ॥੪੪॥
ਨਹਿਂ ਰਾਵਰ ਕੋ ਤਜਾਗੈਂ ਸੰਗ।
ਤੁਰਕਨਿ ਸੰਗ ਕਰੈਂ ਇਮ ਜੰਗ।'
ਇੱਤਜਾਦਿਕ ਬਿਨਤੀ ਸੁਨਿ ਕਾਨ।
ਗੁਰੂ ਗ਼ਰੀਬ ਨਿਵਾਜ ਸੁਜਾਨ ॥੪੫॥
ਚਲੇ ਸੰਗ ਤਿਨ ਕਹਿਬੋ ਮਾਨਜੋ।
ਪੀਛੈ ਪੁਰਿ ਜਨ ਪੁੰਜ ਪਯਾਨਜੋ।
ਪਹੁੰਚੇ ਗ੍ਰਾਮ ਬਿਖੈ ਤਬਿ ਜਾਇ।
ਨਰ ਨਾਰੀ ਦਰਸ਼ਨ ਕੌਂ ਪਾਇ ॥੪੬॥
ਕਾਚੇ ਸਦਨ ਹੁਤੇ ਸਭਿ ਕੇਰੇ।
ਹਿਤ ਉਤਰਨਿ ਕੇ ਨੀਕੋ ਹੇਰੇ।
ਇਕ ਤਿਖਾਨ ਕੋ ਧਾਮ ਨਿਹਾਰਾ।
ਤਿਸ ਪਰ ਚਾਰੂ ਰਚਜੋ ਚੁਬਾਰਾ ॥੪੭॥
ਸੋ ਪਸਿੰਦ ਉਤਰਨਿ ਕੇ ਦੇਖਾ।
ਪਾਵਨ ਲੀਪਨ ਕੀਨ ਵਿਸ਼ੇਖਾ।
ਸੁੰਦਰ ਆਨਿ ਪ੍ਰਯੰਕ ਡਸਾਵਾ।

[1]ਬਹੁਤੀ ਸੈਨਾ ਲੈਕਰ ਕੁਛ ਲੜ ਨਹੀਂ ਸਕਦੇ।
[1]ਪੀਹੜੀਆਂ ਦੇ।
[1]ਕੌਣ ਡਾਢਾ ਹੈ ਐਸਾ?
[1]ਵੈਰੀ ਨੂੰ ਨਾਸ਼ ਕਰਾਂਗੇ।

ਬਿਸਦ ਬਿਛੌਨੇ ਤੇ ਸਭਿ ਛਾਵਾ ॥੪੮॥
ਹਯ ਤੇ ਉਤਰਿ ਚਢੇ ਤਿਸ ਜਾਇ।
ਬੈਠਿ ਗਏ ਸਤਿਗੁਰ ਸਤਿ ਭਾਇ।
ਤੀਨਹੁ ਸਿੰਘ ਸਮੀਪੀ ਥਿਰੇ।
ਸੁਨਿ ਸੁਨਿ ਨਰ ਨਾਰੀ ਮੁਦ ਭਰੇ ॥੪੯॥
ਦਰਸ਼ਨ ਹਿਤ ਆਏ ਸਮੁਦਾਇ।
ਧਰਹਿਂ ਉਪਾਇਨ ਬੰਦਹਿਂ ਪਾਇ।
'ਧੰਨ ਭਾਗ ਸ਼੍ਰੀ ਗੁਰ ਗ੍ਰਿਹ ਆਏ।
ਭਏ ਕ੍ਰਿਤਾਰਥ ਬਿਘਨ ਮਿਟਾਏ ॥੫੦॥
ਬੈਠੇ ਘਨੇ ਆਇ ਬਡ ਭੀਰਾ।
ਨਰ ਨਾਰੀ ਦਰਸਹਿਂ ਥਿਰ ਤੀਰਾ।
ਦੁਗਧ ਆਨਿ ਕਰਿ ਗਨ ਮਿਸ਼ਟਾਨ।
ਕਰਿਵਾਯੋ ਸਿੰਘਨ ਕੋ ਪਾਨ ॥੫੧॥
ਨਾਨਾ ਭਾਂਤਿ ਬਾਤ ਮਿਲਿ ਕਰਿਤੇ।
ਸ਼੍ਰੀ ਸਤਿਗੁਰ ਕੋ ਸੁਜਸ ਉਚਰਿਤੇ।
ਇਸੀ ਰੀਤਿ ਸੰਧਯਾ ਹੁਇ ਆਈ।
ਗਮਨੇ ਨਰ ਨਾਰੀ ਨਿਜ ਥਾਈਂ ॥੫੨॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਦੀਨੇ ਗ੍ਰਾਮ ਆਵਨ' ਪ੍ਰਸੰਗ ਬਰਨਨੰ ਨਾਮ ਤੀਨ ਪੰਚਾਸਤੀ ਅੰਸੂ ॥੫੩॥

## ੫੪. [ਰਾਇ ਕੱਲੇ ਦੀ ਵੰਸ਼ ਦਾ ਹਾਲ]

੫੩<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੫੫

ਦੋਹਰਾ:

ਕੁਛ ਪ੍ਰਸੰਗ ਹੈ ਰਾਇ ਕੋ[1], ਦਈ ਗੁਰੂ ਤਰਵਾਰ। [1]ਭਾਵ, ਰਾਇ ਕੱਲੇ ਦਾ।
ਸੁਨੀਅਹਿ ਸ਼੍ਰੋਤਾ ਪ੍ਰੀਤ ਧਰਿ, ਕਰਿ ਹੌਂ ਅਬਹਿ ਉਚਾਰ ॥੧॥

ਚੌਪਈ:

ਹਰਖਜੋ ਰਾਇ ਸਦਨ ਲੇ ਆਯੋ।
ਸੁੰਦਰ ਏਕ ਪ੍ਰਯੰਕ ਡਸਾਯੋ।
ਚਾਰੁ ਬਿਛੌਨਾ ਊਪਰ ਛਾਏ।
ਪੂਜਨ ਸੌਜ ਲਜਾਇ ਸਮੁਦਾਏ ॥੨॥
ਅਤਰ ਫੂਲ ਕੀ ਮਾਲ ਬਿਸਾਲਾ।
ਚੰਦਨ ਅਤਿ ਸੁੰਦਰ ਗੰਧਾਲਾ[1]। [1]ਸੁਗੰਧੀ ਵਾਲਾ।
ਧੂਪ ਧੁਖਾਇ ਆਰਤੀ ਕੀਨਿ।
ਚੰਦਨ ਚਰਚਤਿ ਸੁਮਨਸੁ ਲੀਨਿ ॥੩॥
ਤਿਸ ਪ੍ਰਯੰਕ ਪਰ ਖੜਗ ਟਿਕਾਯੋ।
ਪੂਜਹਿ ਸ਼ਰਧਾ ਭਾਵ ਵਧਾਯੋ।
ਦੀਪਕ ਘ੍ਰਿੱਤ ਪਾਇ ਨਿਤ ਜਾਰੇ।
ਨਿਤ ਹੀ ਫੂਲ ਮਾਲ ਕੋ ਚਾਰੇ ॥੪॥
ਖੀਨ ਖਾਫ ਕੀ ਤੁਲ ਰਜਾਈ।
ਹਿਮ ਰੁਤਿ ਮਹਿਂ ਅਸਿ ਊਪਰ[1] ਪਾਈ। [1]ਤਲਵਾਰ ਦੇ ਉੱਤੇ।
ਰਹੈ ਅੰਗੀਠੀ ਆਗੈ ਧਰੀ।
ਫਿਰਹਿ ਚੌਰ ਸੁੰਦਰ ਸਭਿ ਘਰੀ ॥੫॥
ਗ੍ਰੀਖਮ ਰੁਤ ਮਹਿਂ ਪੋਸ਼ਿਸ਼ ਧਰੀ।
ਪਟ ਬਨਾਰਸੀ ਦੁਪਟਾ ਜ਼ਰੀ[1]। [1]ਬਨਾਰਸੀ ਰੇਸ਼ਮ ਦਾ ਜ਼ਰੀਦਾਰ ਦੁਪੱਟਾ।
ਘਨੀ ਸੁਗੰਧਿ ਅਤਰ ਤੇ ਆਦਿ।
ਨਿਤ ਪ੍ਰਤਿ ਪੂਜਹਿ ਕਰਿ ਅਹਿਲਾਦ
॥੬॥
ਬਾਯੁ ਕਰਹਿ ਬਿਜਨਾ ਕੋ ਫੇਰੈ।
ਇਸ ਬਿਧਿ ਧਾਰਹਿ ਭਾਉ ਬਡੇਰੈ।
ਬਯ ਕੋ ਭੋਗਿ ਭਾਉ ਚਿਤ ਲੋਰਿ।
ਕੱਲੇਰਾਇ ਦਯੋ ਤਨ ਛੋਰਿ ॥੪੭॥
ਤਿਸ ਪਾਛੈ ਸੁਤ ਗਾਦੀ ਬੈਸਾ।

ਧਰਜੋ ਭਾਉ ਗੁਰ ਅਸਿ ਮਹਿਂ ਤੈਸਾ[1]। [1]ਗੁਰਾਂ ਦੀ (ਬਖਸ਼ੀ) ਤਲਵਾਰ ਵਿਚ।
ਅਨਿਕ ਭਾਂਤਿ ਕੀ ਪੂਜਾ ਕਰੈ।
ਸੀਸ ਨਿਵਾਵੈ ਸ਼ਰਧਾ ਧਰੈ ॥੮॥
ਸੋ ਭੀ ਭੋਗਿ ਆਰਬਲਾ ਮਰਜੋ।
ਤਿਸ ਪ੍ਰੌਤ੍ਰਾ ਗਾਦੀ ਪਰ ਥਿਰਜੋ।
ਸੰਗਤਿ ਪਾਇ ਮੁਲਾਨਨਿ ਕੇਰੀ।
ਬਿਗਰਜੋ ਸ਼ਰਧਾ ਘਟੀ ਘਨੇਰੀ ॥੯॥
ਮਿਲਹਿਂ ਤੁਰਕ ਗਨ ਤਰਕ ਉਚਾਰਹਿਂ।
'ਇਹ ਕਾਫਰ ਕੀ ਰੀਤਿ ਬਿਚਾਰਹਿਂ[1]। [1]ਭਾਵ ਬੁਤਪ੍ਰਸਤੀ ਕਰਦਾ ਹੈ।
ਹਿੰਦੁਨਿ ਗੁਰ ਕੇ ਸਿਖ ਤੁਮ ਰਹੇ।
ਵਹਿਰ ਸ਼ਰ੍ਹਾ ਤੇ ਪੁਸ਼ਤਨਿ[1] ਲਹੇ ॥੧੦॥ [1]ਪੀੜ੍ਹੀਆਂ ਤੋਂ।
ਦੋਜਕ ਪਰਹੁ ਅਗਾਰੀ ਜਾਇ।
ਕਜਾਮਾਤ ਮਹਿਂ ਤੁਮ ਲਹੋ ਸਜ਼ਾਇ।
ਨੀਕੋ ਖੜਗ ਗਰੇ ਨਹਿਂ ਪਾਵਹੁ।
ਨਿਸ ਦਿਨ ਧਰੇ ਪ੍ਰਯੰਕ ਪੁਜਾਵਹੁ' ॥੧੧॥
ਇੱਤਜਾਦਿਕ ਤਿਹ ਬਹੁ ਸਮੁਝਾਯੋ।
ਰਾਇ ਪੌਤ੍ਰ ਲੇ ਗਲ ਮਹਿਂ ਪਾਯੋ।
ਤਿਸ ਹੀ ਦਿਨ ਸੋ ਚਢਜੋ ਅਖੇਰਾ।
ਕਿਮ ਰਹਿ ਸਕਹਿ ਕਾਲ ਜੋ ਪ੍ਰੇਰਾ ॥੧੨॥
ਵਹਿਰ ਝੀਲ ਬਡ ਮਹਿਂ ਜਬਿ ਗਯੋ।
ਨਿਕਸਜੋ ਮ੍ਰਿਗ ਅਵਿਲੋਕਤਿ ਭਯੋ।
ਸਕਲ ਸੈਨ ਕੋ ਥਿਰ ਤਹਿਂ ਕਰਿ ਕੈ।
ਗਯੋ ਇਕਾਂਕੀ ਗਰਬ ਸੁ ਧਰਿ ਕੈ ॥੧੩॥
ਭਯੋ ਨੇਰ ਤਰਵਾਰ ਨਿਕਾਰੀ।
ਝੁਕਿ ਝਟਪਟ ਮ੍ਰਿਗ ਊਪਰ ਝਾਰੀ।
ਸੋ ਬਚਿ ਗਯੋ ਛਾਲ ਕਰਿ ਆਗੀ।
ਬਹਿਕ[†] ਹਾਥ ਊਰੂ ਪਰ ਲਾਗੀ[1] ॥੧੪॥ [1]ਹੱਥ ਝਟਕ ਕੇ ਪੱਟ ਤੇ ਜਾ ਵੱਜੀ (ਤਲਵਾਰ)। [†]ਪਾ:-ਬਹਿ ਕਰਿ।
ਇਮ ਸ਼ਮਸ਼ੇਰ ਸਾਫ ਹੁਇ ਬਹੀ।
ਕਟਜੋ ਉਰੁ ਕੁਛ ਬਾਕੀ ਰਹੀ।
ਤਰ ਗਿਰ ਪਰਜੋ[1] ਤੁਰੰਗ ਢਿਗ ਖਰਜੋ। [1]ਹੇਠਾਂ ਡਿੱਗ ਪਿਆ।

ਸਭਿ ਸੈਨਾ ਤਬਿ ਟੋਰਨਿ ਕਰਯੋ ॥੧੫॥

ਦੋਹਰਾ:

'ਹਾਇ ਹਾਇ' ਮੁਖ ਭਨਤਿ ਹੈ, ਸੁਨਿ ਆਏ ਸਹਿਸਾਇ।
ਕਟਯੋ ਪਰਯੋ ਅਵਲੋਕ ਕਰਿ, ਸਿਵਕਾ ਲਿਯੋ ਚਢਾਇ ॥੧੬॥

ਨਿਸ਼ਾਨੀ ਛੰਦੁ:

ਪੰਥ ਬਿਖੈ ਹੀ ਮਰਿ ਗਯੋ, ਨਹਿਂ ਘਰ ਲਗ ਆਵਾ।
ਕਵਿ ਭਾਖੈ ਹਮ ਅਲਪ ਬਯ, ਜਬਿ ਇਹ ਸੁਨਿ ਪਾਵਾ।
ਗੁਰ ਕ੍ਰਿਪਾਨ ਤੇ ਕਟਿ ਮਰਯੋ, ਬਨ ਗਏ ਅਖੇਰਾ।
ਰਾਜਬੰਸ ਅਰੁ ਤੇਜ ਸਭਿ, ਜੁਤਿ ਮੂਲ ਉਖੇਰਾ ॥੧੭॥
ਫੁਰਯੋ ਬਾਕ ਸਤਿਗੁਰੂ ਕੋ, ਸੁਨਿ ਸ਼੍ਰੁਤ ਦ੍ਰਿਗ ਹੇਰਾ[1]।
ਇਮ ਤਿਨ ਕੋ ਅਵਸਾਨ ਭਾ[1] ਜਗ ਲਖਹਿ ਘਨੇਰਾ।
ਸੁਨਹੁ ਗੁਰੂ ਕੀ ਬਾਰਤਾ, ਦੀਨੇ ਥਿਰ ਹੋਏ।
ਸੇਵਹਿਂ ਬਹੁ ਬਿਧਿ ਪ੍ਰੇਮ ਕਰਿ, ਦਰਸੈਂ ਸਭਿ ਕੋਏ ॥੧੮॥
ਨਿਕਟ ਦੂਰ ਸੁਧਿ ਕੋ ਸੁਨਹਿਂ, ਸਿਖ ਸੰਗਤ ਸਾਰੇ।
ਲਜਾਇ ਅਕੋਰਨਿ ਜੋਰਿ ਕਰ, ਹੇਰਹਿਂ ਮੁਦ ਧਾਰੇ।
'ਧੰਨ ਗੁਰੂ ਕਰਿ ਜੰਗ ਕੋ, ਲਾਖਹੁਂ ਰਿਪੁ ਮਾਰੇ।
ਸਾਹਿਬਜ਼ਾਦੇ ਰਣ ਮਰੇ, ਸੁਰ ਲੋਕ ਸਿਧਾਰੇ ॥੧੯॥
ਪੁੱਤ੍ਰ ਮੋਹ ਜਿਨ ਕੇ ਨਹੀਂ, ਇਕ ਰਸ ਮਨ ਸ਼ਾਂਤੀ।

[1]ਜਿਨ੍ਹਾਂ ਨੇਤ੍ਰੀਂ ਦੇਖਿਆ ਸੀ ਉਨ੍ਹਾਂ ਤੋਂ ਕੰਨੀਂ ਸੁਣਿਆ ਹੈ।

[1]ਐਉਂ ਉਨ੍ਹਾਂ ਦਾ ਅੰਤ ਹੋਇਆ।

ਬਡੇ ਬਹਾਦੁਰ ਅਤਿਰਥੀ, ਸ਼ੱਤ੍ਰੂ ਬਲਿ ਘਾਤੀ[1]।'
ਬਸਤ੍ਰ ਉਪਾਇਨ ਆਨਤੇ, ਬਹੁ ਦਰਬ ਚਢਾਵੈਂ।
ਹਯ ਲਘੁ ਦੀਰਘ ਜ਼ੀਨ ਜੁਤਿ, ਗੁਰ ਕੋ ਅਰਪਾਵੈਂ ॥੨੦॥
ਚਾਕਰ ਰਾਖੇ ਕਿਤਿਕ ਤਹਿਂ, ਗੁਰ ਚਢਹਿਂ ਅਖੇਰੇ।
ਦੇਸ਼ ਬਿਦੇਸ਼ਨਿ ਸੁਨਤਿ ਭੇ, ਸੁਨਿ ਸੁਨਿ ਤਿਸ ਬੇਰੇ।
ਸ਼ਰਧਾਲੂ ਉਰ ਭਾਉ ਜੁਤਿ, ਦਰਸ਼ਨ ਗਨ ਆਈ।
ਬਡੀ ਭੀਰ ਹੋਵਨ ਲਗੀ, ਲਾਹਾ ਬਡ ਪਾਈ ॥੨੧॥
ਰੂਪਾ ਸੁਤ ਸੱਧੂ ਪਿਤਾ, ਦ੍ਵੈ ਸਿੱਖ ਤਿਖਾਨਾ।
ਜਿਨ ਖਸ਼ਟਮ ਪਤਿਸ਼ਾਹੁ ਕੋ, ਰੀਝਾਵਨਿ ਠਾਨਾ।
[1]ਜੇਠ ਦੁਪਹਿਰੇ ਤਪਤ ਅਤਿ, ਜਲ ਸੀਤਲ ਜਾਨੇ।
ਤੀਸ ਕੋਸ ਤਬਿ ਗੁਰ ਹੁਤੇ, ਆਵਾਹਨ ਠਾਨੇ ॥੨੨॥
ਸੁੰਦਰ ਘਰ ਸੀਤਲ ਬਿਖੈ, ਥਿਰ ਹੁਤੇ ਪ੍ਰਯੰਕਾ।
ਅਪਨੇ ਮਹਿਂ ਲਖਿ ਪ੍ਰੇਮ ਕੋ, ਧਾਏ ਤਜਿ ਸ਼ੰਕਾ।
ਤਜਿ ਸਭਿ ਸੁਖ ਇਕ ਛਿਨਕ ਮਹਿਂ, ਪਹੁੰਚਨ ਬਨ ਮਾਂਹੀ।
ਭਏ ਤ੍ਰਿਖਾਤੁਰ ਜਾਚਤੇ, -ਪਾਨੀ ਕਿਸ ਪਾਹੀ- ॥੨੩॥
ਸੁਤ ਪਿਤ ਮੁਦਤ ਸੁ ਚਿੱਤ ਮਹਿਂ, ਉਠਿ ਕਰਿ ਤਤਕਾਲਾ।
ਸੀਤਲ ਜਲ ਦੀਨੋ, ਪਿਯੋ ਗੁਰ, ਅਨੰਦ

[1]ਬਲੀ ਵੈਰੀਆਂ ਦੇ ਨਾਸ਼ਕ।

[1]ਇਹ ਸੱਧੂ ਤੇ ਰੂਪੇ ਦਾ ਛੇਵੇਂ ਗੁਰਾਂ ਨਾਲ ਵਰਤਿਆ ਪ੍ਰਸੰਗ ਹੈ।

ਬਿਸਾਲਾ।
-ਦੇਗ਼ ਕਰੋ ਤਜਿ ਦੇਹੁ ਕ੍ਰਿਤ-, ਪ੍ਰਭੁ ਬਾਕ ਬਖਾਨਾ।
ਤਬਿ ਤੇ ਸਤਿ ਸੰਗਤਿ ਅਧਿਕ, ਤਿਨ ਸਿੱਖਨਿ ਠਾਨਾ ॥੨੪॥
ਤਿਨ ਕੀ ਕੁਲ ਬਰਧਕ ਹੁਤੇ, ਦ੍ਵੈ ਤਬੈ ਸਪੂਤਾ।
ਸੁਨਿ ਕੈ ਗੁਰ ਆਗਵਨ ਕੋ, ਅਰੁ ਜੰਗ ਬਹੂਤਾ।
ਸਾਹਿਬਜ਼ਾਦੇ ਚਾਰਹੂੰ,ਪਰਲੋਕ ਪਧਾਰੇ।
ਬਿਸਮਾਨੇ ਮਨ ਮਹਿਂ ਮਹਾਂ, ਬਡ ਗ਼ਜ਼ਬ ਗੁਜ਼ਾਰੇ- ॥੨੫॥
ਪਰਮ ਸਿੰਘ ਅਰੁ ਧਰਮ ਸਿੰਘ, ਬਡ ਭਗਤੀਵਾਨੇ।
ਹਿਤ ਦਰਸ਼ਨ ਕੇ ਤਯਾਰ ਭੇ, ਧਰਿ ਪ੍ਰੇਮ ਮਹਾਨੇ।
ਕਿਤਿਕ ਸਿੱਖ ਲੇ ਸੰਗ ਮੈਂ, ਮੁਖ ਸ਼ਬਦ ਸੁ ਗਾਵੈਂ।
ਬਾਰੀ ਬਾਰੀ ਪਢਤਿ ਹੈਂ, ਕਰਿ ਜੋਟੀ ਆਵੈਂ ॥੨੬॥
ਮਗ ਉਲੰਘਿ ਸਭਿ ਇਸ ਬਿਧੀ, ਪਹੁੰਚੇ ਤਹਿਂ ਐ ਕੈ।
ਉਚੀ ਧੁਨਿ ਤੇ ਗਾਵਤੇ, ਅਨੁਰਾਗ ਵਧੈ ਕੈ।
ਚਰਨ ਸਰੋਜਨ ਕੋ ਤਬੈ, ਦੇਖਤਿ ਲਪਟਾਏ।
ਨੀਰ ਬਿਲੋਚਨ ਤੇ ਬਹੈ, ਗਰ ਬਹੁ ਭਰਿ ਆਏ[1] ॥੨੭॥
ਹਿਤ ਪਹਿਰਿਨ ਸਤਿਗੁਰੂ ਕੇ, ਪੋਸ਼ਿਸ਼ ਸ਼ੁਭ ਆਨੀ।
ਸੇਤ ਬਸਤ੍ਰ ਸੁਖਮ ਬਹੁਤ, ਸੋ ਧਰਿ ਅਗੁਵਾਨੀ।
ਏਕ ਤੁਰੰਗਮ ਚਪਲ ਬਹੁ, ਕੁਛ ਧਨ ਪੁਨ ਦੀਨੇ।

[1]ਗਲੇ ਬਹੁਤ ਭਰ ਆਏ (ਪ੍ਰੇਮ ਤੇ ਵੈਰਾਗ ਨਾਲ)।

ਇੱਤਯਾਦਿਕ ਧਰਿ ਭੇਟ ਕੋ, ਸਭਿ ਨਿਕਟ ਅਸੀਨੇ ॥੨੮॥
'ਹਾਇ ਹਾਇ' ਕਰਿ ਰੁਦਤਿ ਭੇ, -'ਬਡ ਸਾਂਗ ਅਰੰਭਾ[1]।
ਸਾਹਿਬਜ਼ਾਦੇ ਹਤਿ ਭਏ, ਇਹ ਅਧਿਕ ਅਚੰਭਾ।
ਹੇ ਪ੍ਰਭੁ! ਮਹਾਂ ਸਪੁੱਤ੍ਰ ਥੇ, ਸੁੰਦਰ ਤਨ ਸੋਹੇ।
ਤਪ ਜਪੁ ਦਾਨ ਅਨੇਕ ਤੇ, ਅਸ ਪਾਇ ਨ ਕੋਹੇ ॥੨੯॥
ਆਰਬਲਾ ਭੁਗਤੀ ਨ ਕੁਛ, ਮ੍ਰਿਤੁ ਭੇ ਤੁਮ ਆਗੇ।
ਬਸਤ੍ਰ ਬਿਭੂਖਨਿ ਤੇ ਦਿਪਤ, ਸਭਿ ਕੋ ਪ੍ਰਿਯ ਲਾਗੇ।
ਦਰਬ ਕਰੋਰਹੁ ਹੇਮ ਗਨ, ਸਭਿ ਸ਼ਸਤ੍ਰ ਖਜ਼ਾਨਾ।
ਆਦਿ ਪ੍ਰਸਾਦੀ ਗਜ ਬਡੇ, ਜਿਨਿ ਮੋਲ ਮਹਾਨਾ ॥੩੦॥
ਖਰੇ ਹਜ਼ਾਰਹੁ ਹਯ ਖਰੇ, ਬਡ ਕੀਮਤ ਵਾਰੇ।
ਦਲ ਬਿਡਾਰ[1] ਤੇ ਆਦਿ ਜੇ, ਨਹਿਂ ਪਰਹਿਂ ਨਿਹਾਰੇ।
ਐਸ਼੍ਵਰਜ ਅਪਰ ਅਨੇਕ ਹੀ, ਨਹਿਂ ਗਿਨਿਬੇ ਮਾਂਹੀ।
ਏਕ ਬਾਰਿ ਹੀ ਨਾਸ਼ ਭਾ, ਕੁਛ ਦੀਖਤਿ ਨਾਂਹੀ ॥੩੧॥
ਸ਼੍ਰੀ ਪ੍ਰਭੁ ਬਡ ਅਫਸੋਸ ਹੈ, ਸਿਖ ਪਿਖਿ ਦੁਖ ਪਾਵੈਂ।
ਅਸ ਰਾਵਰ ਕੇ ਸਾਂਗ ਤੇ, ਨਹਿਂ ਕੋ ਭਰਮਾਵੈ?'
ਸ਼੍ਰੀ ਸਤਿਗੁਰ ਸੁਨਿ ਕੈ ਭਨੈਂ, ਪਿਖਿ ਦੁਖੀ ਬਿਸਾਲਾ।

[1]ਭਾਵ ਇਹ ਹੈ ਕਿ ਹੈ ਗੁਰੂ ਜੀ! ਆਪ ਨੇ) ਇਹ ਵੱਡਾ ਸਾਂਗ ਧਾਰਿਆ ਹੈ (ਕਿ ਸਮਰਥ ਹੋ ਕੇ ਇੰਨੇ ਕਸ਼ਟ ਸਹੇ ਤੇ ਭਾਣੇ ਵਰਤਦੇ ਝੱਲੇ ਹਨ)।

[1]ਨਾਮ ਘੋੜੇ ਦਾ।

'ਜਗਤ ਪਦਾਰਥ ਰੀਤਿ ਇਹ, ਬਿਨਸੈਂ ਤਤਕਾਲਾ ॥੩੨॥
ਉਪਜਹਿ ਬਿਨਸਨਹਾਰ ਜੋ, ਆਗੇ ਕਜਾ ਪਾਛੈ।
ਇਨ ਕੀ ਥਿਰਤਾ ਹੋਤਿ ਨਹਿਂ, ਕਜੋਂ ਗਜਾਨੀ ਬਾਂਛੈ।
ਇਕ ਆਤਮ ਸੱਤਾ ਸਦਾ, ਉਪਜੈ ਨ ਬਿਨਾਸ਼ੀ।
ਸੋ ਸਰੂਪ ਨਿਜ ਜਾਨਿ ਕੈ, ਹੁਇ ਪਰਮ ਪ੍ਰਕਾਸ਼ੀ[1] ॥੩੩॥
ਕੂਰ ਪਦਾਰਥ ਤੇ ਕਬਹੁਂ, ਸ਼ੋਕ ਨ ਹਰਖਾਵੈ।
ਇਕ ਰਸ ਬ੍ਰਿਤੀ ਸੁ ਆਤਮਾ, ਤਿਹ ਜੋ ਲਿਵ ਲਾਵੈ[1]।
ਰੇਖ ਨਿਕਾਰਹੁ ਮੇਟੀਐ, ਜਜੋਂ ਲਾਭ ਨ ਹਾਨਾ।
ਇਕ ਸਮ ਬ੍ਰਿਤਿ ਸਤਿਗੁਰਨਿ ਕੀ, ਇਮ ਜਾਨਿ ਸੁਜਾਨਾ ॥੩੪॥
ਤੁਰਕਨਿ ਜਰਾਂ ਉਖੇਰਨੇ, ਅਸ ਕ੍ਰਿਤਿ ਹਮ ਠਾਨਾ।
ਸਾਹਿਬਜ਼ਾਦੇ ਰੂਪ ਮਮ, ਕਜਾ ਤਿਨ ਕੋ ਹਾਨਾ।
ਸਦਾ ਅਮਰ ਆਨੰਦ ਜੁਤਿ, ਮਨ ਮੋਹ ਨ ਲੇਸ਼ਾ।
ਤਿਨਹੁ ਸ਼ੋਕ ਕਿਮ ਹਮ ਕਰੈਂ, ਜੇ ਮੁਦਤ ਹਮੇਸ਼ਾ' ॥੩੫॥
ਇਮ ਸੁਨਿ ਕੈ ਗੁਰ ਤੇ ਦੁਊ, ਕੁਛ ਧੀਰਜ ਪਾਯੋ।
ਤਊ ਰਿਦੇ ਸੰਦੇਹ ਜੁਤਿ -ਐਸ਼੍ਵਰਜ ਗਵਾਯੋ-?
ਕਰ ਜੋਰਤਿ ਬਿਨਤੀ ਕਰੀ, 'ਪੋਸ਼ਿਸ਼ ਪਹਿਰੀਜੈ।

[1]ਉਹ ਆਪਣਾ ਸਰੂਪ ਜਾਣਕੇ (ਇਸਥਿਤ) ਹੋਣਾ (ਕਿ ਜੋ) ਪਰਮ ਪ੍ਰਕਾਸ਼ ਰੂਪ ਹੈ।

[1]ਇਕ ਰਸ ਜੋ ਆਤਮਾ ਹੈ ਉਸ ਵਿਚ ਬ੍ਰਿਤੀ ਦੀ ਲਿਵ ਲਾਵੇ।

ਸ਼ਯਾਮ ਜਿ ਬਸਤ੍ਰ ਉਤਾਰੀਅਹਿ, ਅਬਿ
ਸ਼੍ਵੇਤ ਧਰੀਜੈ' ॥੩੬॥
ਸੁਨਿ ਸਤਿਗੁਰ ਪਿਖਿ ਭਾਵਨੀ, ਕਹਿ
ਬਿਨੈ ਸਪ੍ਰੇਮਾ।
ਪਹਿਰੇ ਪੋਸ਼ਿਸ ਬਿਸਦ ਬਰ, ਕਰਿ ਸੇਵਕ
ਛੇਮਾ।
ਨੀਲੰਬਰ ਅੰਬਰ ਜਥਾ[1], ਸੋ ਧਰੇ
ਉਤਾਰੀ[†]।
ਇਮ ਦਰਸ਼ਨ ਕਰਿ ਕੈ ਭਲੋ, ਹਰਖੇ ਨਰ
ਨਾਰੀ ॥੩੭॥
ਕਿਤਿਕ ਸਮੈ ਬੈਠੇ ਨਿਕਟ, ਰੂਪੇ ਕੋ ਬੰਸਾ।
ਪੁਨ ਬੰਦਨ ਕਰਿ ਸਦਨ ਗੇ, ਮੁਖ ਕਰਤਿ
ਪ੍ਰਸੰਸਾ।
ਇਤਨੋ[†] ਬਿਨਸਜੋ ਪਾਸ ਤੇ, ਜਿਨ ਸ਼ੋਕ ਨ
ਲੇਸਾ।
ਪੁੱਤ੍ਰਾਦਿਕ ਪ੍ਰਿਯ ਵਸਤੁ ਬਹੁ, ਹਤਿ ਭੇ ਨ
ਕਲੇਸ਼ਾ ॥੩੮॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਭਾਈ ਪਰਮ ਸਿੰਘ ਧਰਮ ਸਿੰਘ ਮਿਲਨ' ਪ੍ਰਸੰਗ ਬਰਨਨੰ ਨਾਮ ਚਤਰ ਪੰਚਾਸਤੀ ਅੰਸੀ ॥੫੪॥

[1]ਅਕਾਸ਼ ਵਰਗੇ ਨੀਲੇ ਬਸਤ੍ਰ। [†]ਏਥੇ ਨੀਲੇ ਕੱਪੜੇ ਉਤਾਰ ਦਿੱਤੇ ਹਨ ਚਿੱਟੇ ਪਹਿਰ ਲਏ ਹਨ ਪਰ ਅੱਗੇ ਚੱਲਕੇ ਐਨ ੧ ਅੰਸੂ ੫, ਅੰਕ ੩੫-੩੭ ਵਿੱਚ ਫੇਰ ਨੀਲੇ ਬਸਤ੍ਰ ਉਤਾਰਨ ਦਾ ਜ਼ਿਕਰ ਹੈ।

[†]ਪਾ:-ਏਤਕ। ਏਕਨ।

## ੫੫. [ਧਰਮ ਸਿੰਘ ਨੂੰ ਸ਼ਹੀਦ ਸਿੰਘ ਮਿਲਿਆ। ਸ਼ਮੀਰ]

੫੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੬

ਦੋਹਰਾ:

ਅਗਲੇ ਦਿਨ ਹਿਤ ਖਾਨ ਕੇ, ਉੱਤਮ ਅਸਨ ਕਰਾਇ।
ਗਮਨਜੋ[1] ਦਰਸ਼ਨ ਕਰਨ ਕੋ, ਸ਼ਰਧਾਲੂ ਧਰਿ ਭਾਇ ॥੧॥

[1]ਭਾਵ ਧਰਮ ਸਿੰਘ ਗਿਆ। (ਵੇਖੋ ਅੱਗੇ ਅੰਕ ੫ ਤੇ ੯)।

ਨਿਸ਼ਾਨੀ ਛੰਦ:

ਕਿਤਕਿ ਸਿੱਖ ਆਗੇ ਗਏ, ਕੋ ਆਵਤਿ ਪਾਛੇ।
ਉਤਲਾਵਤਿ ਹੀ ਚਲਿ ਪਰਜੋ, ਮਗ ਏਕਲ ਆਛੇ।
ਵਹਿਰ ਗਯੋ ਚਲਿ ਕਿਤਿਕ ਜਬਿ, ਬਾਂਮੇ ਪਿਖਿ ਦਾਏਂ।
-ਕੋ ਸਿੱਖ ਆਵੈ ਗੈਲ ਤੇ, ਲਿਉਂ ਸੰਗ ਰਲਾਏ ॥੨॥
ਜਬਿ ਪਾਛਲ ਦਿਸ਼ ਦੇਖਿਓ, ਆਵਤਿ ਸਿਖ ਧੀਰਾ।
ਅਭਿਲਾਖਜੋ -ਮਿਲਿ ਕਰਿ ਚਲੈਂ, ਸਤਿਗੁਰ ਕੇ ਤੀਰਾ-।
ਸਨੇ ਸਨੇ ਚਲਿਬੇ ਲਗਜੋ, ਹੇਰਤਿ ਸਿਖ ਓਰੀ।
ਤਿਹ ਕੌਤਕ ਦਿਖਰਾਇਓ, ਅਚਰਜ ਮਤਿ ਬੌਰੀ[1] ॥੩॥
ਬਿਸਦ ਬਰਨ ਕੇ ਬਸਤ੍ਰ ਬਰ, ਪੂਰਬ ਦਿਖਰਾਏ।
ਬਹੁਰ ਪੀਤ ਪੁਨ ਸ਼ਜਾਮ ਕਰਿ, ਨਿਜ ਬੇਸ ਬਨਾਏ।
ਅਰੁਣ ਬਰਣ ਪਹਿਰਣ ਕਰੇ, ਬਡ ਛੋਟ ਬਨੰਤਾ।
ਨਰ ਸਮ ਹੁਇ ਆਯੋ ਨਿਕਟ, ਪੁਨ ਫਤੇ ਬੁਲੰਤਾ ॥੪॥
ਧਰਮ ਸਿੰਘ ਥਿਰ ਹੁਇ ਮਿਲਜੋ, ਧਰਿ ਪ੍ਰੇਮ ਬਿਸਾਲਾ।

[1]ਭਾਵ ਉਸ ਸਿੱਖ ਨੇ ਅਚਰਜ ਕੌਤਕ ਦੱਸਿਆ ਜਿਸ ਨਾਲ ਧਰਮ ਸਿੰਘ ਦੀ ਮਤ ਅਚਰਜ ਰਹਿ ਗਈ।

ਸ਼ਕਤਿ ਵੰਤ ਪੁਨ ਗੁਰੂ ਸਿਖ, ਬੋਲਜੋ ਤਿਸ ਕਾਲਾ।
'ਖਰੋ ਭਯੋ ਕਿਮਿ ਚਲਤਿ ਨਹਿਂ, ਗਮਨਹਿਂ ਕਿਸ ਥਾਨਾ?'
ਸੁਨਿ ਭਾਈ ਬੋਲਜੋ ਤਬੈ, 'ਸਤਿਗੁਰ ਢਿਗ ਜਾਨਾ ॥੫॥
ਸਾਥ ਅਗਾਰੀ ਸਭਿ ਗਯੋ, ਤੁਝ ਪਿਖਿ ਥਿਰ ਜੋਵਾ।
ਅਪਨਿ ਪ੍ਰਸੰਗ ਬਤਾਈਏ, ਬਡ ਅਚਰਜ ਜੋਵਾ।
ਸ਼ਕਤਿਵੰਤ ਅਰੁ ਸਿਖ ਗੁਰਨਿ[1], ਕਿਤ ਤੇ ਚਲਿ ਆਯੋ।
ਪਹੁੰਚਹੁਗੇ ਕਿਸ ਥਲ ਬਿਖੇ? ਸਭਿ ਦੇਹੁ ਬਤਾਯੋ' ॥੬॥
ਤਬਿ ਸ਼ਹੀਦ ਸਿੰਘ ਕਹਤਿ ਭਾ, 'ਸੁਨੀਏ ਸ਼ੁਭ ਭਾਈ।
ਸੱਧੂ ਰੂਪਾ ਤੁਵ ਬਡੇ, ਗੁਰ ਸੇਵ ਕਮਾਈ।
ਸਿੱਖ ਜਾਨਿ ਦੀਨਸਿ ਦਰਸ, ਬਿਚਰਤਿ ਸਭਿ ਦੇਸਾ।
ਰਹੈਂ ਸਦਾ ਗੁਰ ਕੇ ਨਿਕਟ, ਗਨ ਬਲੀ ਵਿਸ਼ੇਸ਼ਾ ॥੭॥
ਹਮ ਸ਼ਹੀਦ ਲਾਖਹੁਂ ਫਿਰੈਂ, ਬਡ ਸਮਰਥ ਧਾਰੀ।
ਪੰਜ ਹਜ਼ਾਰ ਸੁ ਖਾਸ ਕੀ, ਰਹਿਂ ਵਾਰੋ ਵਾਰੀ।
ਚੌਂਕੀ ਦੇਤਿ ਪ੍ਰਯੰਕ ਕੀ, ਨਿਸ ਦਿਨ ਗੁਰ ਕੇਰੀ।
ਅਪਰ ਸਰਬ ਅਨੁਸਾਰਿ ਰਹਿਂ, ਪ੍ਰਭੁ ਕੇ ਢਿਗ ਹੇਰੀ ॥੮॥
ਜਿਮ ਆਗਜਾ ਉਚਰੈਂ ਗੁਰੂ, ਕਰਿ ਹੈਂ ਤਤਕਾਲਾ।
ਤਿਨ ਬਿਚ ਤੇ ਇਕ ਮੈਂ ਅਹੌਂ, ਸੁਨਿ ਸਿੱਖ

[1] ਤੂੰ ਗੁਰਾਂ ਦਾ ਸਿੱਖ ਤੇ ਸ਼ਕਤਿਵੰਤ ਹੈਂ।

ਬਿਸਾਲਾ !'
ਧਰਮ ਸਿੰਘ ਕੇ ਭਰਮ ਉਰ, ਪੂਰਬ ਬਹੁਤੇਰਾ।
-ਗੁਰ ਸਮਰਥ ਸਭਿ ਰੀਤਿ ਜੇ, ਕਿਮ ਕੁਟੰਬ ਨਿਬੇਰਾ ॥ ੯ ॥
ਇਕ ਸੁਤ ਭੀ ਨਹਿਂ ਰਖਿ ਸਕੇ, ਐਸ੍ਵਰਜ ਭਿ ਖੋਵਾ।
ਬਚੇ ਇਕਾਂਕੀ ਜਤਨ ਤੇ, ਇਤ ਜੰਗਲ ਜੋਵਾ-।
ਇਹ ਸੰਸੇ ਬੂਝਨ ਲਗਜੋ, ਬਹੁ ਤਰਕ ਉਠੰਤਾ।
'ਸ਼ਕਤਿਵੰਤਿ ਤੁਮ ਗਨ ਹੁਤੇ, ਗੁਰ ਢਿਗ ਬਲਵੰਤਾ ॥ ੧੦ ॥
ਕੁਛ ਨ ਬਚਾਯਹੁ ਗੁਰੂ ਕੋ, ਰਣ ਏਤਕਿ ਮਾਂਹੀ।
ਪੁੱਤ੍ਰ ਆਦਿ ਐਸ੍ਵਰਜ ਸਭਿ; ਬਿਨਸਜੋ, ਰਹਿ ਨਾਂਹੀ।
ਇਮ ਮਹਿਂ ਕਾਰਨ ਕਵਨ ਭਾ? ਮੁਹਿ ਅਧਿਕ ਸੰਦੇਹੂ।
ਤੁਰਕ ਬ੍ਰਿੰਦ ਰਣ ਮੰਡਿ ਕਰਿ, ਬਡ ਸੰਕਟ ਦੇਹੂ' ॥ ੧੧ ॥
ਤਬਿ ਸ਼ਹੀਦ ਸਿੰਘ ਬਚ ਕਹਜੋ, 'ਅਲਪੱਗਜ ਜਿ ਪ੍ਰਾਨੀ।
ਗੁਰ ਸਰਵੱਗਜ ਕੀ ਕ੍ਰਿੱਤਿ ਕੋ, ਕਿਮ ਸਕੈਂ ਪਛਾਨੀ।
ਪ੍ਰਥਮ ਜਨਮ ਦੇਵੀ ਕਹਜੋ, ਤਜਿ ਸੁਤਨ ਸੁਨੇਹਾ[1]।
ਕਲ ਮੈਂ ਬਿਦਤੌਂ ਤੁਮ ਨਿਕਟ, ਵਾਂਛਤਿ ਬਰ ਲੇਹਾ ॥ ੧੨ ॥
ਬਹੁਰ ਗਾਇਤ੍ਰੀ ਕੋਪ ਕਰਿ[†], ਨਿਜ ਲਖਿ ਅਪਮਾਨਾ।
-ਅੰਗੀਕਾਰ ਨ ਮੁਹਿ ਕਰਜੋ-, ਤਿਨ ਸ੍ਰਾਪ

[1]ਦੇਵੀ ਕਹਿਆ ਸੀ ਜੋ ਪੁੱਤ੍ਰਾਂ ਦਾ ਪਿਆਰ ਛੱਡ ਦਿਓ।

[†]ਦੇਖੋ ਰੁਤ ੬ ਅੰਸੂ ੪੨ ਅੰਕ ੧੫ ਦੀ ਹੇਠਲੀ ਟੂਕ।

ਬਖਾਨਾ।
ਪੁਨ ਚੰਡੀ ਬਿਦਤੀ ਜਬੈ, ਪਹੁੰਚੀ ਨ ਅਕੋਰਾ।
ਚਾਰਹੁੰ ਸੁਤ ਲਛ[1] ਸਿੰਘ ਕੋ, ਸੰਕਲਪ ਸੁ ਛੋਰਾ[2†] ॥੧੩॥

[1]ਲੱਖ। [2]ਭਾਵ ਦਾਨ ਦਿੱਤਾ ਸੀ। [†]ਅੰਕ ੧੨ ਤੇ ੧੩ ਵਿਚ ਜੋ ਕਾਰਨ ਦੱਸੇ ਹਨ ਸੋ ਕਵੀ ਜੀ ਦੇ ਬ੍ਰਾਹਮਣੀ ਖਿਆਲ ਵਾਲੇ ਸੌ ਸਾਖੀ ਦੇ ਬ੍ਰਾਹਮਣ ਆਖੇਪਕਾਰ ਤੋਂ ਲਏ ਹੋਏ ਹਨ। ਇਹ ਖਿਆਲ ਮਾਤ੍ਰ ਹੀ ਹਨ। ਅਸਲ ਕਾਰਨ ਅੱਗੇ ਹਨ ਜੋ ਕਵੀ ਜੀ ਅੰਕ ੧੪ ਤੋਂ ਬੜੀ ਖੂਬੀ ਨਾਲ ਵਰਣਨ ਕਰਦੇ ਹਨ।

ਪੁਨ ਤੁਰਕਨਿ ਕੀ ਜੜਾਂ ਬਡ, ਛਿਤ ਰਾਜ ਬਿਸਾਲੇ।
ਬਹੁ ਅਪਰਾਧ ਕਰਾਇ ਕਰਿ, ਕਿਯ ਕੂਰ ਕੁਚਾਲੇ।
ਤਿਨ ਕੋ ਤੇਜ ਬਿਨਾਸ਼ਨੇ, ਐਸੀ ਕ੍ਰਿਤ ਠਾਨੀ।
ਉਠਿ ਜੈ ਹੈ ਸਗਰੀ ਸਫਾ, ਹੁਇ ਤੇਜ ਪ੍ਰਹਾਨੀ[1] ॥੧੪॥

[1]ਨਾਸ਼।

ਦੁੰਦਭਿ ਬਜੈ ਨ ਤੁਰਕ ਕੇ, ਤੌ ਦਲ ਕਿਮ ਹੋਵੈਂ।
ਰਾਜ ਧਰਾ ਪਰ ਜਿਸੀ ਕੋ, ਜਹਿਂ ਕਹਿਂ ਸਭਿ ਜੋਵੈ।
ਇੱਤਜਾਦਿਕ ਕਾਰਨ ਘਨੇ, ਕੋ ਸਕੈ ਪਛਾਨੇ।
ਸਰਬੱਗਜਨਿ ਕੀ ਕ੍ਰਿੱਤਿ ਪਰ, ਕਜਾ ਤਰਕ ਬਖਾਨੇ ॥੧੫॥
ਮਤ ਥੋਰੀ ਸ਼ਰਧਾ ਬਿਨਾ, ਜੋ ਤਰਕ ਉਠਾਵੈ।
ਭੁਗਤਹਿ ਦੁਖ ਬਹੁ ਬਿਧਿਨਿ ਕੇ, ਨਹਿਂ ਸੁਖ ਕੋ ਪਾਵੈ।
ਮੈਂ ਏਕਲ ਹੀ ਕਰਿ ਸਕੌਂ, ਤੁਰਕਾਨ ਬਿਨਾਸ਼ਾ।
ਮਮ ਸਮ ਲਾਖਹੁ ਸ਼ਕਤਿ ਜੁਤਿ, ਸਤਿਗੁਰ ਕੇ ਪਾਸਾ ॥੧੬॥
ਹਾਥ ਜੋਰਿ ਬੂਝਤਿ ਰਹੈਂ, -ਪ੍ਰਭੁ ਜੀ!

ਫੁਰਮਾਵੋ-।
ਨਹਿਂ ਆਗਜ੍ਯਾ ਕੋ ਦੇਤਿ ਕਬਿ, ਕਹਿਂ -
ਥਿਰੇ ਰਹਾਵੋ-।
ਲਾਖਹੁਂ ਕੋਟ ਸ਼ਹੀਦ ਹੈਂ, ਨਿਤ ਗੁਰ
ਅਨੁਸਾਰੀ।
ਬਾਂਛਤਿ ਤੁਰਤ ਬਨਾਇ ਲੇਂ, ਇਮ ਹੈਂ ਬਲ
ਭਾਰੀ' ॥੧੭॥
ਧਰਮ ਸਿੰਘ ਉਰ ਭਰਮ ਹਰਿ, ਸ਼ਰਮਜੋ
ਪਛੁਤਾਵਾ।
ਸ਼੍ਰੀ ਸਤਿਗੁਰ ਸਰਬੱਗਜ ਮਹਿਂ, ਸੰਦੇਹ† ਉਠਾਵਾ।
ਹਾਥ ਜੋਰਿ ਬੰਦਨ ਕਰੀ, 'ਧੰਨ ਧੰਨ
ਗੁਰਦੇਵਾ।
ਆਸ਼ੈ ਜਿਨਹੁਂ ਗੰਭੀਰ ਹੈ, ਕੋ ਲਹੈ ਨ ਭੇਵਾ'
॥੧੮॥
ਬੂਝਜੋ ਬਹੁਰ ਸ਼ਹੀਦ ਕੋ, 'ਤਨ ਕਿਤਿਕ
ਅਕਾਰਾ।
ਕਿਧੌਂ ਇਤਿਕ ਹੀ ਰਹਿਤ ਹੌ, ਠਾਨਤਿ
ਬਲ ਭਾਰਾ।
ਸੰਸੈ ਕਰੇ ਬਿਨਾਸ਼ ਤੁਮ, ਗੁਰ ਸਮਸਰ ਹ੍ਵੈ
ਕੈ।
ਭਯੋ ਨਿਹਾਲ ਬਿਸਾਲ ਮੈਂ, ਮਿਲ ਬਾਕ ਸੁਨੈ
ਕੈ' ॥੧੯॥
ਕਹਜੋ ਸ਼ਹੀਦ 'ਸੁਨੀਜੀਏ, ਜਿਮ ਚਹੈਂ
ਬਨਾਵੈਂ।
ਅਵਿਲੋਕਹਿ ਤਨ ਬਡੇ ਕੋ, ਬਹੁ ਤ੍ਰਾਸ
ਉਪਾਵੈਂ।
ਸਿੱਖ ਕਦੀਮੀ ਜਾਨਿ ਕੈ, ਮਿਲਿ ਬਾਤ
ਬਤਾਈ।
ਜੇ ਅਬਿ ਦੇਖਯੋ ਚਹਤਿ ਹੈਂ, ਸਭਿ ਦੇਹੁ
ਦਿਖਾਈ' ॥੨੦॥
ਬੋਲਤਿ ਬਰਧਜੋ ਬਪੁ ਬਡੋ, ਕੋਸਨ ਲਗਿ

†ਛਾਪੇ ਦੇ ਨੁਸਖੇ ਦਾ ਪਾਠ 'ਸੰਦੇਸ' ਹੈ। ਏਥੇ ਇਹ ਛਾਪੇ ਦੀ ਭੁੱਲ ਹੈ, ਲਿਖਤੀ ਪਾਠ 'ਸੰਦੇਹ' ਹੈ ਜੋ ਠੀਕ ਹੈ।

ਹੋਵਾ।
ਬਾਹੁ ਉਭੈ ਬਹੁ ਦੂਰ ਲਗਿ, ਸਿਰ ਨਭ ਲਗਿ ਜੋਵਾ।
ਰੂਪ ਭਿਆਨਕ ਹੇਰਿ ਕਰਿ, ਉਰ ਤ੍ਰਾਸ ਉਪੰਨਾ।
ਹਾਥ ਜੋਰਿ ਕਹਿ ਧਰਮ ਸਿੰਘ, 'ਤੁਮ ਹੋ ਧੰਨ ਧੰਨਾ ॥੨੧॥
ਸਭਿ ਬਿਧਿ ਮੁਝ ਨਿਸ਼ਚੈ ਕਰਯੋ, ਮੈਂ ਨੀਕੇ ਜਾਨਾ।
ਅਬਿਨਾਸ਼ੀ ਸਤਿਗੁਰ ਪ੍ਰਭੂ, ਨਿਤ ਮਹਿਦ ਮਹਾਨਾ।'
ਪੁਨ ਸ਼ਹੀਦ ਤਨ ਸ਼ੁਭ ਕਰਯੋ, ਸਭਿ ਸ਼ਕਤਿ ਦਿਖਾਈ।
ਸ਼ੁੱਧਿ ਰਿਦੇ ਤਬਿ ਹੋਇ ਕੈ, ਗਮਨੈ ਅਗੁਵਾਈ† ॥੨੨॥

†ਸਰੀਰ ਦੇ ਮਰਨ ਨਾਲ ਰੂਹ ਨਹੀਂ ਮਰਦੀ। ਇਹ ਬੰਦਾ ਫਿਰ ਕਿਸੇ ਰੰਗ ਕਿਸੇ ਹਾਲ ਅਦੇਹ ਹੋਕੇ ਜੀਉਂਦਾ ਹੈ, ਸਾਰੇ ਧਰਮ ਇਹ ਗੱਲ ਮੰਨਦੇ ਹਨ। ਪੱਛਮ ਵਿਚ ਬੀ ਸਪਿਰਚੁਲਿਜ਼ਮ ਨੇ ਅੱਜ ਕਲ ਤਜਰਬੇ ਕਰ ਕਰਕੇ ਕਈ ਪੁਸਤਕ ਲਿਖੇ ਹਨ ਕਿ ਬੰਦਾ ਸਰੀਰ ਛੱਡਕੇ ਜਿਉਂ ਕਾ ਤਿਉਂ ਜੀਉਂਦਾ ਹੈ।

ਮਿਲਯੋ ਆਦਿ ਬੰਦਨ ਕਰੀ, ਧਰਿ ਬਿਬਿਧਿ ਅਹਾਰਾ।
ਸਤਿਗੁਰ ਲਖਿ ਸਿਖ ਆਪਨੇ, ਪਿਖਿ ਹੁਕਮ ਉਚਾਰਾ।
'ਦੇਹੁ ਪ੍ਰਸਾਦ ਵਰਤਾਇ ਸਭਿ, ਇਨ ਸਿੱਖਨ ਮਾਂਹੀ।'
ਮਾਨ ਸਿੰਘ ਬੰਦਨ ਕਰਯੋ ਲੇ, ਕਰਿ ਤਿਸ ਖਾਹੀਂ ॥੨੩॥
ਇਸ ਬਿਧਿ ਸਿਖ ਸੰਗਤਿ ਅਧਿਕ, ਸੁਨਿ ਸੁਨਿ ਤਹਿਂ ਆਵੈ।
ਪੂਰਬ ਮਿਲੈ ਸ਼ਮੀਰ ਕੋ[1], ਨਿਜ ਬਿਨੈ ਸੁਨਾਵੈ।
'ਦਰਸ਼ਨ ਗੁਰ ਕਰਿਵਾਯਹਿ, ਹੁਇ ਸੰਗ ਹਮਾਰੇ।
ਅੰਤਰ ਲੈ ਗਮਨਹੁ ਸਦਨ, ਜਹਿਂ ਪ੍ਰਭੂ

[1](ਸੰਗਤ) ਮਿਲਦੀ ਹੈ ਸਮੀਰ ਨੂੰ।

ਉਤਾਰੇ' ॥੨੪॥
ਤਬਿ ਸ਼ਮੀਰ ਪ੍ਰਭੁ ਬੂਝਿ ਕੈ, ਲੈ ਆਗਜਾ ਜਾਵੈ।
ਅਪਨੇ ਸੰਗ ਲਿਜਾਇ ਕਰਿ, ਦਰਸ਼ਨ ਕਰਿਵਾਵੈ।
ਇਮ ਆਵਤਿ ਚਹੁ ਦਿਸ਼ਿਨਿ ਤੇ, ਸਿਖ ਸੰਗਤ ਬ੍ਰਿੰਦਾ।
ਸਨੇ ਸਨੇ ਦਰਸਹਿਂ ਗੁਰੂ, ਪਦ ਪਦਮ ਮਨਿੰਦਾ ॥੨੫॥
ਭਾਈ ਰੂਪੇ ਕੀ ਕੁਲੀ[1],
ਇਕ ਗੁੱਦੜ[1] ਹੋਯਹੁ।
ਅਧਿਕ ਪ੍ਰਤਾਪੀ ਜਗ ਭਯੋ
ਬਹੁ ਤਨ ਤਿਨ[†] ਜੋਯਹੁ[1]।
ਦਯਾਲਦਾਸ ਤਿਸ ਕੋ ਪਿਤਾ, ਬਡ ਅਜ਼ਮਤਿ ਵੰਤਾ।
ਗੁਰ ਆਏ ਸੁਨਿ ਕੈ ਗਯੋ, ਚਿਤ ਦਰਸ ਚਹੰਤਾ ॥੨੬॥
ਮਿਲਿ ਸ਼ਮੀਰ ਕੇ ਸਾਥ, ਤਿਨ ਗੁਰ ਨਿਕਟ ਪਠਾਯੋ।
ਲੇ ਆਗਜਾ ਪ੍ਰਭੁ ਬਦਨ ਤੇ, ਅੰਤਰ ਸੋ ਲਜਾਯੋ।
ਇਕ ਤਿਖਾਨ ਸੰਗ ਆਨਿ ਤਿਹ, ਦਰਸ਼ਨ ਤਬਿ ਕੀਨਾ।
ਕਰ ਜੋਰੇ ਸਿਰ ਧਰਿ ਧਰਜੋ, ਕਰਿ ਨਮੋ ਪ੍ਰਬੀਨਾ ॥੨੭॥
ਪੋਸ਼ਿਸ਼ ਸੂਖਮ ਬਸਤ੍ਰ ਕੀ, ਗੁਰ ਆਗੈ ਰਾਖੀ।
ਕੁਸ਼ਲ ਪ੍ਰਸ਼ਨ ਸਭਿ ਹੂੰ ਕਹਜੋ, ਬਿਨਤੀ ਬਹੁ ਭਾਖੀ।
ਬੈਠੇ ਪ੍ਰਭੂ ਸਮੀਪ ਤਬਿ, ਚਿਰਕਾਲ ਬਿਤਾਏ।
ਕਹਤਿ ਸੁਨਤਿ ਸ਼ੁਭ ਬਾਰਤਾ, ਸਤਿਗੁਰ

[1]ਕੁਲ ਵਿੱਚ।
[1]ਗੁਦੜ ਸਿੰਘ ਤੋਂ ਮੁਰਾਦ ਹੈ, ਭਾਈ ਰੂਪੇ ਦੇ ਪੜੋਤੇ ਜੋ ਪੂਰਨ ਸੰਤ ਹੋਏ ਹਨ।
[1]ਬਹੁਤਿਆਂ ਨੇ ਤਿਸਨੂੰ ਵੇਖਿਆ ਹੈ। [†]ਪਾ:-ਬਲ।

ਬਿਗਸਾਏ ॥੨੮॥
ਭਏ ਪ੍ਰਸੰਨ ਸਮੀਰ ਪਰ, ਬਡ ਸੇਵ ਕਰੰਤਾ।
ਜਲ ਭੋਜਨ ਬਹੁ ਭਾਂਤਿ ਕੇ, ਕਰਿ ਤਯਾਰ ਤੁਰੰਤਾ।
ਪ੍ਰੇਮ ਸਮੇਤ ਅਚਾਵਹੀ, ਕਰ ਜੋਰਿ ਖਰੋਵੈ।
ਕਰੈ ਸ਼ੀਘ੍ਰ ਹੀ ਕਾਜ ਸੋ, ਜਿਮ ਆਗਯਾ ਹੋਵੈ ॥੨੯॥
ਹ੍ਵੈ ਪ੍ਰਸੰਨ ਸ਼੍ਰੀ ਮੁਖ ਕਹਯੋ 'ਸੁਨਿ ਸਿੱਖ ਸ਼ਮੀਰਾ!
ਦੂਰ ਦੂਰ ਲੌਂ ਹਯ ਘਨੇ, ਥਿਰ ਕਰਹੁ ਸਧੀਰਾ[1]।

[1]ਹੇ ਸਧੀਰ ਦੂਰ ਦੂਰ ਤਕ ਬਹੁਤੇ ਘੋੜੇ ਤੂੰ ਟਿਕਾਵੇਂਗਾ ਭਾਵ ਰਾਜ ਭੋਗੇਂਗਾ।

ਦਯਾਲਦਾਸ ਪੋਸ਼ਿਸ਼ ਦਈ, ਹਮ ਅੱਗ੍ਰ ਚਢਾਈ।
ਸੋ ਪਹਿਰਹੁ ਤਨ ਆਪਨੇ, ਸਤਿਨਾਮ ਅਲਾਈ ॥੩੦॥
ਜਹਿਂ ਲਗਿ ਘੋਰਾ ਫੇਰ ਲਿਹੁ,
ਤਹਿਂ ਲਗਿ ਤੁਮ ਰਾਜੂ।
ਹੋਇ ਭਵਿੱਖਤ ਬੰਸ ਮੈਂ,
ਬਡ ਰਾਜ ਸਮਾਜੂ।'
ਸੁਨਿ ਸ਼੍ਰੀ ਮੁਖ ਤੇ ਬਾਕ ਕੋ, ਘਰ ਨਰ ਮਿਲਿ ਸਾਰੇ।
ਮਸਲਤ ਕੀਨੀ ਬੈਠਿ ਕੇ, 'ਹੁਇ ਰਾਜ ਉਦਾਰੇ' ॥੩੧॥
ਮਾਤੁਲ ਹੁਤੋ ਸ਼ਮੀਰ ਕੋ, ਬੇਮੁਖ ਪੰਜ ਪੀਰੀ[1]।

[1]ਪੰਜ ਪੀਰੀਆ (ਤੇ ਗੁਰਾਂ ਤੋਂ) ਬੇਮੁਖ।

ਮਾਨਹਿ ਤਿਸ ਕੇ ਕਹੇ ਕੋ, ਭ੍ਰਾਤਾ ਤ੍ਰੈ ਧੀਰੀ[1]।

[1]ਤਿੰਨੇ ਧੀਰਜੀ ਭਰਾ ਉਸਦਾ ਕਿਹਾ ਮੰਨਦੇ ਸਨ।

ਸੋ ਬੋਲਯੋ 'ਤੁਮ ਕਯਾ ਭਯੋ, ਜਾਨਤਿ ਨਹਿਂ ਭੇਵਾ।
ਘਰ ਸਮਾਜ ਸੁਤ ਆਦਿ ਸਭਿ, ਬਿਨਸੇ ਗੁਰਦੇਵਾ[1] ॥੩੨॥

[1]ਗੁਰੂ ਜੀ ਦੇ ਬਿਨਸ ਗਏ ਹਨ।

ਮੁਖ ਆਯਹੁ ਬੋਲਤਿ ਰਹੈ, ਤੁਮ ਸਾਚ ਪਛਾਨੋ।
ਰਾਜ ਕੌਨ ਸੋ ਦੇਤਿ ਹੈ, ਕਜਾ ਢਿਗ ਤਿਨ ਜਾਨੋ।'
ਸੁਨਿ ਬੋਲਜੋ ਲਖਮੀਰ ਤਬਿ, 'ਜੇ ਕਹਜੋ ਨ ਮਾਨੈਂ।
ਰਿਦੈ ਕ੍ਰੋਧ ਕਰਿ ਗੁਰ ਬਹੁਰ, ਕੁਛ ਸ੍ਰਾਪ ਬਖਾਨੈਂ' ॥੩੩॥
ਤਖਤ ਮੱਲ ਤੀਸਰ ਕਹੈ, 'ਕਰਿ ਸੇਵ ਉਤਾਰੇ।
ਲਾਭ ਲੇਨ ਕਿਤਹੂੰ ਰਹੈ, ਹੁਇ ਹਾਨ ਹਮਾਰੇ।'
ਸੁਨਿ ਸਲਾਹ ਸਭਿਹੂੰਨ ਕੀ, ਤਬਿ ਭਨੇ ਸ਼ਮੀਰਾ।
'ਇਕ ਤੌਂ ਬਾਕ ਨ ਮੋਰੀਅਹਿ, ਕਹਿਂ ਕੂਰ ਨ ਤੀਰਾ[1]' ॥੩੪॥

[1]'ਦੂਜੇ) ਝੂਠ ਬੀ (ਗੁਰਾਂ ਕੋਲ) ਨਾ ਬੋਲੀਏ।

ਸੁਨਿ ਤਿਨ ਕੋ ਮਾਤੁਲ ਕਹੈ, 'ਨਿਜ ਪੁਰਿ ਚਹੁੰ ਓਰੇ।
ਮਾਨਿ ਬਾਕ ਕੋ ਫੇਰੀਅਹਿ, ਚਢਿ ਕੈ ਇਕ ਘੋਰੇ।'
ਅਸ ਮਸਲਤ ਕਰਿ ਆਇ ਪੁਨ, ਲੇ ਪੋਸ਼ਿਸ਼ ਸੋਈ।
ਗੁਰ ਆਗਜਾ ਲੇ ਚਢਿ ਗਯੋ, ਪੁਰਿ ਚਹੁੰ ਦਿਸ਼ਿ ਜੋਈ ॥੩੫॥
ਫੇਰਿ ਤੁਰੰਗਮ ਆਇਗੋ, ਗੁਰ ਬੂਝਨ ਠਾਨਾ।
'ਹੇ ਪ੍ਰਭੁ! ਫੇਰਨ ਕੋ ਕਿਯੋ, ਚਹੁੰ ਦਿਸ਼ਨ ਕਿਕਾਨਾ।'
ਮੰਦਮਤੀ ਮਾਤੁਲ ਇਨਹੁੰ, ਲਖਿ ਅੰਤਰਜਾਮੀ।
ਲੇਨਿ ਦਿਯੋ ਨਹਿਂ ਰਾਜ ਕੁਛ, ਕੀਨੀ ਬਡ ਖਾਮੀ ॥੩੬॥

ਕਹਜੋ ਪ੍ਰਭੂ 'ਆਛੋ ਕਰਜੋ, ਅਬਿ ਬੈਠਿ
ਸ਼ਮੀਰਾ।'
ਸੁਨਿ ਕਰਿ ਬੈਠੇ ਨਿਕਟ ਹੁਇ, ਸੰਗੀ
ਲਖਮੀਰਾ।
ਸੇਵਕ ਅਪਨਾ ਜਾਨਿ ਕਰਿ, ਕਰੁਨਾ ਬਹੁ
ਠਾਨੈਂ।
ਪ੍ਰਿਥਮ ਪਿਤਾਮੇ ਸੇਵ ਕਰਿ, ਹਿਤਕਾਰੀ
ਮਾਨੈਂ ॥੩੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਸ਼ਮੀਰ' ਪ੍ਰਸੰਗ ਬਰਨਨੰ ਨਾਮ ਪੰਚ ਪੰਚਾਸਤੀ ਅੰਸੂ ॥੫੫॥

## ੫੬. [ਗੁਰੂ ਜੀ ਦਾ ਸੀਤ ਪ੍ਰਸਾਦ ਦਬਾਯਾ। ਸ਼ਮੀਰ ਦੇ ਅਨੇਕਾਂ ਜਨਮ ਸੁਪਨੇ ਵਿਚ ਭੁਗਾਏ]

੫੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੭

ਦੋਹਰਾ:

ਇਸ ਪ੍ਰਕਾਰ ਬੀਤੇ ਦਿਵਸ, ਦਸ ਏਕਾਦਸ਼ ਜਾਨ।
ਨਾਨਾ ਭੋਜਨ ਕੋ ਕਰਹਿ, ਅਚਵਾਵਹਿ ਹਿਤ ਠਾਨਿ ॥੧॥

ਨਿਸ਼ਾਨੀ ਛੰਦ:

ਇਕ ਦਿਨ ਕਰਯੋ ਅਹਾਰ ਸ਼ੁਭ, ਧਰਿ ਥਾਰ ਮਝਾਰੇ।
ਕਰਯੋ ਪਰੋਸਨਿ ਤਬਿ ਭਲੇ, ਧਰਿ ਗੁਰੂ ਅਗਾਰੇ।
ਥਿਰਯੋ ਸ਼ਮੀਰਾ ਨਿਕਟ ਤਬਿ, ਪ੍ਰਭੁ ਅਚਨ ਕਰੰਤੇ।
ਨੀਰ ਕਟੋਰਾ ਦੇਤਿ ਭਰ, ਲੇ ਪਾਨ[1] ਪਿਵੰਤੇ ॥੨॥

[1]ਹੱਥ ਵਿੱਚ।

ਤ੍ਰਿਪਤਿ ਹੋਇ ਸਤਿਗੁਰ ਰਹੇ, ਨਿਜ ਬਿਨੈ ਬਖਾਨੀ।
'ਦੀਜੈ ਸੀਤ ਪ੍ਰਸਾਦਿ ਨਿਜ, ਹਮ ਕਰਿ ਹੈਂ ਖਾਨੀ।'
ਸ਼੍ਰੀ ਮੁਖ ਬੋਲੇ 'ਥਾਲ ਲਿਹੁ, ਬੈਠਹੁ ਇਸ ਥਾਨਾ।
ਕਰਹੁ ਖਾਨ ਹਿਤ ਠਾਨਿ ਕੈ, ਸ਼ਰਧਾਲੁ ਮਹਾਨਾ' ॥੩॥
ਕਰ ਜੋਰਤਿ ਬੋਲਯੋ ਬਹੁਰ, 'ਲੈ ਕੈ ਘਰ ਜਾਵੌਂ।
ਸਭਿ ਕੁਟੰਬ ਸੰਗ ਬੰਟਿ ਕੈ, ਧਰਿ ਭਾਵਨਿ ਖਾਵੌਂ।'
ਇਮ ਕਹਿ ਥਾਰ ਉਠਾਇ ਕੈ, ਘਰ ਪਹੁੰਚਯੋ ਜਾਈ।
ਭ੍ਰਾਤਾ ਮਾਤੁਲ ਆਦਿ ਜੇ, ਸਭਿ ਲੀਏ ਬੁਲਾਈ ॥੪॥
'ਥਾਰ ਜੁ ਮਹਾਂਪ੍ਰਸ਼ਾਦ ਕੋ, ਮੈਂ ਜਾਚਿ ਸੁ ਲਜਾਯੋ।
ਪਾਵਹੁ ਬਹੁ ਕਲਜਾਨ ਕੋ, ਹੁਇ ਹੈ

ਮਨਭਾਯੋ।'
ਇਮ ਕਹਿ ਜਬੈ ਪ੍ਰਸਾਦਿ ਤੇ, ਉਤਰਾਇ ਰੁਮਾਲਾ।
ਦੇਖਤਿ ਝਟਕਾ ਉਰ ਡਰੇ, ਧਰਿ ਚਿੰਤ ਬਿਸਾਲਾ ॥੫॥
ਮਾਤੁਲ ਜੈਤੋ ਕਾ[1] ਤਬੈ, ਕਹਿ ਸਭਿ ਸਮੁਝਾਏ।
'ਹਮ ਗੁੱਗੇ ਸੁਲਤਾਨ ਕੋ, ਪੂਜਹਿਂ ਮਨ ਭਾਏ।
ਕ੍ਰੁੱਧਤਿ ਹ੍ਵੈ ਇਸ ਅਚੇ ਤੇ, ਧਨ ਧਾਮ ਬਿਨਾਸੈ।
ਹਮਰੇ ਪੀਰ ਕਦੀਮ ਕੇ, ਪੂਰਤਿ ਸਭਿ ਆਸੈ' ॥੬॥

[1]ਜੈਤੋ ਵਾਲਾ ਮਾਮਾ।

ਚਿੰਤਾ ਬਹੁਤ ਸ਼ਮੀਰ ਕੇ, ਤਿਸ ਛਿਨ ਹੁਇ ਆਈ।
-ਗੁਰ ਤੇ ਆਨਜੋ ਜਾਚ ਮੈਂ, ਇਸ ਤਰਕ ਉਠਾਈ।
ਬਡੇ ਭਾਗ ਤੇ ਪ੍ਰਾਪਤੀ, ਪਾਰਸ ਜਿਮ ਰੰਕਾ।
ਨਹਿਂ ਮਾਤੁਲ ਸਮਝੈ ਰਿਦੈ, ਠਾਨਤਿ ਕੁਛ ਸ਼ੰਕਾ[1]- ॥੭॥

[1]ਗਿਲਾਨੀ।

ਕਹਿ ਲਖਮੀਰ ਸ਼ਮੀਰ ਕੋ, 'ਜੇ ਕਰਹੁ ਨ ਖਾਨੇ।
ਖਨਿ ਅਵਨੀ ਮਹਿਂ ਗਾਡ ਦਿਹੁ, ਨਹਿਂ ਸਕੈਂ ਪਛਾਨੇ।
ਉਤ ਗੁਰ ਰਹੈਂ ਪ੍ਰਸੰਨ ਹਿਯ, ਇਤ ਪੀਰ ਨ ਕੋਪੈ।'
ਅਸ ਮਸਲਤ ਕਰਿ ਪਰਸਪਰ, ਚਾਹਤਿ ਇਸ ਲੋਪੈ ॥੮॥
ਬਸ ਨਹਿਂ ਚਲਜੋ ਸ਼ਮੀਰ ਕੋ, ਮਾਤੁਲ ਬਡ ਖੋਟਾ।
ਮਹਾਂ ਪ੍ਰਸਾਦਿ ਨ ਅਚਨ ਦਿਯ, ਬਡ ਕੀਨਸਿ ਟੋਟਾ।

ਗਾਡ ਦੀਨਿ ਖਨਿ ਅਵਨਿ ਕੋ, ਨਹਿਂ
ਕਿਨਹੂੰ ਖਾਯੋ।
ਪਰਾਰਬਧ ਬਿਨ ਕਿਤ ਕਹੂੰ[1], ਕਿਸ ਤੇ
ਕਿਨ ਪਾਯੋ ॥੯॥
ਸੁਪਤ ਹੋਇ ਕਰਿ ਜਾਮਨੀ, ਉਠਿ ਆਇ
ਪ੍ਰਭਾਤੀ।
ਹਾਥ ਜੋਰਿ ਬੰਦਨ ਕਰੀ, ਧਰਕਤਿ ਜਿਸ
ਛਾਤੀ।
ਸ਼੍ਰੀ ਮੁਖ ਤੇ ਬੂਝਨ ਕਰਜੋ, 'ਲੇ ਮਹਾਂ
ਪ੍ਰਸ਼ਾਦਾ।
ਅਚਵਨ ਕਰਜੋ ਕਿ ਨਾਂਹਿ ਤੈਂ, ਦਾਨੀ
ਅਹਿਲਾਦਾ[1]' ॥੧੦॥
ਤਬਿ ਸ਼ਮੀਰ ਬਿਨ ਧੀਰ ਹ੍ਵੈ, ਗੁਰ ਤੀਰ
ਉਚਾਰੇ।
'ਜੈਤੋ ਕਾ ਮਾਤੁਲ ਅਹੈ, ਤਿਨ ਸਭਿ
ਹਟਕਾਰੇ।
-ਨਹਿਂ ਅਚਵਹੁ ਝਟਕਾ ਸਕਲ, ਰਿਸ
ਪੀਰ ਉਪਾਵੈ।
ਸਦਨ ਬਿਖੈ ਧਨ ਧਾਨ ਗਨ, ਜੁਤਿ ਮਾਲ
ਖਪਾਵੈ- ॥੧੧॥
ਲੇ ਕਰਿ ਥਾਰ ਪ੍ਰਸਾਦ ਕੋ, ਬਿਚ ਧਰਾ
ਦਬਾਯੋ।
ਬਿਨਾ ਭਨੇ ਜਾਨਹੁ ਪ੍ਰਭੂ, ਮੈਂ ਸਾਚ
ਅਲਾਯੋ।'
ਸੁਨਿ ਸਤਿਗੁਰ ਬੋਲੇ ਤਬੈ, 'ਧਰਨੀ
ਬਰੁਸਾਈ।
ਤੁਮ ਕੋ ਨਹਿਂ ਪ੍ਰਾਪਤਿ ਭਈ, ਤਿਨ ਮੂਢ
ਗਵਾਈ ॥੧੨॥
ਅਦਬ ਨ ਕੀਨੋ ਅੰਨ ਕੋ, ਤੁਮ ਬੁਰਾ
ਕਮਾਯੋ।
ਤਬੈ ਪਰੈ ਦੁਰਭਿੱਛ ਬਹੁ, ਜੇ ਅਦਬ
ਗਵਾਯੋ।

[1]ਕਿਸੇ ਸਮੇਂ ਕਿਸ ਤਰ੍ਹਾਂ।

[1]ਖੁਸ਼ੀ ਦੇਣ ਵਾਲਾ।

ਭੱਦ੍ਰਸੈਨ ਨ੍ਰਿਪ ਪ੍ਰਥਮ ਭਾ, ਤਿਨ ਕਿਯ ਅਪਮਾਨਾ।
ਉਜਰ ਗਯੋ ਇਹ ਦੇਸ਼ ਸਭਿ, ਜੰਗਲ ਅਬਿ ਜਾਨਾ[1] ॥੧੩॥

[1]ਭਾਵ ਤਦ ਤੋਂ ਹੁਣ ਤਕ ਉਜਾੜ ਹੀ ਜਾਣਿਆਂ ਜਾਂਦਾ ਸੀ। (ਮਾਲਵਾ)।

ਚਲਤ ਹੁਤੀ ਦ੍ਵੈ ਨਦੀ ਤਬਿ, ਭਟਲੀ ਸ਼ੁਭ ਚਿੱਤ੍ਰਾ[†]।

[†]ਭਟਲੀ ਤੇ ਚਿੱਤ੍ਰਾ ਦੋ ਨਦੀਆਂ ਦੇ ਨਾਮ ਹਨ ਜੋ ਹੁਣ ਨਹੀਂ ਵਹਿੰਦੀਆਂ। ਭਟਲੀ ਬਠਿੰਡੇ ਕੋਲ ਤੇ ਚਿੱਤ੍ਰਾ ਫੀਰੋਜ਼ਪੁਰ ਜ਼ਿਲੇ ਵਿਚ। ਦੋ ਹੋਰ ਨਦੀਆਂ ਦੀ ਬੀ ਪੁਰਾਣੇ ਸਮੇਂ ਵਗਣ ਦੀ ਟੋਹ ਮਿਲਦੀ ਹੈ। ਸਿਕੰਦਰ ਦੇ ਹਿੰਦੀ ਸਫਰ ਤੋਂ ਪਤਾ ਪੈਂਦਾ ਹੈ ਕਿ ਸਤਲੁਜ ਤਦੋਂ ਹਰੀ ਕੇ ਪੱਤਣ ਪਾਸ ਬਜਾਸਾ ਨਾਲ ਨਹੀਂ ਮਿਲਦਾ ਸੀ ਪਰ ਚੋਖੀ ਵਿੱਥ ਤੇ ਵਗਦਾ ਸਿੱਧਾ ਜਾਕੇ ਸਮੁੰਦਰ ਵਿਚ ਪੈਂਦਾ ਸੀ। ਇਸਦੇ ਰਸਤੇ ਦੇ ਨਿਸ਼ਾਨ ਤੇ ਢਾਹੇ ਅਜੇ ਭੀ ਲੱਭਦੇ ਹਨ। ਦੂਸਰੇ ਸਰਸ੍ਵਤੀ ਬਾਬਤ ਸੰਭਾਵਨਾ ਹੈ ਕਿ ਦੂਰ ਤਕ ਮਾਲਵੇ ਵਿਚ ਵਹਿੰਦੀ ਸੀ ਜੋ ਹੁਣ ਘੱਘਰ ਨਾਲ ਮਿਲਕੇ ਬੀਕਾਨੇਰ ਦੇ ਰੇਤਿਆਂ ਵਿਚ ਲੋਪ ਹੋ ਜਾਂਦੀ ਹੈ।

ਹਟੀ ਅਵੱਗਜਾ ਦੇਖਿ ਕੈ, ਥਲ ਭਾ ਅਪਵਿੱਤ੍ਰਾ[1]।

[1]ਅਵੱਗਜਾ ਵੇਖਕੇ ਹਟ ਗਈਆਂ ਕਿਉਂਕਿ ਥਾਂ ਅਪਵਿੱਤ੍ਰ ਹੋ ਗਿਆ ਸੀ।

ਹਮਰੇ ਸੀਤ ਪ੍ਰਸ਼ਾਦਿ ਨੇ, ਰੋਕਯੋ ਇਹ ਥਾਨਾ।
ਤੁਮ ਰੱਯਤਿ ਹੁਇ ਬਸਹੁਗੇ, ਹਮਨੇ ਸਭਿ ਜਾਨਾ ॥੧੪॥
ਅਵਨੀ ਜੰਗਲ ਦੇਸ਼ ਕੀ, ਬਹੁ ਅੰਨ ਉਪਾਵੈ।
ਅਬ ਤੇ ਦੁਗਨੇ ਚੌਗੁਨੇ, ਅਠਗੁਨੇ ਜਮਾਵੈ[†]।

[†]ਇਹ ਵਾਕ ਸਤਿਗੁਰੂ ਜੀ ੧੭੬੧-੬੨ ਦੇ ਲਗਪਗ ਕਹਿ ਰਹੇ ਹਨ ਤੇ ਕਵੀ ਜੀ ਇਹ ਗੱਲ ੧੯੦੦ ਤੋਂ ਪਹਿਲਾਂ ਲਿਖ ਰਹੇ ਹਨ, ਜਦੋਂ ਮਾਲਵਾ ਅੱਜ ਵਾਂਙੂ ਸਰਸਬਜ਼ ਨਹੀਂ ਸੀ ਹੋਇਆ। ਇਹ ਸ਼ਾਦਾਬੀ ਤੇ ਖੁਸ਼ਹਾਲੀ ਰੋਪੜ ਦੀ ਨਹਿਰ ਬਣਨ ਤੋਂ ਮਗਰੋਂ ਆਈ ਹੈ। ਇਹ ਨਹਿਰ ਸੰਮਤ ੧੯੩੯ (ਸੰਨ ੧੮੮੨ ਈ:) ਵਿਚ ਅਰਥਾਤ ਕਵੀ ਜੀ ਦੇ ਚਲਾਣੇ ਤੋਂ ੩੯ ਬਰਸ ਮਗਰੋਂ ਬਣੀ ਹੈ। ਸੋ ਇਹ ਨਿਸ਼ਚਿਤ ਸਤਿਗੁਰੂ ਜੀ ਦੇ ਭਵਿੱਖਤ ਵਾਕ ਹਨ ਜੋ ਕਵੀ ਜੀ ਉਸ ਵੇਲੇ ਲਿਖ ਰਹੇ ਹਨ ਜਿਸ ਵੇਲੇ ਕਿ ਅਜੇ ੩੯ ਵਰ੍ਹੇ ਇਸਦੇ ਸੱਚ ਹੋਣ ਵਿਚ ਬਾਕੀ ਸਨ।

ਹੋਇ ਹਮਾਰਾ ਮਾਲਵਾ, ਜਿਤ ਕਿਤ ਬਿਦਤਾਵੈ।
ਉਪਜੈਂ ਸਿੰਘ ਸਹੰਸ੍ਰ ਹੀ, ਮਲਵਈ ਕਹਾਵੈਂ ॥੧੫॥
ਸੁਨੀਅਹਿ ਸਿੱਖ ਸ਼ਮੀਰ ਭੋ! ਚਾਹਤਿ ਹਮ ਦੀਨੋ।
ਪ੍ਰਥਮ ਰਾਜ ਤੇ ਛੂਛ ਰਹਿ, ਅਬਿ ਛੇਮ[1] ਨ ਲੀਨੋ।

[1]ਖੁਸ਼ੀ, ਕਲਯਾਨ।

ਜੇ ਲੈਬੇ ਨਹਿਂ ਦੇਤਿ ਹੈ, ਸੋ ਰੋਗ ਭੁਗੈ ਹੈ[1]।
ਆਪ ਕੁਸ਼ਟ ਕੋ ਕਸ਼ਟ ਲਹਿ, ਪੁਨ ਬੰਸ ਲਗੈ ਹੈ[1]'' ॥੧੬॥
ਕਹਿ ਕਵਿ ਹਮ ਨੇ ਸੋ ਸੁਨਜੋ, ਅਬਿ ਲੌਂ ਬਡ ਰੋਗੁ।
ਚਲਜੋ ਆਇ ਤਿਸ ਬੰਸ ਮਹਿਂ, ਭੋਗਹਿਂ ਦੁਖ ਭੋਗੁ।
ਸਤਿਗੁਰ ਅਧਿਕ ਪ੍ਰਸੰਨ ਹ੍ਵੈ, ਪਿਖਿ ਸੇਵ ਬਿਸਾਲਾ।
-ਇਹ ਨ ਲੇਤਿ ਹਮ ਦੇਤਿ ਹੈਂ-, ਇਮ ਚਿਤੈਂ[1] ਕ੍ਰਿਪਾਲਾ ॥੧੭॥
ਇਕ ਦਿਨ ਬਹੁਰ ਸ਼ਮੀਰ ਕੋ, ਕਰੁਨਾ ਕਰਿ ਬੋਲੇ।
'ਹੁਇ ਚਿਤ ਮਹਿਂ ਜੋ ਕਾਮਨਾ, ਹਮ ਤੇ ਅਬਿ ਸੋ ਲੇ।
ਬਿਨ ਸ਼ੰਕਾ ਜਾਚਨ ਕਰੋ, ਕਹੁ ਉਰ ਅਭਿਲਾਖਾ।'
ਸੁਨਿ ਸ਼ਮੀਰ ਕਰ ਜੋਰਿ ਕੈ, ਨੰਮ੍ਰੀ ਹੁਇ ਭਾਖਾ ॥੧੮॥
'ਮਿਟਹਿ ਚੁਰਾਸੀ ਕੋ ਭ੍ਰਮਣ, ਭਵਜਲ ਦੁਖਦਾਈ।
ਸ਼੍ਰੀ ਸਤਿਗੁਰ ਇਸ ਤ੍ਰਾਸ ਤੇ, ਮੁਹਿ ਲੇਹੁ ਬਚਾਈ।'
ਸੁਨਿ ਤੂਸ਼ਨ ਸ਼੍ਰੀ ਪ੍ਰਭੁ ਭਏ, ਬਿਰਮੇ[1] ਅਨ ਖਜਾਲਾ।
ਇਕ ਦੁਇ ਦਿਵਸ ਬਿਤਾਇ ਕੈ, ਪੁਨ ਭਏ ਕ੍ਰਿਪਾਲਾ ॥੧੯॥
ਸੇਵ ਕਰੈ ਸਹਿ ਪ੍ਰੇਮ ਕੇ, ਪੁਨ ਨਿਕਟ ਬੁਲਾਯੋ।
'ਹਮ ਪ੍ਰਸੰਨ ਹੈਂ ਤੋਹਿ ਪਰ, ਜਾਚਹੁ ਮਨ ਭਾਯੋ।'

[1]ਜੈ (ਜੈਤੋ ਵਾਲਾ ਮਾਮਾ ਤੁਹਾਨੂੰ) ਲੈਣ ਨਹੀਂ ਦੇਂਦਾ ਉਹ ਰੋਗ ਭੋਗੇਗਾ।
[1]ਆਪ ਕੋਹੜੀ ਤੇ ਬੰਸ ਬੀ ਕੋਹੜੀ ਦਾ ਕਸ਼ਟ ਲਵੇਗਾ।
[1]ਸੋਚਦੇ ਹਨ।
[1]ਪਰਚੇ।

ਪੁਨ ਸ਼ਮੀਰ ਗੁਰ ਤੀਰ ਕਹਿ, 'ਭਵਜਲ ਮਹਿਂ ਫੇਰਾ।
ਇਸ ਦਾਰੁਣ ਦੁਖ ਤੇ ਪ੍ਰਭੂ ! ਗਹੀਯਹਿ ਕਰ ਮੇਰਾ' ॥੨੦॥
ਸੁਨਿ ਸ਼੍ਰੀ ਮੁਖ ਤੇ ਤਬਿ ਭਨਜੋਂ, 'ਤੁਵ ਜਨਮ ਘਨੇਰੇ।
ਧਰਨੇ ਹੈਂ ਭਵਜਲ ਬਿਖੇ, ਕਿਮ ਜਾਹਿਂ ਨਿਬੇਰੇ।
ਕਹਿਂ ਲਗਿ ਕਰਹਿਂ ਬਚਾਇਬੋ, ਜਾਚਹੁ ਵਥੁ ਆਨਾ।
ਇਸ ਬਿਨ ਅਪਰ ਅਦੇਯ ਨਹਿਂ, ਲਿਹੁ ਮਹਿਦ ਮਹਾਨਾ ॥੨੧॥
ਹਮ ਪ੍ਰਸੰਨ ਪਿਖਿ ਸੇਵ ਤੁਵ, ਅਰੁ ਪ੍ਰੇਮ ਘਨੇਰਾ।
ਉਰ ਅਕਪਟ ਸਚ ਕਹਤਿ ਹੈਂ[1], ਪਰਖਜੋ ਬਹੁ ਬੇਰਾ।
ਕਰਹੁ ਸਫਲ ਨਿਜ ਘਾਲ ਕੋ, ਹਮ ਦੇਂ ਤਤਕਾਲਾ।'
ਸੁਨਿ ਕੈ ਕਹੈ ਸ਼ਮੀਰ ਪੁਨ, 'ਗਤਿ ਕਰਹੁ ਕ੍ਰਿਪਾਲਾ ॥੨੨॥
ਨਿਕਟ ਸਥਲ ਨਿਜ ਦੀਜੀਏ, ਜਾਚਾ ਇਹ ਮੇਰੀ।
ਅਪਰ ਨਹੀਂ ਮਨ ਕਾਮਨਾ, ਕਾਟਹੁ ਮਮ ਬੇਰੀ।'
ਸੁਨਿ ਹਠ ਕੋ ਸ਼੍ਰੀ ਸਤਿਗੁਰੂ, ਤਬਿ ਟਾਰਨ ਕੀਨਾ।
ਕੇਤਿਕ ਦਿਵਸ ਬਿਤਾਇ ਪੁਨ, ਮਨ ਹੋਤਿ ਪ੍ਰਸੀਨਾ[1] ॥੨੩॥
ਦਾਸ ਕਾਮਨਾ ਦਿਯੇ ਬਿਨ, ਮਨ ਚੈਨ ਨ ਪਾਵੈ।
ਪਦਵੀ ਦੇਨਿ ਸਮੀਪ ਕੀ, ਪੁਨ ਉਰ ਲਲਚਾਵੈ।

[1]ਤੇਰਾ ਦਿਲ ਕਪਟ ਤੋਂ ਰਹਿਤ ਹੈ ਤੇ ਤੂੰ ਸੱਚ ਬੋਲਦਾ ਹੈਂ।

[1]ਪ੍ਰਸੰਨ।

ਇਕ ਦਿਨ ਬਹੁਰ ਹਕਾਰਿ ਕੈ, ਸ਼੍ਰੀ ਬਦਨ ਉਚਾਰਾ।
'ਮਾਂਗਉ ਮਨ ਕੀ ਕਾਮਨਾ, ਜੈਸੇ ਹਠ ਧਾਰਾ' ॥੨੪॥
'ਪ੍ਰਭੁ ਜੀ! ਭਵਜਲ ਤੇ ਰਖਹੁ,
ਕਟਿ ਦੇਹੁ ਚੁਰਾਸੀ।
ਬਹੁਰ ਨ ਪਾਵੌਂ ਜਨਮ ਕੋ,
ਜਨਮ ਪਰੈ ਨ ਫਾਸੀ।'
ਹਸਿ ਬੋਲੇ 'ਦੈ ਹੈਂ ਇਹੀ,
ਪੁਨ ਆਵਹੁ ਪ੍ਰਾਤੀ।'
ਸੁਨਿ ਬੰਦਨ ਕੋ ਕਰਿ ਗਯੋ,
ਆਨੰਦ ਕਰਿ ਛਾਤੀ ॥੨੫॥
ਸਕਲ ਰੀਤਿ ਕੀ ਸੇਵ ਕਰਿ, ਨਿਸ ਮਹਿ ਪਰਿ ਸੋਵਾ।
ਅਦਭੁਤ ਅਨਿਕ ਪ੍ਰਕਾਰ ਕੋ, ਸੁਪਨਾ ਤਬਿ ਜੋਵਾ।
ਕਾਕ, ਕੰਕ[1], ਕੇਕੀ[2], ਕਕਨ[3], ਕਲਬਿੰਕ[4] ਮਰਾਲਾ[†]।
ਖਗ ਮ੍ਰਿਗ ਪਸ਼ੁ ਪੰਛੀ ਮਨੁਖ, ਜਨਮਜੋ ਤਨ ਕਾਲਾ[1] ॥੨੬॥
ਕੀਟੀ, ਕੀਟਨ, ਭ੍ਰਿੰਗ ਭ੍ਰਿਤ[1]; ਇੱਤਜਾਦਿ ਘਨੇਰੇ।
ਭੋਗੀ ਜੂਨਾਂ ਜਨਮ ਧਰਿ, ਮਰਿ ਮਰਿ ਬਹੁ ਬੇਰੇ।
ਜਨਮ ਪਾਛਲੋ ਪੁਨ ਭਯੋ, ਚੰਡਾਲ ਕਰਾਲਾ।
ਜੰਗਲ ਦੇਸ਼[1] ਪ੍ਰਵੇਸ਼ ਭਾ, ਚੰਡਾਲੀ ਨਾਲਾ ॥੨੭॥
ਭਏ ਸੁਤਾਸੁਤ ਪੁੰਜ ਹੀ, ਬਹੁ ਵਧਜੋ ਕੁਟੰਬਾ।
ਦੇਸ਼ ਪਰਜੋ ਦੁਰਭਿੱਖ ਬਹੁ, ਨਹਿ ਅੰਨ ਕਦੰਬਾ।
ਛੁਧਤਿ ਰਹਤਿ ਦੁਖ ਸਹਤ ਹ੍ਵੈ, ਬਨ ਬਿਖੈ

[1]ਚਿੱਟੀ ਚੀਲ, ਗਿਰਝ। [2]ਮੋਰ। [3]ਚਕਵਾ [ਸੰਸ:, ਕਕੁੰਜਲ]। ਪਪੀਹਾ ਤੇ ਜਲਬਟੇਰਾ ਬੀ ਅਰਥ ਕਰਦੇ ਹਨ। [4]ਚਿੜਾ [ਸੰਸ:, ਕਲਵਿੰਕ]। [†]ਹੰਸ।

[1]ਤਨ ਦੇ ਕਾਲ ਹੋਣ ਤੇ।

[1]ਭ੍ਰਿੰਗੀ ਅਤੇ ਕੋੜ੍ਹ ਕਿਰਲੀ [ਸੰਸ:, ਭਿਤ੍ਰਿਕਾ=ਘਰਾਂ ਵਿਚ ਰਹਿਣ ਵਾਲੀ ਨਿੱਕੀ ਕੋੜ੍ਹ ਕਿਰਲੀ]।

[1]ਮਾਲਵੇ ਵਿਚ।

ਪਧਾਰਾ।
ਪੀਲੂ ਖੈਬੇ ਹੇਤ ਕੋ, ਪਾਕੀ ਲਗਿ ਡਾਰਾ[1] ॥੨੮॥
ਕਿਤਿਕ ਸੁਤਾਸੁਤ ਸੰਗ ਲੈ, ਗਮਨਜੋਂ ਬਨ ਮਾਂਹੀ।
ਤੋਰਨ ਹਿਤ ਤਰੁ ਪਰ ਚਢ੍ਯੋ, ਤਰ[1] ਬਾਲਕ ਤਾਂਹੀ[2]।
ਤੋਰਿ ਤੋਰਿ ਤਰੁ ਤੇ ਤਰੈ, ਗੇਰਤਿ ਸਿਸ ਖਾਵੈਂ।
ਪੁਨ ਸਾਖਾ ਪਤਰੀਨ ਪਰ, ਨਿਜ ਪਾਉਂ ਟਿਕਾਵੈ ॥੨੯॥
ਤੋਰਨ ਕੋ ਲਾਲਚ ਲਗ੍ਯੋ, ਝੁਕਿ ਹੋਇ ਅਗਾਰੀ।
ਟੂਟ ਗਈ ਸਾਖਾ ਤਬੈ, ਗਿਰਿ ਧਰਾ ਮਝਾਰੀ।
ਚੋਟ ਲਗੀ ਤੇ ਜਾਗ ਕਰਿ, ਜੁਗ ਨੈਨ ਉਘਾਰੇ।
ਬਿਸਮ੍ਯੋ ਕਰਤਿ ਬਿਚਾਰ ਬਹੁ, ਪਿਖਿ ਕੌਤਕ ਭਾਰੇ ॥੩੦॥
ਕੇਤਿਕ ਚਿਰ ਮਹਿਂ ਮਲ ਤਜਨਿ[1], ਬੈਠ੍ਯੋ ਕਿਤ ਜਾਈ।
ਸੋਚਤ ਸੁਪਨੇ ਕੋ ਰਿਦੇ, ਜੇਤੇ ਤਨ ਪਾਈ।
ਪੀਲੂ ਖਾਏ ਪੇਟ ਭਰਿ, ਬਿਸ਼ਟਾ ਤਸ ਆਈ।
ਦੇਖਤਿ ਚਿੰਤਾ ਅਧਿਕ ਭੀ, ਮਤਿ ਬਹੁ ਬਿਸਮਾਈ ॥੩੧॥
ਭਈ ਸੋਚ ਉਠਿ ਕੈ ਬਹੁਰ, ਹਿਤ ਮੱਜਨ ਬੈਸੇ।
ਕਰਨ ਲਗ੍ਯੋ ਰਦਧਾਵਨਾ[1], ਚਿਤਵਤਿ ਹੈ ਤੈਸੇ।
ਤਬਿ ਦੰਤਨ ਮਹਿਂ ਅਟਕ ਜੇ, ਪੀਲੂੰ ਕੇ ਬੀਜੰ।

[1]ਪੱਕੀਆਂ ਪੀਲੂ ਡਾਲ ਨਾਲ ਲਗੀਆਂ।

[1]ਹੇਠਾਂ। [2]ਉਸ ਬ੍ਰਿੱਛ ਦੇ।

[1]ਭਾਵ ਪਖਾਨੇ ਬੈਠਾ।

[1]ਦਾਤਣ।

ਨਿਕਸੇ ਦਾਂਤਨ ਕਰੇ ਤੇ, ਚਿਤ ਕੌਤਕ ਥੀਜੰ[1] ॥੩੨॥
-ਕਹਾਂ ਭਈ ਇਹ ਬਾਰਤਾ[†], ਮੁਝ ਸੁਪਨਾ ਹੋਵਾ।
ਧਰ ਸਾਚ ਹੀ ਜਨਮ ਕੈ, ਬਡ ਸੰਕਟ ਜੋਵਾ?
ਜਾਨੀ ਜਾਇ ਨ ਕਹਾਂ ਗਤਿ, ਨਿਸ ਮਹਿ ਮਮ ਹੋਈ-।
ਪਹਿਰ ਬਸਤ੍ਰ ਗੁਰ ਢਿਗ ਚਲ੍ਯੋ, ਚਿਤਵੈ ਮਨ ਸੋਈ ॥੩੩॥
ਪਦ ਅਰਬਿੰਦਨ ਬੰਦਨਾ, ਕਰਿ ਥਿਰ੍ਯੋ ਅਗਾਰੀ।
ਤਬਿ ਬੂਝਨਿ ਕੀਨੋ ਪ੍ਰਭੂ, 'ਚਿਤ ਚਿੰਤ ਮਝਾਰੀ?
ਨਹਿਂ ਸੋਚਹੁ, ਆਨੰਦ ਕਰੋ, ਹੋਯੋ ਭਲ ਤੇਰਾ।
ਏਕ ਨਿਸਾ ਮਹਿਂ ਨਿਬਰਗਾ, ਤੁਵ ਲੇਖ ਘਨੇਰਾ' ॥੩੪॥
ਸੁਨਤਿ ਨੰਮ੍ਰਿ ਹੁਇ ਮੁਹੁਰਮੁਹੁ[1], ਪਗ ਨਮੋ ਕਰੰਤਾ।
'ਪ੍ਰਭੁ ਜੀ! ਭੇਵ ਬਤਾਈਏ, ਮੁਝ ਚਿੰਤ ਅਨੰਤਾ।
ਸੁਪਨਾ ਹੋਯੋ ਸਾਚ ਕੈ, ਦੋਨਹੁਂ ਬਿਧਿ ਜਾਨੀ।
ਫਲ ਪੀਲੂੰ ਕੋ ਸਮੋਂ ਨਹਿਂ, ਨਿਸ ਮਹਿਂ ਕਿਯ ਖਾਨੀ ॥੩੫॥
ਜਾਗੇ ਮਲ ਪੀਲੂਨ ਕੀ, ਅਰੁ ਬੀਜ ਸੁ ਦੰਤੰ।
ਨੀਕੇ ਮੈਂ ਦੇਖਨਿ ਕਰ੍ਯੋ, ਬਿਸਮ੍ਯੋ ਚਿਤ ਚਿੰਤੰ।'
ਸ਼੍ਰੀ ਮੁਖ ਤੇ ਭਾਖ੍ਯੋ ਤਬੈ, 'ਤੁਵ ਜਨਮ ਘਨੇਰੇ।

[1]ਚਿਤ ਅਚੰਭਤ ਯਾ ਹੈਰਾਨ ਹੁੰਦਾ ਹੈ। (ਅ) ਚਿਤਵਦਾ ਹੈ-(ਕਿ ਇਹ ਕੀਹ) ਤਮਾਸ਼ਾ ਹੋਇਆ ਹੈ।

[†]ਇਸ ਅੰਸੂ ਵਿਚ ਸੌ ਸਾਖੀ ਦੀ ੫੬ਵੀਂ ਸਾਖੀ ਦੀ ਵਾਰਤਾ ਸਵਿਸਥਾਰ ਚੱਲ ਰਹੀ ਹੈ।

[1]ਘੜੀ ਮੁੜੀ, ਬਾਰ ਬਾਰ।

ਸੁਪਨੇ ਬਿਖੇ ਭੁਗਾਇ ਦਿਯ, ਸੁਧਿ ਭਾ
ਇਸ ਬੇਰੇ ॥੩੬॥
ਹਮ ਤੇ ਜਾਚਤਿ ਨਿਤ ਹੁਤੋ, ਨਹਿਂ ਪਰੌਂ
ਚੁਰਾਸੀ।
ਸੋ ਨਿਸ਼ਚੈ ਤੋ ਕੌਂ ਦਿਯੋ, ਕਟਿਗੀ ਜਮ
ਫਾਸੀ।
ਦੁਰਲਭ ਪਦ ਜੋਗੀਨ ਕੋ, ਸੋ ਪ੍ਰਾਪਤਿ
ਹੋਵੈਂ।
ਭਵਜਲ ਦਿਯੋ ਤਰਾਇ ਕਰਿ, ਨਹਿਂ ਸੰਕਟ
ਜੋਵੈਂ' ॥੩੭॥
ਗੁਰ ਢਿਗ ਤਬੈ ਤਿਖਾਨ ਇਕ, ਥਿਰ
ਦਯਾਲ ਪੁਰੇ ਕੋ।
ਸੋ ਬੋਲ੍ਯੋ ਕਰ ਜੋਰਿ ਕੈ, ਨਿਜ ਮਸਤਕ
ਟੇਕੋ।
ਬਖਸ਼ੋ ਇਸ ਕੇ ਸੰਗ ਮੁਝ, ਭਵਜਲ ਤੇ
ਰਾਖੋ।
ਦਾਸ ਜਾਨਿ ਕਰਿ ਆਪਨੋ, ਦਿਹੁ ਬਰ
ਜਿਮ ਕਾਂਖੋ' ॥੩੮॥
ਬਿਗਸੇ ਪ੍ਰਭੁ ਜੀ ਢਿਗ ਰਹਤਿ, ਮਨ ਪ੍ਰੇਮ
ਘਨੇਰਾ।
ਤਿਸ ਪਰ ਭੀ ਕਰੁਨਾ ਕਰੀ, ਭਾਖ੍ਯੋ ਤਿਸ
ਬੇਰਾ।
'ਤੂੰ ਭੀ ਸੰਗ ਸ਼ਮੀਰ ਕੇ, ਤਜਾਗਹਿਂ ਨਿਜ
ਪ੍ਰਾਨਾ।
ਨਿਕਟ ਹਮਾਰੇ ਪਹੁੰਚਿ ਕੈ, ਕਰਿ ਬੰਧਨ
ਹਾਨਾ†' ॥੩੯॥

†ਇਸ ਪ੍ਰਸੰਗ ਵਿਚ ਉਹੋ ਅਸੂਲ ਸਤਿਗੁਰੂ ਜੀ ਦਾ ਨਿਰੂਪਨ ਹੋਇਆ ਹੈ ਜੋ ਆਦਿ ਤੋਂ ਹੈਸੀ ਕਿ ਜੱਗਜਾਸੂ ਦੀ ਸੇਵਾ ਤੇ ਪ੍ਰੇਮ ਨਾਲ, ਨਾਮ ਦੇ ਰੰਗ ਨਾਲ ਸਤਿਗੁਰੂ ਦੀ ਮਿਹਰ ਉਪਰੋਂ ਪੈ ਜਾਣ ਨਾਲ ਕਰਮ ਹਤ ਹੁੰਦੇ ਹਨ। ਕਰਮ ਜਾਲ ਅਮਿਟ ਤੇ ਅਟੱਲ ਨਿਯਮ ਨਹੀਂ; ਕਰਮ ਦਾ ਫਲ ਹੈ, ਪਰ ਕਰਮ ਆਦਿ ਅੰਤ ਵਾਲਾ ਹੋਣ ਕਰਕੇ ਤ੍ਰੁਟ ਸਕਦਾ ਹੈ। ਯਥਾ 'ਲੋਕਾ ਮਤ ਕੋ ਫਕੜਿ ਪਾਇ ॥ ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ' ॥ ਆਦਿ ਸਤਿਗੁਰਾਂ ਦੀ ਸਾਖੀ ਮੁਹਰਾਂ ਤੋਂ ਕੋਲੇ ਹੋਣ ਦੀ ਤੇ ਸੂਲੀ ਤੋਂ ਸੂਲ ਹੋਣ ਦੀ, ਪੰਜਵੇਂ ਪਾਤਸ਼ਾਹ ਵੇਲੇ ਮੰਡੀ ਦੇ ਰਾਜੇ ਦਾ ਪ੍ਰਸੰਗ, ਦਸਵੇਂ ਪਾਤਸ਼ਾਹ ਜੀ ਦੇ ਹਜ਼ੂਰ ਕਾਜ਼ੀ ਸਲਾਰ ਦੀਨ ਨਾਲ ਕੌਤਕ ਤੇ ਇੱਥੇ ਇਹ ਵਾਰਤਾ ਸਭ ਉਸੇ ਅਸੂਲ ਦੇ ਪ੍ਰਤੀਪਾਦਿਕ ਹਨ ਕਿ ਜਿਵੇਂ ਗੁਰੂ ਗ੍ਰੰਥ ਸਾਹਿਬ ਜੀ ਦਾ ਵਾਕ ਹੈ:-'ਕਰਮ ਬਧ ਤੁਮ ਜੀਉ ਕਹਤ ਹਉ ਕਰਮਹਿ ਕਿਨਿ ਜੀਉ ਦੀਨੁ ਰੇ'। ਕਰਮ ਜੀਵ ਨੇ ਸਰੀਰ ਧਾਰਕੇ ਕੀਤੇ ਹਨ, ਆਦਿ ਵਿਚ ਕਰਮ ਕਰਕੇ ਸਰੀਰ ਵਿਚ ਨਹੀਂ ਸੀ ਆਇਆ। ਸੋ ਹੱਦ

ਮਿਤ ਵਾਲੇ ਦੇ ਕਰਮ ਅਨੰਤ ਅਟੱਲ ਅਵਿਨਾਸ਼ ਨਹੀਂ ਹੋ ਸਕਦੇ, ਓਹ ਮਿਟਦੇ ਹਨ। ਜੋ ਚੀਜ਼ ਮਿਟਦੀ ਹੈ ਓਹ ਆਪਣੇ ਕਾਰਨਾਂ ਦੇ ਅਧੀਨ, ਕਦੇ ਹੌਲੀ, ਕਦੇ ਮਝਲੀ ਚਾਲ ਨਾਲ ਤੇ ਕਦੇ ਤੁਰਤ ਚਾਲ ਨਾਲ ਮਿਟ ਸਕਦੀ ਹੈ। ਸੋ ਛੇਤੀ ਮੇਟਣ ਦਾ ਵਸੀਲਾ, ਜਗਜਾਸੂ ਦਾ ਪ੍ਰੇਮ ਅਵਤਾਰ-ਗੁਰੂ ਤੇ ਰੱਬ ਦੀ ਮੇਹਰ ਹੈ।

ਸੁਨਿ ਦੋਨਹੁ ਆਨੰਦ ਧਰਿ, ਬੰਦਹਿਂ ਪਦ
ਕੰਜੰ।
'ਧੰਨ ਧੰਨ ਸ਼੍ਰੀ ਸਤਿਗੁਰੂ, ਦੁਖ ਦਾਲਿਦ
ਭੰਜੰ।
ਹਲਤ ਪਲਤ ਇਕ ਛਿਨ ਬਿਖੇ, ਜਨ ਕੇਰਿ
ਸੁਧਾਰੋ।
ਸਗਲ ਜਗਤ ਹੈ ਮੰਗਤਾ, ਤੁਮ ਏਕ
ਦਤਾਰੋ' ॥੪੦॥

ਇਤਿ ਸ਼੍ਰੀ ਗੁਰੂ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਸ਼ਮੀਰ' ਪ੍ਰਸੰਗ ਬਰਨਨੰ ਨਾਮ ਖਸ਼ਟ ਪੰਚਾਸਤੀ ਅੰਸੂ ॥੫੬॥

## ੫੭. [ਸਿਰ੍ਹੰਦ ਵਾਸੀ ਦਜਾਲ ਦਾਸ ਨੂੰ ਵਰ। ਜ਼ਫਰਨਾਮਾ]

੫੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੮

ਦੋਹਰਾ:

ਬਿਦਤਿ ਭਏ ਸ਼੍ਰੀ ਸਤਿਗੁਰੂ, ਬਸਿ ਦੀਨੇ ਕੇ ਗ੍ਰਾਮ।
ਹਿੰਦੂ ਤੁਰਕ ਬਖਾਨਤੇ, ਲੈ ਲੈ ਕਰਿ ਪ੍ਰਭੁ ਨਾਮ ॥੧॥

ਨਿਸਾਨੀ ਛੰਦੁ:

ਜਿਮ ਤੁਰਕਨ ਕੋ ਸ਼੍ਰਾਪ ਭਾ, ਹਿਤ ਰਾਜ ਪ੍ਰਤਾਪਾ।
ਉਜਰੈ ਸ਼ਹਿਰ ਸਿਰ੍ਹੰਦ ਬਡ, ਭੇ ਜਿਸ ਮਹਿਂ ਪਾਪਾ।
ਸੀਤਲ ਪੁਰੀ[1] ਮਹੰਤ ਇਕ, ਬਹੁ ਅਜ਼ਮਤ ਵੰਤਾ।
ਧੀਰਜ ਧਾਰੀ ਸੰਤ ਸ਼ੁਭ, ਸਤਿਨਾਮ ਜਪੰਤਾ ॥੨॥
ਚੇਲਾ ਤਿਸੀ ਮਹੰਤ ਕੋ, ਇਕ ਦਜਾਲਪੁਰੀ ਹੈ।
ਅਜ਼ਮਤ ਜੁਤਿ ਬਾਸਾ ਕਿਯੋ, ਸੀਰ੍ਹੰਦ ਪੁਰੀ ਹੈ।
ਸੁਨੀ ਗੁਰੂ ਕੀ ਬਾਰਤਾ, ਪੁਰਿ ਸ੍ਰਾਪ ਉਚਾਰਾ।
-ਬੁਰਾ ਬਹੁਤ ਪੁਰਿ ਕੋ ਭਯੋ, ਜਹਿਂ ਬਾਸ ਹਮਾਰਾ ॥੩॥
ਗੁਰ ਕੋ ਕਹਯੋ ਨ ਹਟਹਿ ਕਿਮ, ਸੁਰ ਅਸੁਰਨ ਪਾਸੂ।
ਨਰ ਬਪੁਰੇ ਕੀ ਸ਼ਕਤਿ ਕਯਾ, ਕਹਿ ਮੋਰਹਿ ਤਾਸੂ।
ਕਿਮ ਕਰਿ ਹੌਂ ਮੈਂ ਪੁਰਿ ਭਲੋ, ਜਹਿਂ ਖਾਨ ਰੁ ਪਾਨੇ।
ਕਰੌਂ ਬਿਨੈ ਪ੍ਰਭੁ ਅੱਗ੍ਰ ਜੇ, ਸੁਨਿ ਲੇਹਿਂ ਜਿ ਮਾਨੇ ॥੪॥
ਇਮ ਬਿਚਾਰ ਕਰਿ ਚਲਿ ਪਰਯੋ, ਸੁਨਿ ਕਰਿ ਗੁਰ ਦੀਨੇ।
ਗਮਨਯੋਂ ਪੰਥ ਉਲੰਘ ਕਰਿ, ਪਹੁੰਚਯੋ ਚਿਤ

[1] 'ਸੀਤਲ' ਨਾਮ ਹੈ ਤੇ 'ਪੁਰੀ' ਸੰਨਯਾਸੀਆਂ ਦੀ ਇਕ ਸੰਪ੍ਰਦਾ ਹੈ।

ਚੀਨੇ।
ਬੂਝਯੋ ਜਾਇ ਸ਼ਮੀਰ ਕੋ, ਤਿਨ ਪੁਛਿ ਪਹੁੰਚਾਯੋ[1]।
ਹਾਥ ਜੋਰਿ ਜੁਤਿ ਪ੍ਰੇਮ ਕੇ, ਪਗ ਸੀਸ ਨਿਵਾਯੋ ॥੫॥

[1]ਤਿਸਨੇ (ਗੁਰੂ ਜੀ ਤੋਂ) ਪੁੱਛਕੇ (ਹਜ਼ੂਰੀ ਵਿਚ) ਪੁਚਾਇਆ।

ਭੁਜੰਗ ਛੰਦ:
'ਨਮੋ ਪਾਦ ਕੰਜੰ ਗੁਰੂ ਰੂਪ ਸੋਹੇ।
ਧਰਯੋ ਈਸ਼ ਔਤਾਰ ਕੋ ਲੋਕ ਮੋਹੇ।
ਨਹੀਂ ਜਾਨਿ ਸਾਕੈਂ ਪ੍ਰਭੂ ਰੂਪ ਤੇਰੋ।
ਸਦਾ ਜੈ ਸਦਾ ਜੈ ਕ੍ਰਿਪਾ ਧਾਰਿ ਹੇਰੋ ॥੬॥
ਪੁਰਾ ਰੂਪ ਬੇਦੀਨ ਕੇ ਬੰਸ ਹੋਏ।
ਗੁਰੂ ਨਾਨਕੰ ਆਦਿ ਭੇ ਲੋਕ ਜੋਏ।
ਦਸੋਂ ਦੇਹ ਸੋਈ ਮਹਾਰਾਜ ਧਾਰੇ।
ਉਧਾਰੇ ਘਨੇ ਕੋ ਗਨੇ ਪੁੰਜ ਤਾਰੇ ॥੭॥
ਕਰਯੋ ਪੰਥ ਬੀਰਾਨ ਕੋ ਸਿੰਘ ਹੋਏ।
ਮਹਾਂ ਪਾਪ ਕਾਰੀਨ ਕੇ ਮੂਲ ਖੋਏ।
ਸਕੇਸ਼ੰ ਸਕਾਛੰ[1] ਸਦਾ ਸ਼ਸਤ੍ਰਧਾਰੀ।
ਜਪੈ ਨਾਮ ਕੋ ਤੇਜ ਦੀਨੋ ਸੁ ਭਾਰੀ ॥੮॥

[1]ਕੇਸ ਕੱਛ ਸਹਿਤ।

ਨਹੀਂ ਪੰਥ ਐਸੋ ਕਬੈ ਅੱਗ੍ਰ ਹੋਯੋ।
ਦੁਹੂੰ ਲੋਕ ਮਹਿ ਸ਼ੋਕ ਦਾਸਾਨਿ ਖੋਯੋ।
ਮਹਾਂ ਤੇਜ ਧਾਰੀ ਮਹਾਂ ਓਜਵੰਤੇ।
ਮਹਾਂ ਕਾਜ ਕਾਰੀ ਮਹਾਂ ਸ਼ਸਤ੍ਰ ਹੰਤੇ ॥੯॥
ਅਰੈ ਕੌਨ ਆਗੈ ਤਿਹੂੰ ਲੋਕ ਮਾਂਹੀ।
ਰਖੋ ਦਾਸ ਲਾਜੈ ਮਿਟੈ ਦੁੰਦ ਜਾਂਹੀ[1]।

[1]ਦਾਸਾਂ ਦੀ ਲਾਜ ਰਖਦੇ ਹੋ ਜਿਨ੍ਹਾਂ ਦੇ ਦ੍ਵੰਦ ਮਿਟ ਜਾਂਦੇ ਹਨ।

ਮਹਾਂ ਮਾਰ ਮੋਹੰ[1] ਅਹੋ ਪੰਖਿ ਰਾਜੰ[2]।
ਸਦਾ ਜੈ ਸਦਾ ਜੈ ਸਦਾ ਸ਼੍ਰੇਯ ਸਾਜੰ ॥੧੦॥

[1]ਮੋਹ ਰੂਪ ਵੱਡੇ ਸਰਪ ਨੂੰ। [2]ਗਰੁੜ।

ਛਕੇ ਛੈਲ ਛਾਜੇ ਛਬੰ ਛੇਤ੍ਰ ਛੱਤ੍ਰੀ[1]।

[1]ਫਬ ਰਹੇ ਹੋ ਸੁੰਦਰ ਸ਼ੋਭਨੀਕ ਹੋਕੇ (ਤੇ ਰਣ) ਛੇਤ੍ਰ (ਵਿਚ) ਛੱਤ੍ਰੀ ਹੋਕੇ ਛੱਬੀ ਦੇ ਰਹੇ ਹੋ।

ਛਮਾ ਛੇਮ ਛੋਨੀ[1], ਛੁਭੈ ਛੋਭ ਅੱਤ੍ਰੀ[2]।

[1]ਖਿਮਾ ਤੇ ਖੇਮ (=ਕਲਯਾਨ) ਦੇ ਦਾਤੇ ਹੋ ਧਰਤੀ ਉਤੇ। (ਅ) ਧਰਤ ਵਾਂਙ ਖਿਮਾਂ ਦੇ ਸਰੂਪ ਹੋ ਤੇ ਮੁਕਤੀ ਦਾਤਾ ਹੋ। [2]ਜੇ ਤੁਸਾਂ ਨਾਲ ਗੁੱਸਾ ਕਰੇ ਉਸ ਨੂੰ ਛੋਭ (ਦੇਣ ਵਾਲੇ) ਸੂਰਮੇ ਹੋ। [ਸੰਸ:, ਅਸ੍ਤ੍ਰਿਨ=ਸ਼ਸਤ੍ਰ ਧਾਰੀ, ਸੂਰਮਾ।

ਹਿੰਦੀ, ਅੱਤ੍ਰੀ=ਸ਼ਸਤ੍ਰਧਾਰੀ ਸੂਰਮਾਂ]।

ਮਲੇਛਾਨ ਲੱਛਾਨ ਛੈ, ਰੱਛ ਸ੍ਵੱਛੰ[1]।

[1]ਲੱਖਾਂ ਹੀ ਮਲੇਛਾਂ ਦਾ ਨਾਸ਼ ਕਰਨ ਵਾਲੇ ਹੋ ਤੇ ਸ੍ਵੱਛਾਂ (ਸੰਤਾਂ ਯਾ ਪਵਿੱਤ੍ਰਾਂ) ਦੀ ਰੱਛਾ ਕਰਦੇ ਹੋ।

ਲਸੋ ਬੀਰ ਰੂਪੰ ਬਸੋ ਦਾਸ ਬੱਛੰ[1] ॥੧੧॥

[1]ਆਪ ਦਾ ਬੀਰ ਰੂਪ ਦਾਸ ਦੇ ਹਿਰਦੇ ਵਿਚ ਵੱਸਕੇ ਲਸਦਾ ਹੈ। [ਵੱਛੰ=ਵੱਖੀ ਭਾਵ ਹ੍ਰਿਦਾ]।

ਸਰੂਪੰ ਅਨੂਪੰ ਮਹਾਂ ਭੂਪ ਭੂਪੰ।
ਉਧਾਰੋ ਪ੍ਰਭੂ ਜੋ ਪਰੇ ਮੋਹ ਕੂਪੰ।
ਨਿਸੇਸ਼ੰ[1] ਦਿਨੇਸ਼ੰ[2] ਜਲੇਸ਼ੰ[3] ਧਨੇਸ਼ੰ[4]।
ਰਹੈਂ ਬੀਚ ਆਗਜ਼ਾ ਸੁ ਆਦੰ ਸੁਰੇਸ਼ੰ[1] ॥੧੨॥

[1]ਚੰਦ। [2]ਸੂਰਜ। [3]ਵਰੁਣ। [4]ਕੁਬੇਰ।

[1]ਇੰਦ੍ਰ ਆਦਿਕ।

ਪਗੰ ਪੰਕਜੰ ਪ੍ਰੇਮ ਪਾਗੇ ਪਰੇ ਹੈਂ।
ਜਪੈਂ ਨਾਮ ਭੈ ਸਿੰਧੁ ਤੇਈ ਤਰੇ ਹੈਂ।
ਅਮੰਦੰ ਮੁਕੰਦੰ ਬਿਲੰਦੰ ਅਨੰਦੰ!
ਨਮੋ ਲੇਹੁ ਮੇਰੀ ਕਰੌਂ ਹਾਥ ਬੰਦੰ' ॥੧੩॥

ਨਿਸ਼ਾਨੀ ਛੰਦ:

ਬਿਨੈ ਪ੍ਰਸ਼ੰਸ਼ਾ ਸਾਧ ਤੇ, ਸੁਨਿ ਹੰਸੇ ਕ੍ਰਿਪਾਲਾ।
'ਦਜਾਲ ਪੁਰੀ! ਕਹੁ ਕਾਜ ਕਜਾ, ਚਲਿ ਆਇ ਉਤਾਲਾ?
ਪਹੁੰਚਜੋ ਜੰਗਲ ਦੇਸ਼ ਮਹਿਂ, ਤਜਿ ਕਰਿ ਘਰ ਬਾਰਾ।
ਕਹਾਂ ਕਾਮਨਾ ਉਰ ਭਈ, ਕਜਾ ਮਤੋ ਬਿਚਾਰਾ?' ॥੧੪॥
ਸੁਨਤਿ ਸਾਧ ਬੋਲਜੋ ਬਿਨੈ, 'ਜਹਿਂ ਭਾ ਅਤਿ ਪਾਪਾ।
ਸਾਹਿਬਜ਼ਾਦੇ ਹਤਿ ਕਰੇ, ਤਿਸ ਕੋ ਤੁਮ ਸ੍ਰਾਪਾ।
ਤਹਾਂ ਬਾਸ ਮੇਰੋ ਅਹੈ, ਸਿਖ ਸੇਵਕ ਕੇਈ।
ਸੁਨਜੋਂ ਆਪ ਕੇ ਸ੍ਰਾਪ ਕੋ, ਧਰਿ ਕਰਿ ਡਰ ਤੇਈ ॥੧੫॥
ਮਿਲਿ ਆਏ ਮੁਝ ਪਾਸ ਬਹੁ, ਤਿਨ ਹੂੰ ਕੋ ਪ੍ਰੇਰਾ[1]।
ਬਖਸ਼ਾਵਨ ਹਿਤ ਸਭਿ ਕਹਜੋ, ਤਜਿ ਆਯੋ

[1]ਤਿਨ੍ਹਾਂ ਦਾ ਪ੍ਰੇਰਿਆ ਹੋਇਆ।

ਡੇਰਾ।
ਸ਼ਰਨ ਪਰਜੋ ਮੈਂ ਆਨਿ ਕਰਿ, ਬਹੁ ਨਰਨ ਸਮੇਤਾ।
ਕ੍ਰਿਪਾ ਕਰਹੁ ਉਚਰਹੁ ਤਥਾ, ਜਿਮ ਰਹੈਂ ਨਿਕੇਤਾ' ॥੧੬॥
ਸੁਨੇ ਨੰਮ੍ਰਿ ਬਚ ਸਾਧ ਕੇ, ਕਰਿ ਕ੍ਰਿਪਾ ਬਖਾਨਾ।
'ਮਿਲਜੋ ਆਨਿ ਬਖਸ਼ਜੋ ਤੁਝੈ, ਪਹੁੰਚਹੁ ਨਿਜ ਥਾਨਾ।
ਚਢਿ ਕੋਠੇ ਪਰ ਖਰੇ ਹੁਇ, ਲੇ ਸੰਖ ਬਜਾਵੋ।
ਜਹਿਂ ਜਹਿਂ ਤੇਰੀ ਸੇਵਕੀ, ਤਹਿਂ ਤਿਨੈ ਸੁਨਾਵੋ ॥੧੭॥
ਜਹਿਂ ਜਹਿਂ ਪਹੁੰਚੈ ਸੰਖ ਧੁਨਿ,
ਤਹਿਂ ਤਹਿਂ ਰਹਿਂ ਬਾਸਾ[1]।
ਅਪਰ ਪੁਰੀ ਫਿਟਕਨ ਕਰੀ[1],
ਹੁਇ ਸ਼ੀਘ੍ਰ ਬਿਨਾਸ਼ਾ।
ਗਹਿਰੀ ਨੀਵ ਨਿਕੇਤ ਬਡ, ਸਭਿ ਖਾਕ ਮਿਲੈਂਗੇ।
ਨਰ ਨਾਰੀ ਪੀਟੈਂ ਘਨੇ, ਦੁਖ ਪਾਇ ਰੁਲੈਂਗੇ ॥੧੮॥
ਜਹਿਂ ਬਜਾਰ ਤਹਿਂ ਹਲ ਫਿਰੈਂ, ਮਮ ਪੰਥ ਉਜਾਰੈ।
ਤੁਰਤ ਤੁਰਕ ਕੋ ਗ਼ਰਕ ਕਰਿ, ਲੂਟੇ ਅਰੁ ਮਾਰੈ।
ਰਹੈ ਚਿੰਨ੍ਹ ਕਿਤ ਕਿਤ ਪਰੇ, ਨਹਿਂ ਸਦਨ ਦਿਖੈਂਗੇ।
ਪਰੈ ਆਪਦਾ ਭੀਖਨਾਂ, ਤਬਿ ਸਰਬ ਲਖੈਂਗੇ ॥੧੯॥
ਤੁਵ ਢਿਗ ਰਹੈ ਬਜਾਰ ਇਕ, ਹ੍ਵੈ ਅਪਰ ਉਜਾਰਾ।
ਮਾਰਿ ਲੂਟ ਪਲਟਾ ਲਹੈ, ਬਡ ਪੰਥ

[1]ਘਰ ਰਹਿ ਜਾਣਗੇ।

[1]ਫਿਟਕਾਰੀ ਗਈ ਹੈ।

ਹਮਾਰਾ।'
ਦਜਾਲਪੁਰੀ ਸੁਨਿ ਦਜਾਲ ਤੇ, ਪੁਨ ਮਸਤਕ ਟੇਕਾ।
'ਧੰਨ ਗੁਰੂ ਪੂਰਨ ਪੁਰਖ, ਤੁਮ ਜਲਧਿ ਬਿਬੇਕਾ' ॥੨੦॥
ਆਗਜ਼ਾ ਲੇ ਕਰਿ ਅਨੰਦ ਧਰਿ, ਨਿਜ ਪੁਰਿ ਕੋ ਆਯੋ।
ਚੜ੍ਹਿ ਕੋਠੇ ਪਰ ਊਚ ਧੁਨਿ, ਲੇ ਸੰਖ ਬਜਾਯੋ।
ਜਹਿਂ ਜਹਿਂ ਨਰ ਜਿਤ ਕਿਤ ਸੁਨੀ, ਸੋ ਅਬਿ ਲੌਂ ਬਾਸਾ।
ਕਈ ਕੋਸ ਲੌਂ ਪੁਰਿ ਬਡੋ, ਗੁਰ ਸ੍ਰਾਪ ਬਿਨਾਸ਼ਾ[1] ॥੨੧॥
ਪਹੁੰਚੀ ਸੁਧਿ ਤੁਰਕਾਨ ਢਿਗ, ਗੁਰ ਸ੍ਰਾਪ ਉਚਾਰਾ।
ਅਬਿ ਕਾਂਗੜ ਪੁਰ ਥਿਰ ਭਏ, ਕਰਿ ਜੰਗ ਅਖਾਰਾ।
ਕਈ ਲਾਖ ਦਲ ਸੁਭਟ ਮੈਂ, ਕਰਿ ਕੈ ਘਮਸਾਨਾ।
ਪਰਜੋ ਸ਼ੋਕ ਸਭਿ ਦੇਸ਼ ਮਹਿਂ, ਲਾਖਹੁੰ ਰਿਪੁਹਾਨਾ ॥੨੨॥
ਥਿਰਜੋ ਨਿਕਟ ਬਿਨ ਤ੍ਰਾਸ ਹ੍ਵੈ,
ਜਾਟਨ ਕੇ ਗ੍ਰਾਮਾ।
ਦੁਰਗ ਨਹੀਂ ਸੈਨਾ ਨਹੀਂ,
ਧਨ ਨਾਂਹਿ ਨ ਧਾਮਾ।'
ਸੁਨਿ ਕੈ ਖਾਨ ਵਜੀਦ ਤਬਿ,
ਲਿਖਿ ਪੱਤ੍ਰ ਪਠਾਵਾ।
'ਭੋ ਲਖਮੀਰ ਸ਼ਮੀਰ! ਤੂੰ,
ਉਰ ਡਰ ਨਹਿਂ ਪਾਵਾ ॥੨੩॥
ਪਤਿਸ਼ਾਹੀ ਬੰਦਾ ਤੁਹੀ, ਗੁਰ ਦੁਸ਼ਮਨ ਸ਼ਾਹੂ।
ਗਹਿ ਦੀਜੈ ਹਮ ਕੋ ਅਬੈ, ਬੈਠਜੋ ਤੁਮ

[1]ਸ੍ਰਾਪ ਕਰਕੇ ਨਾਸ਼ ਹੋ ਗਿਆ।

ਪਾਹੂ।
ਨਾਂਹਿ ਤ ਪਕਰੈਂ ਸਭਨਿ ਕੋ, ਦੇਂ ਦੰਡ ਸਜ਼ਾਈ।
ਲਸ਼ਕਰ ਆਵੈ ਉਮਡ ਕੈ, ਕਰਿ ਲਿਹੁ ਤਕਰਾਈ ॥੨੪॥
ਭਲਾ ਚਹੈਂ ਗਹਿ ਲੀਜੀਐ,
ਕਿਤ ਨਹਿਂ ਚਲਿ ਜਾਈ।'
ਸੁਨਿ ਲਖਮੀਰ ਸ਼ਮੀਰ ਤਬਿ,
ਸਭਿ ਗਾਥ ਸੁਨਾਈ।
'ਹਮਰੇ ਇਹ ਗੁਰ ਪੀਰ ਹੈਂ, ਬਿਚਰਤਿ ਚਲਿ ਆਏ।
ਕਿਮ ਨਹਿਂ ਠਾਨਹਿਂ ਸੇਵ ਕੋ, ਜਿਨ ਤੇ ਗਤਿ ਪਾਏ ॥੨੫॥
ਤੁਮ ਅਪਨੀ ਦਿਸ਼ ਦੇਖੀਏ, ਪੀਰਨ ਕੋ ਸੇਵੋ।
ਘਰ ਰਾਖਹੁ ਭਾਖਹੁ ਮ੍ਰਿਦੁਲ, ਸਭਿ ਕੁਛ ਪੁਨ ਦੇਵੋ।'
ਕਹਿ ਭੇਜਯੋ ਤਿਨ ਪਾਸ ਇਮ, ਪਠਿ ਮਾਨਵ ਰਾਖਾ[1]।
'ਚਢਹਿ ਸੈਨ ਤੌਂ ਦੇਹਿ ਸੁਧਿ', ਸਵਧਾਨੀ ਭਾਖਾ ॥੨੬॥
ਇਤ ਸਤਿਗੁਰ ਸਵਧਾਨ ਹ੍ਵੈ, ਚਾਕਰ ਗਨ ਰਾਖੇ।
ਪੈਦਲ ਗਨ ਅਸਵਾਰ ਹਯ, ਰਿਪੁ ਸਨ ਰਣ ਕਾਂਖੇ।
ਤਿਸੀ ਚੁਬਾਰੇ ਗੁਰ ਥਿਰੇ, ਰਹਿਂ ਸਹਿਜ ਸੁਭਾਊ।
ਗਹੈਂ ਕਰਦ ਕੋ ਕਰ ਬਿਖੈ, ਅੰਗੁਰੀ ਖੁਰਚਾਊ ॥੨੭॥
ਇਕ ਦਿਨ ਥਿਰ ਲਖਮੀਰ ਢਿਗ, ਬੋਲਯੋ ਕਰ ਬੰਦੇ।
'ਅੰਗੁਲੀ ਛੇਲਹੁ ਕਰਦ ਤੇ, ਕੋ ਹੇਤ

[1]ਤੇ ਇਕ ਆਪਣਾ ਆਦਮੀ ਭੇਜ ਰਖਿਆ (ਜਿਸ ਨੂੰ ਕਿਹਾ)।

ਬਿਲੰਦੇ?'
'ਕਾਟਤਿ ਜੜ੍ਹ ਤੁਰਕਾਨ ਕੀ, ਅਤਿਸ਼ੈ ਦ੍ਰਿੜ
ਜੋਈ।
ਨਸ਼ਟਹਿ ਸਕਲ ਭਵਿੱਖ ਮਹਿਂ, ਪਾਇ ਨ
ਕਿਤ ਕੋਈ' ॥੨੮॥
ਮਾਨ ਸਿੰਘ ਭਾਖ੍ਯੋ ਤਬੈ, 'ਕਰਿ ਹਾਨਿ
ਇਮਾਨਾ।
ਪ੍ਰਥਮ ਨੁਰੰਗੇ ਕੋ ਹਤਹੁ, ਮਚਿ ਦੁੰਦ
ਜਹਾਨਾ[1]।
ਆਦਿ ਵਜੀਦਾ ਜੇ ਅਹੈਂ, ਅਘ ਕੇ ਫਲ
ਪਾਵੈਂ।
ਜਗਤ ਬਿਲੋਕਤਿ ਜਾਨਿ ਹੈ, ਪਾਪੀ ਖਪਿ
ਜਾਵੈਂ' ॥੨੯॥
ਸ਼੍ਰੀ ਮੁਖ ਤੇ ਕਹਿਂ 'ਜੰਗ ਤੇ, ਹਤਿ ਹੋਇ†
ਨੁਰੰਗਾ[1]।
ਦੂਰ ਦੇਸ਼ ਦੱਛਨ ਬਿਖੈ, ਹੈ ਅਨਬਨ ਢੰਗਾ।
ਤਊ ਫਤੇ ਕੋ ਖਤ ਲਿਖੇ, ਪਢਿ ਕਰਿ ਮਰਿ
ਜਾਈ।
ਅਪਰਨ ਤੇ ਪਲਟਾ ਲਹੈ, ਮਮ ਪੰਥ
ਬਡਾਈ' ॥੩੦॥
ਲਿਖ੍ਯੋ ਜ਼ਫਰਨਾਮਾ ਤਬੈ, ਬਹੁ ਬੈਂਤ
ਬਨਾਈ।
ਸ਼੍ਰੀ ਅਕਾਲ ਕਰਤਾ ਪੁਰਖ, ਪੂਰਬ
ਵਡਿਆਈ।
ਅਹਿਦ ਕਰਨਿ ਈਮਾਨ ਕੋ[1], ਮਿਲਿਬੇ
ਠਹਿਰਾਯੋ।
ਤੋਰਯੋ ਬੇਈਮਾਨ ਬਨਿ, ਦਸ ਲਾਖ ਪਠਾਯੋ
॥੩੧॥
ਬਹੁਰ ਜੰਗ ਚਮਕੌਰ ਕੋ, ਬਰਨ੍ਯੋਂ ਕਰਿ
ਸ਼ੋਰਾ।
ਉਪਾਲੰਭ[1] 'ਦੋਜ਼ਕ ਪਰੈਂ, ਜਹਿਂ ਸੰਕਟ
ਘੋਰਾ।

[1]ਜਹਾਨ ਵਿਚ ਦੁੰਦ ਮਚਾਵਣ ਵਾਲਾ।

[1]ਨੁਰੰਗਾ ਜੰਗ ਨਾਲ ਮਰ ਸਕਦਾ ਹੈ, ਪਰ......। †ਪਾ:-ਹੁਇ ਨਾ।

[1]ਧਰਮ ਦਾ ਇਕਰਾਰ ਕੀਤਾ।

[1]ਉਲਾਂਭੇ।

ਬੇ ਇਨਸਾਫੀ ਤੈਂ ਕਰੀ, ਬਡ ਚਹੈਂ ਸਜ਼ਾਈ।
ਅਸ਼ਟ ਦਿਵਸ ਕੀ ਸਾਹਿਬੀ, ਕਰਿ ਲੈ ਮਨ ਭਾਈ' ॥੩੨॥
ਦਾਸਤਾਨ[1] ਬਦਸ਼ਹਿਨ ਕੀ, ਅਰੁ ਕੇਤਿਕ ਆਨਾ[†]।

[1]ਕਥਾ, ਹਕਾਇਤਾਂ। [†]ਦਾਸਤਾਨ ਯਾ ਹਕਾਯਤਾਂ ਦਾ ਜ਼ਫਰਨਾਮੇ ਨਾਲ ਪ੍ਰਸੰਗਕ ਤਅੱਲਕ ਬੀ ਕੋਈ ਨਹੀਂ। ਇਹ ਜ਼ਫਰਨਾਮੇ ਦੇ ਨਾਲ ਪਾਤਸ਼ਾਹ ਪਾਸ ਬੀ ਨਹੀਂ ਗਈਆਂ। ਜਾਪਦਾ ਹੈ ਕਿ ਫਾਰਸੀ ਹੋਣ ਕਰਕੇ ਕਿਸੇ ਲਿਖਾਰੀ ਨੇ ਕੱਠੀਆਂ ਲਿਖ ਦਿੱਤੀਆਂ ਤੇ ਐਉਂ ਕੱਠੀਆਂ ਤੁਰ ਪਈਆਂ।

ਲਿਖੇ ਬੈਂਤ ਕਰਿ ਸ਼ਾਇਰੀ, ਚਤੁਰਈ ਮਹਾਨਾ।
ਜਸ ਜਸ ਆਸ਼ੈ ਕਹਿਨ ਕੋ, ਸਮੁਝਾਵਨ ਹੇਤਾ।
ਕਹੇ ਪ੍ਰਸੰਗ ਅਨੇਕ ਤਸ, ਸੁਨਿ ਮੂਢ ਅਚੇਤਾ ॥੩੩॥
ਕੁਛਕ ਕਥਾ ਲਿਖਿ ਆਪਨੀ, ਸਨਮੁਖ ਨੌਰੰਗੇ।
ਜਿਸ ਪੜਨੇ ਤੇ ਜਾਨਿ ਹੈ, -ਮੈਂ ਕੀਨਿ ਕੁਢੰਗੇ-।
'ਪਾਤਸ਼ਾਹੁ ਪ੍ਰਭੁ ਨੇ ਕਰੇ[1], ਜਿਨ ਧਰਮ ਦ੍ਰਿੜਾਏ।

[1]ਪ੍ਰਭੂ ਨੇ ਪਾਤਸ਼ਾਹ ਕੀਤੇ (ਕਈ)।

ਕੇਤਿਕ ਗਿਨ ਹੌਂ ਜਗਤ ਮੈਂ, ਜਸ ਧਰਮ ਕਮਾਏ ॥੩੪॥
ਤੂੰ ਨੌਰੰਗ ਪਤਿਸ਼ਾਹੁ! ਸੁਨਿ, ਪਤਿਸ਼ਾਹੀ ਬੈਠਾ।
ਚਹੀਐ ਧਰਮ ਕਮਾਵਨੋ, ਕਿਯ ਪਾਪ ਇਕੈਠਾ।
ਖ਼ਾਲਕ ਕੀ ਦਰਗਾਹ ਮਹਿਂ, ਮੁਹ[1] ਕਜਾ ਲੈ ਜਾਵੈਂ।

[1]ਮੂੰਹ।

ਭਲਾ ਬੁਰਾ ਜੋ ਤੂੰ ਕੀਆ, ਸੋ ਸੰਗ ਸਿਧਾਵੈ ॥੩੫॥
ਪਹਿਲਾਂ ਲਿਖਿਆ ਮਿਲਨ ਕੋ, ਦਿਲ ਦਗ਼ਾ ਕਮਾਯਾ।

ਫੌਜਾਂ ਚਾੜ੍ਹਿ ਅਗਿਨਤ ਹੀ, ਘੇਰਾ ਕਰਿਵਾਯਾ।
ਕਜਾ ਇਨਸਾਫੀ ਤੁਝ ਕਰੀ, ਕਰਿ ਮਨ ਅਭਿਮਾਨਾ।
ਝੂਠਾ ਪੜਹਿਂ ਕੁਰਾਨ ਤੂੰ, ਨਹੀਂ ਅਮਲ ਕਮਾਨਾ ॥੩੬॥
ਜੇ ਤੂੰ ਕਹਹਿਂ ਕਿ ਸੰਗ ਮਮ, ਇਨਸਾਫ ਕਮਾਈ।
ਸੋ ਸੁਨਿ ਦੇ ਕਰਿ ਕਾਨ ਕੋ, ਸਭਿ ਕਹੌਂ ਬਨਾਈ।
ਏਕ ਸਿਲਾ ਪਰ ਬਸਤ ਥੋ, ਕਿਸ ਗ੍ਰਾਮ ਨ ਰੋਕਾ[1]।
ਦੇਸ਼ ਮੁਲਖ ਨਹਿਂ ਰੋਕਿਆ, ਬਿਨ ਦਾਵੈ ਓਕਾ[1] ॥੩੭॥

[1]ਨਹੀਂ ਸੀ ਰੋਕਿਆ।

[1]ਮੈਂ ਕਿਸੇ ਦਾ) ਦੇਸ਼ ਮੁਲਖ ਨਹੀਂ ਸੀ ਖੋਹ ਲਿਆ (ਤੇ ਮੇਰਾ) ਘਰ (ਅਨੰਦ ਪੁਰ) ਬਿਨ ਦਾਵੇ (ਮੇਰਾ ਸੀ), (ਭਾਵੇਹ ਕਿ ਓਹ ਸਾਡੀ ਜ਼ਰ ਖਰੀਦ ਸੀ, ਅਰ ਉਸਦੀ ਖਰੀਦ ਦੇ ਪਟੇ ਮੂਜਬ ਕਿਸੇ ਨੂੰ ਉਥੋਂ ਦਾ ਮਸੂਲ, ਕਰ, ਕੋਈ ਸ਼ੈ ਲੈਣ ਦਾ) ਦਾਵਾ (ਪ੍ਰਾਪਤ) ਨਹੀਂ ਸੀ।

ਕਿਸ ਕੋ ਦੀਆ ਨ ਖਾਵਤੋ, ਪ੍ਰਭੁ ਦੇਇ ਸੁ ਖਾਵੋਂ।
ਏਕ ਅਕਾਲ ਅਰਾਧਤੋ, ਕਿਸ ਕੋ ਨ ਦੁਖਾਵੋਂ।
ਪ੍ਰਥਮ ਬਾਪ ਮਮ ਕੈਦ ਕਰਿ, ਦੀਨੋ ਮਰਿਵਾਈ।
ਐਸੀ ਦਗੇ ਬਹਾਦਰੀ, ਕਰਿ ਮਨ ਗਰਬਾਈ ॥੩੮॥
ਜੈਸਾ ਬੇਇਨਸਾਫ ਤੂੰ, ਤੈਸੇ ਸਭਿ ਰਾਜੇ।
ਸਿਖ ਸੰਗਤ ਮਮ ਮਾਰਿ ਕਰਿ, ਬਹੁ ਕੀਨ ਅਕਾਜੇ।
ਸਿੱਖਣੀਆਂ ਗਨ ਹਨਿ ਦਈ, ਬਹੁ ਲੂਟਿ ਖਜ਼ਾਨੇ।
ਬੇਇਨਸਾਫੀ ਇਹ ਕਰੀ, ਮਨ ਸਮੁਝਿ ਇਆਨੇ ॥੩੯॥
ਬਿੱਨਜਾਈ ਹੈ ਤੁੱਧ ਘਰ, ਪ੍ਰਭੁ ਕੇ ਘਰ

ਨਾਂਹੀ।
ਭਲੀ ਬੁਰੀ ਜਸ ਕਰਤਿ ਹੈ, ਤਸ ਫਲ ਸੋ ਪਾਹੀ।
ਦਸ ਲਖ ਤੁਰਕ ਪਹਾੜੀਏ, ਘੇਰਾ ਬਡ ਕੀਨਾ।
ਕਸਮ ਜੁ ਗਊ ਕੁਰਾਨ ਕੀ, ਕਰਿ ਖੰਡਨ ਕੀਨਾ ॥੪੦॥
ਨਿਕਸੇ ਜਬਿ ਹਮ ਵਹਿਰ ਕੋ, ਦਲ ਪਾਛੇ ਸਾਰਾ।
ਲਰੈਂ ਸਿੰਘ ਪੁਨ ਚਲਤ ਹੀ, ਚਮਕੌਰ ਸਿਧਾਰਾ।
ਸਿਖ ਚਾਲੀ ਮਮ ਸੰਗ ਥੇ, ਸੋ ਲੜਿ ਕਰਿ ਜੂਝੇ।
ਛੁਧਾਵੰਤਿ ਸੋ ਕਜਾ ਕਰਹਿਂ, ਬੇਅੰਤ ਪਹੂਚੇ ॥੪੧॥
ਸਾਹਿਬਜ਼ਾਦੇ ਚਾਰ ਹੀ, ਛਲ ਕਰਿ ਮਰਿਵਾਏ।
ਕਾਲਪੁਰਖ ਮਮ ਰਛ ਕਰੀ, ਦੇ ਹਾਥ ਬਚਾਏ।
ਤਬਿ ਤੁਧ ਪੂਛਨ ਹੋਇਗੋ, ਖਾਲਕ ਦਰ ਜਾਵੈਂ।
-ਰਾਮਦਾਸ[1] ਕਜਾ ਫੇੜਿਆ?-, ਕੀ ਮੁਖਹੁ ਅਲਾਵੈਂ ॥੪੨॥
ਕਜਾ ਜਵਾਬ ਤਬਿ ਦੇਹੁਂਗੇ, ਤੁਮ ਕਰੀ ਅਨੀਤੀ।
ਖਬਰਦਾਰ ਤੂੰ ਹੁਇ ਰਹੋ, ਹ੍ਵੈ ਹੈਂ ਭੈ ਭੀਤੀ।
ਖ਼ਾਲਕ ਕੀ ਦਰਗਾਹ ਮਹਿਂ, ਹਉਂ ਦਾਵਨਗੀਰੀ[1]।
ਉੱਤਰ ਕੋਇ ਨ ਆਵ ਹੈ, ਹ੍ਵੈ ਹੈਂ ਦਿਲਗੀਰੀ ॥੪੩॥
ਜੇਤੇ ਦੋਜ਼ਕ ਬਨੇਂ ਹੈ, ਬਿਨ ਸਾਫਾਂ ਕਾਰਨ[1]।
ਫੜ ਅਗਨੀ ਜਬਿ ਪਾਵਸਨ, ਜਲਿ[1] ਕਰੈਂ

[1]ਰਾਮ (ਵਾਹਿਗੁਰੂ) ਦੇ ਦਾਸਾਂ ਨੇ। (ਅ) ਗੁਰੂ ਰਾਮਦਾਸ ਜੀ ਦੇ ਗੱਦੀ ਨਸ਼ੀਨਾਂ ਨੇ।

[1]ਪੱਲਾ ਫੜਨ ਵਾਲਾ ਭਾਵ ਲੈਣ ਦਾਰ।

[1]ਬੇਇਨਸਾਫੀ (=ਅੰਨਜਾਈਆਂ) ਵਾਸਤੇ।

[1]ਸੜਦਾ ਹੋਯਾ।

ਪੁਕਾਰਨ।
ਰੰਕ ਰਾਉ ਹੈਂ ਏਕ ਸਮ, ਕੁਛ ਤਹਾਂ ਨ ਕਾਨੀ।
ਕੀੜੀ ਕੀ ਪਹਿਲੇ ਸੁਨੇ, ਗਰਬਨਿ ਪਿਛਵਾਨੀ[1] ॥੪੪॥

[1]ਹੰਕਾਰੀਆਂ ਦੀ ਪਿੱਛੋਂ।

ਜੌਂ ਮਨ ਤੋਰ ਗੁਮਾਨ ਹੈ, ਮਿਹਨਤ ਜੌਂ ਖਾਵੋਂ[1]।

[1]ਮਿਹਨਤ ਦੇ ਜੌਂ ਖਾਂਦਾ ਹਾਂ।

ਰਾਜ ਅੰਸ ਨਹਿਂ ਖਾਤਿ ਹੌਂ, ਮੈਂ ਬਖਸ਼ਜਾ ਜਾਵੌਂ।
ਸੋ ਗੁਮਾਨ ਤਵ ਝੂਠ ਹੈ, ਘੋੜੇ ਜਵ ਖਾਹੀਂ।
ਉਇ ਭੀ ਵਲੀ ਨ ਹੁਇ ਗਏ, ਭਾਰੇ ਮਰ ਜਾਹੀਂ[1] ॥੪੫॥

[1]ਭਾਰ ਢੋਂਦੇ ਮਰ ਜਾਂਦੇ ਹਨ (ਘੋੜੇ)।

ਵਲੀ ਨ ਹੋਯੋ ਤੁਰੰਗ ਕੋ,
ਤੂੰ ਕਿਸ ਬਿਧਿ ਹੋਵੈਂ?
ਝੂਠੇ ਕਰਹਿਂ ਗੁਮਾਨ ਤੂੰ, ਅਕਬਤ ਸਭਿ ਖੋਵੈਂ[1]।

[1]ਭਾਵ, ਪਰਲੋਕ ਗਵਾ ਲਿਆ ਤੂੰ। [ਅ਼: ਆ਼ਕ਼ਬਤ=ਮਰਨ ਤੋਂ ਮਗਰਲੀ ਹਾਲਤ]।

ਜੌ ਰਿਦ ਤੋਰ ਗੁਮਾਨ ਹੈ,
-ਮੈਂ ਪੜੌਂ ਕੁਰਾਨਾ।
ਇਮ ਬਖਸ਼ਿਸ਼ ਤੇ ਛੂਟਿ ਹੌਂ-,
ਸਭਿ ਝੂਠ ਕਮਾਨਾ ॥੪੬॥
ਮੁਖ ਤੇ ਪੜਹਿਂ ਕੁਰਾਨ ਕੋ, ਦਿਲ ਕਪਟ ਵਿਸ਼ੇਖਾ।
ਅਮਲਾਂ ਬਾਝ ਨ ਬਖਸ਼ੀਏ, ਗਿਨ ਮਨ ਮਹਿਂ ਦੇਖਾ।
ਲਿਖਿ ਕੁਰਾਨ ਪਛ ਦਗਰ ਪਰ, ਸੋ ਵਲੀ ਨ ਥੀਆ[1]।

[1]ਦਗਰ ਨਾਮੇ ਪੰਛੀ ਦੇ ਪਰਾਂ ਦੇ ਕੁਰਾਨ ਲਿਖੇ ਪਰ ਵਲੀ ਨਾ ਹੋਇਆ। [ਦਗਰ=ਇਕ ਖਜਾਲੀ ਪੰਛੀ ਹੈ, ਜਿਸਦੇ ਪਰਾਂ ਪਰ ਕੁਰਾਨ ਲਿੱਖਣ ਦੀ ਲੋਕ ਪ੍ਰਸਿੱਧ ਵਾਰਤਾ ਸੁਣੀਂਦੀ ਹੈ]।

ਵਲੀ ਜਾਨਿ ਬਡ ਆਪ ਕੋ, ਕਿਮ ਗਰਬਤਿ ਹੀਆ ॥੪੭॥
ਜੇ ਕਰਿ ਤੁਝੈ ਗੁਮਾਨ ਯਹਿ, ਮੈਂ ਬੰਦਗੀ ਕੈਹੋਂ।
ਪਠਿ ਰਵਾਇਤਾਂ ਦੋਇ ਚਾਰ, ਇਮ ਬਖਸ਼

ਮਿਲੈ ਹੌਂ।

ਬੰਦਗੀ ਤਿਸ ਕਾ ਨਾਮ ਹੈ, ਮਨ ਕਰੇ ਮੁਖਾਲਸ[1]।

[1]ਪਵਿੱਤ੍ਰ। ਸ਼ੁਧ ਪਾਠ ਚਾਹੀਏ:-ਮਨ ਕਰ ਜੁ ਖ਼ਾਲਸ [ਅ਼:, ਖ਼ਾਲਸ=ਪਵਿੱਤ੍ਰ ਯਾ ਮੁਖ਼ਲਿਸ=ਪਵਿੱਤ੍ਰਤਾ ਵਾਲਾ]।

ਉਲਟਾ ਫਰਬਾ[1] ਤੁਧ ਕੀਆ, ਮਨ ਕੀਨੀ ਲਾਲਸ[2] ॥੪੮॥

[1]ਮੋਟਾ (ਮਨ) [ਫਾ:, ਫਰਬਾ-ਮੋਟਾ]। [2]ਤ੍ਰਿਸ਼ਨਾ ਮਨ ਵਿਚ ਕਰ ਕਰਕੇ।

ਮਨ ਕੀ ਖੁਸ਼ੀਆਂ ਤੁਧ ਕਰੀ, ਪਿਤ ਭ੍ਰਾਤ ਮਰਾਏ।

ਬੰਦਗੀ ਤੁਧ ਕੌਨੈ ਕਰੀ? ਸਭਿ ਕਪਟ ਕਮਾਏ।

ਜੌ ਮਨ ਤੋਰ ਗੁਮਾਨ ਯਹਿ, ਮੈਂ ਉਮਤ ਪਿਕੰਬਰ।

ਸੋ ਸ਼ਫਾਤ[1] ਮਮ ਭਰੈਗੋ, ਤਿਨ ਕਹਜੋ ਬਿਚੰਬਰ[2] ॥੪੯॥

[1]ਸਿਫਾਰਸ਼। [ਅ:, ਸ਼ਿਫਾਅ਼ਤ=ਸਿਫਾਰਸ਼]। [2]ਵਿਚ ਅਕਾਸ਼ ਦੇ ਭਾਵ ਅਕਾਸ਼ ਬਾਣੀ ਵਿਚ (ਅ) ਬਚੰਬਰ=ਸ੍ਰੇਸ਼ਟ ਵਾਕ।

ਮੈਂ ਸ਼ਫਾਤਿ ਤਿਸ ਕੀ ਭਰੌਂ, ਮੁਝ ਅਮਰ[1] ਕਮਾਵੈ।

[1]ਮੇਰਾ ਹੁਕਮ। ਅਮਰ।

ਤਜਣਿ ਜੋਗ ਜੋ ਬਾਤ ਹੈ, ਤਿਸ ਤੇ ਹਟਿ ਜਾਵੈ-।

ਜੋ ਕਮਾਵਨੀ ਤਿਨ ਕਹੀ, ਨਹਿਂ ਕਰੀ ਕਮਾਵਨ।

ਨਹਿਂ ਮਾਨੀ ਸੋ ਪੀਰ ਕੀ, ਕਜਾ ਕਰਹਿਂ ਛੁਡਾਵਨ ॥੫੦॥

ਮਾਇਆ ਦੁਨੀਆਂ ਕਰੰਗ ਹੈ, ਤਿਸ ਤਾਲਬ[1] ਕੁੱਤਾ।

[1]ਤਿਸ ਦੀ ਚਾਹ ਵਾਲਾ।

ਤੋ ਕੌ ਨਹਿਂ ਬਖਸ਼ਾਵ ਹੈ, ਸਭਿ ਕਰਮ ਅਵੱਤਾ[1]।

[1]ਤੇਰੇ) ਸਾਰੇ ਕਰਮ ਪੁੱਠੇ ਹਨ। [ਪੰ:, ਅਵੱਤਾ-ਪੁੱਠਾ]।

ਜੋ ਮਨ ਤੋਰ ਗੁਮਾਨ ਇਮ, ਬੁਤ ਕਰੀ ਸ਼ਿਕਸਤੀ।

ਸੋ ਘਰ ਘਰ ਬਹੁਤੇ ਬਨੇ, ਹੋਈ ਆਰਸਤੀ[1] ॥੫੧॥

[1]ਸਜਾਵਟ।

ਹਿੰਦੂ ਸਭਿ ਅਰਾਧਤੇ, ਟੇਕੈਂ ਧਰਿ ਮਾਥਾ।

ਇਕ ਭੰਗਨਿ ਤੇ ਲਖ ਬਨੇ, ਇਹ ਜਾਨਹੁ

ਗਾਥਾ।
ਜੌਂ ਗੁਮਾਨ ਹੈ ਸ਼ਰੇ[1] ਕੋ, ਇਹ ਬਖਸ਼ਿਸ਼ ਹੋਵੈ।
ਸਭੀ ਸ਼ਰੇ ਮਹਿਂ ਬੰਧੇ ਹੈਂ, ਕਿਮ ਬਖਸ਼ਨ ਜੋਵੈਂ ॥੫੨॥

[1]ਸ਼ਰਾਅ।

ਪੰਥ ਸ਼ਰ੍ਹਾ ਕਰਿ ਬਖਸ਼ ਹੁਇ, ਕਸੋਂ ਭਜਨ ਕਰੈ ਕੋ।
ਸੰਤ ਜਨਾ ਕੀ ਸੇਵਕੀ, ਕਸੋਂ ਜਾਇ ਕਰੈ ਕੋ।
ਸਾਹਿਬ ਲੋਕੈਂ ਖੁਸ਼ੀ ਬਿਨ[1], ਨਹਿਂ ਦਰਗਹ ਬਾਸਾ।
ਬਿਨ ਸਾਹਿਬ ਕੀ ਬੰਦਗੀ, ਕੂਰਾ ਭਰਵਾਸਾ ॥੫੩॥

[1]ਮਹਾਤਮਾਂ ਦੀ ਖੁਸ਼ੀ ਬਿਨਾਂ।

ਜੌਂ ਤੂੰ ਕਰਹਿਂ ਗੁਮਾਨ ਯਹਿ, ਜਸੁ ਕਰਿ ਸਭਿ ਮੇਰਾ[1]।

[1]ਸਾਰੇ ਮੇਰਾ ਜਸ ਕਰਦੇ ਹਨ।

ਇਤ ਕਰਿ ਬਖਸ਼ਨ ਹੋਇਗੀ, ਬਿਨ ਲੋਭ ਨ ਹੇਰਾ[1]।

[1]ਮੇਰਾ ਜਸ) ਲੋਭ ਤੋਂ ਬਿਨਾਂ ਨਹੀਂ ਦੇਖੀਦਾ।

ਲਾਲਚ ਕਰਿ ਜੋ ਕਰਤਿ ਥੇ, ਤਿਨ ਨਰਕ ਲਿਜਾਹੀ।
ਫਿਰਾਹੂਨ ਪ੍ਰਭੁ ਤੇ ਭਏ[1], ਬਹੁ ਮਿਲੈਂ ਸਜਾਈਂ ॥੫੪॥

[1]ਪਰਮੇਸ਼ੁਰ ਤੋਂ ਸਰਕਸ਼ ਭਾਵ ਇਨਕਾਰੀ ਹੋਣ ਨਾਲ। [ਅ਼:, ਫਿਰਔਨ=ਮਿਸਰ ਦੇ ਪਾਤਸ਼ਾਹਾਂ ਦਾ ਲਕਬ ਸੀ। ਖਾਸ ਕਰ ਵਲੀਦ ਬਿਨ 'ਮੁਸਅਬ' ਜੋ ਰੱਬ ਤੋਂ ਇਨਕਾਰੀ ਤੇ ਆਪ ਨੂੰ ਰੱਬ ਕਹਿੰਦਾ ਸੀ]।

[1]ਸਾਹਿਬ ਸਤਾਰ ਜੁ ਦਿਲ ਗਨੈਂ, ਸੋ ਬਖਸ਼ਿਸ਼ ਮੋਹੀ।

[1]ਜੇ ਤੂੰ ਕਹੇਂ ਕਿ) ਸਾਹਿਬ ਜੋ (ਭਾਵੇਂ) ਦਿਲਾਂ ਦੀਆਂ ਜਾਣਦਾ ਹੈ (ਪਰ ਉਹ) ਪੜਦੇ ਢੱਕ ਹੈ, ਸੋ ਮੈਨੂੰ ਵੀ ਬਖਸ਼ੇਗਾ, ਤਾਂ ਉਸੇ ਦੀਆਂ ਦੋਵੇਂ ਸਿਫਤਾਂ ਹਨ:-ਸੱਤਾਰ ਤੇ ਕਹਾਰ, ਅਰਥਾਤ ਉਹ ਸੱਤਾਰ ਹੈ ਪਰ ਕ਼ਹਾਰ ਬੀ ਹੈ [ਅ਼:, ਸੱਤਾਰ=ਪੜਦੇ ਢੱਕ। ਕਹਾਰ=ਕਹਿਰ ਕਰਨ ਵਾਲਾ]। ਤੂੰ ਕਿਸ ਸਿਫਤ ਉੱਤੇ ਆਪਣੀ ਭਾਵਨਾ ਧਾਰੀ ਹੈ। ਜੇ ਤੂੰ ਕਹਿਰ ਕੀਤੇ ਹਨ (ਤੇਰੇ ਤੇ) ਕਹਿਰ ਹੋਵੇਗਾ; ਜੇ ਤੂੰ ਸਤਾਰੀ (=ਪੜਦੇ ਢੱਕਣੇ) ਕੀਤੇ ਹਨ ਤਾਂ ਤੇਰੇ ਪੜਦੇ ਢੱਕੇਗਾ।

ਸਿਫਤ ਕਹਾਰ ਸਤਾਰ ਹੈ, ਸਾਹਿਬ ਕੀ ਦੋ ਹੀ।
ਤੁਝ ਨੇ ਕਿਸ ਕੇ ਊਪਰੇ, ਮਨਸਾ ਜਿਯ ਧਾਰੀ।
ਕਰੀ ਕਹਾਰੀ ਕਹਿਰ ਹੁਇ, ਜੁ ਸਤਾਰ

ਸਤਾਰੀ[2] ॥੫੫॥
ਕਿੱਕਰ ਬੀਜੈ ਅੰਬ ਮਿਲੈ, ਨਹਿਂ ਹੋਇ ਕਦਾਪੀ।
ਜੈਸਾ ਬੀਜੈ ਲੁਣੈ ਸੋ, ਜੋ ਕਰੀਐ ਆਪੀ[1]।

[1]ਭਾਵ ਤੂੰ ਕਿਸੇ ਦੇ ਪੜਦੇ ਨਹੀਂ ਢੱਕੇ ਤੇਰੇ ਕਰਤਾਰ ਕਿਉਂ ਢੱਕੇਗਾ।

ਬਦਲਾ ਲੇਵੈ ਖਾਲਸਾ, ਛੋਡੈ ਕਬਿ ਨਾਂਹੀ।
ਜੇਤਿਕ ਦੁਖ ਕਿਸ ਦੇਹਿਗੋ, ਤੇਤਿਕ ਸੋ ਪਾਹੀ' ॥੫੬॥
ਗ਼ਜ਼ਲ ਰੁਬਾਈ ਗਨ ਲਿਖੀ, 'ਪੈਕੰਬਰ ਪੁੰਜਾ।
ਤੋਹਿ ਸਹਾਇਕ ਕੋ ਨਹੀਂ[1], ਈਮਾਨ ਪ੍ਰਭੰਜਾ[2]।'

[1]ਸਾਰੇ ਪੈਕੰਬਰਾਂ ਵਲੋਂ ਤੇਰਾ ਸਹਾਈ ਕੋਈ ਨਹੀਂ। [2]ਕਿਉਂਕਿ) ਤੂੰ ਈਮਾਨ ਤੋੜਿਆ ਹੈ।

ਜਿਨ ਕੋ ਪਢਿ ਗ਼ੈਰਤ ਕਰੈ, ਨਿਜ[1] ਲਖੈ ਢਿਠਾਈ।

[1]ਸ਼ਰਮ ਆਵੇਸੁ।

ਮਰਹਿ ਬਿਸੂਰਤਿ ਸਮੁਝਿ ਕੈ, ਗੁਰ ਲਿਖਿ ਸਮੁਦਾਈ[1] ॥੫੭॥

[1]ਇਸ ਤਰ੍ਹਾਂ ਗੁਰੂ ਜੀ ਨੇ ਸਾਰੇ (ਬੈਂਤ) ਲਿਖੇ ਜਿਨ੍ਹਾਂ ਨੂੰ ਸਮਝਕੇ ਝੁਰ ਝੁਰਕੇ ਮਰ ਜਾਏ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਦੀਨੇ ਕੇ ਗ੍ਰਾਮ' ਪ੍ਰਸੰਗ ਬਰਨਨੰ ਨਾਮ ਸਪਤ ਪੰਚਾਸਤੀ ਅੰਸੂ ॥੫੭॥

## ੫੮. [ਜ਼ਫਰਨਾਮਾ ਭੇਜਣਾ। ਦੀਨਿਓਂ ਚੜ੍ਹਨਾ]

੫੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>

ਦੋਹਰਾ:

ਇਸ ਪ੍ਰਕਾਰ ਲਿਖਿ ਸਤਿਗੁਰੂ ਤੁਰਕ ਤਰਕ[1] ਸਮੁਦਾਇ।

[1]ਤੁਰਕ ਵੰਨੇ ਸਾਰੀਆਂ ਦਲੀਲਾਂ।

ਪੀਛੇ ਅਮਲ ਤਰੀਫ ਲਿਖਿ[1] ਜਿਸ ਪਠਿ ਉਰ ਜਰ ਜਾਇ ॥੧॥

[1]ਦਲੀਲ ਦੇ ਮਗਰੋਂ (ਸ਼ੁਭ ਗੱਲਾਂ ਤੇ) ਅਮਲ ਕਰਨ ਦੀ ਮਹਿਮਾਂ ਲਿਖੀ।

ਨਿਸ਼ਾਨੀ ਛੰਦ:

'ਕਰਤਿ ਰਹਜੋ ਲਖਿ ਭਲੀ ਜੋ, ਅਰੁ ਸ਼ਰ੍ਹਾ ਚਲਾਈ।
ਨਿਜ ਤੋਰਾ[1] ਕਰਿ ਜਹਿਂ ਕਹਾਂ, ਸਭਿ ਤੇ ਕਰਿਵਾਈ।
-ਕਰਤਿ ਰਹਜੋ ਮੈਂ ਅਮਲ ਸ਼ੁਭ-, ਇਮ ਧਰੈਂ ਗੁਮਾਨਾ।
-ਨਹਿਂ ਸਜ਼ਾਇ ਦੋਜ਼ਕ ਬਨੈ-, ਇਹ ਨਿਸ਼ਚੈ ਠਾਨਾ ॥੨॥

[1]ਹੁਕਮ।

ਤਿਸ ਹੀ ਕੋ ਖੰਡਨ ਕਰਜੋ, ਲਿਖਿ ਲਿਖਿ ਗੁਰ ਪੂਰੇ।
ਸਕਲ ਜਨਾਈ ਤੁਰਕ ਕੋ 'ਹੁਇ ਨਰਕ ਜ਼ਰੂਰੇ।
ਸਾਹਿਬਜ਼ਾਦੇ ਚਾਰ ਹੂੰ ਛਲ ਕਰਿ ਮਰਿਵਾਏ।
ਮਹਾਂਪਾਪ ਇਹ ਤੋਹਿ ਸਿਰ, ਕਰਿ ਅਹਿਦ ਮਿਟਾਏ ॥੩॥
ਅਵਰੰਗ ਪਦਰਹਿ[1] ਪਦਰ[2] ਕੋ, ਤਿਸ ਪਦਰ[3] ਬਹੋਰੀ।

[1]ਸ਼ਾਹ ਜਹਾਂ। [2]ਜਹਾਂਗੀਰ। [3]ਅਕਬਰ।

ਲਿਖੀ ਸਪਤ ਅਜਬਾ ਤਬੈ[†], ਸੋ ਹੈਂ ਕਿਤ ਠੌਰੀ[1]।

[1]ਭਾਵ ਇਹ ਹੈ ਕਿ ਤੇਰੇ ਵੱਡਿਆਂ ਬਾਬਤ ਅਜੀਬ ਹਾਲਾਤ ਲਿਖੇ ਹਨ, ਓਹ ਦੱਸ ਤੇਰੇ ਵੱਡੇ ਹੁਣ ਕਿੱਥੇ ਹਨ?। ਸ਼ਾਹ ਜਹਾਂ, ਜਹਾਂਗੀਰ, ਅਕਬਰ ਇਹ ਤ੍ਰੈ ਤੇ ਅਕਬਰ ਤੋਂ ਪਿੱਛੇ ਤੈਮੂਰ ਤਕ ਸੱਤ ਪੀੜ੍ਹੀਆਂ ਹਨ। ੩+੭।
[†]ਪਾ:-ਅਜਬਾਤ ਹੈ।

ਮਰੇ ਖਾਕ ਮਹਿਂ ਮਿਲ ਗਏ, ਕੋ ਇਕ ਦਿਨ ਬਾਜੀ[1]।

[1]ਕੋਈ ਦਿਨ ਦੀ (ਬਾਜ਼ੀ=) ਖੇਡ ਹੈ।

ਹਾਰ ਚਲੇ ਕਰ ਝਾਰਿ ਕਰਿ, ਸਾਚੀ ਲਾਖੀ

[1]ਹੇ ਪਾਜੀ! ਕੀ ਤੂੰ ਇਹ ਸੱਚੀ ਸਮਝੀ ਹੈ? (ਅ) ਇਹ

ਪਾਜੀ[1] ?' ॥੪॥
ਇੱਤਜ਼ਾਦਿਕ ਲਿਖਿ ਬੈਤ ਮਹਿਂ, ਸ਼ੁਭ ਗਿਰਾ ਬਨਾਈ।
ਜਿਸ ਕੋ ਪਠਿ ਗ਼ਮ ਕੋ ਕਰੈ, ਤੂਰਨ ਮਰਿ ਜਾਈ।
'ਤਿਸ ਪਸ਼ਚਾਤੀ ਸਭਿਨਿ ਤੇ, ਪਲਟਾ ਹਮ ਲੈ ਹੈਂ।
ਮਾਰਿ ਛਾਰ ਕਰਿ ਤੁਰਕ ਗਨ, ਸਭਿ ਰਾਜ ਮਿਟੈਂ ਹੈਂ ॥੫॥
ਲਿਖਿ ਇਕਾਂਗ ਓਂਕਾਰ ਕੋ, ਮੰਤਰ ਸਤਿਨਾਮਾ।
ਵਾਹਿਗੁਰੂ ਜੀ ਕੀ ਫਤੇ, ਪੁਨਿ ਲਿਖਿ ਅਭਿਰਾਮਾ।
ਕਰਿ ਇਕੱਤ੍ਰ ਕਾਗਤ ਭਲੇ, ਸਮਰਥ ਸਭਿ ਭਾਂਤੀ।
ਨਾਮ 'ਜ਼ਫਰਨਾਮਾ' ਰਖਜੋ, ਸ਼ੱਤ੍ਰੂ ਹਿਤ ਹਾਤੀ ॥੬॥
'ਇਤ ਲਾਖਹੁਂ ਹਤਿ ਕੈ ਸੁਭਟ, ਰਜ ਦ੍ਰਿਗ ਮਹਿਂ ਪਾਈ।
ਉਤ ਕਾਗਤ ਕੇ ਪਠਤਿ ਹੀ, ਹਜ਼ਰਤ ਮਰਿ ਜਾਈ।
ਨਾਮ ਧਰਜੋ ਖਤ ਫਤੇ ਕੋ, ਇਹ ਕਾਰਨ ਜਾਨੋ।
ਨਾਸ਼ ਦੁਤਰਫੈ ਤੁਰਕ ਹ੍ਵੈ, ਸਭਿ ਰਾਜ ਪ੍ਰਹਾਨੋ ॥੭॥
'ਦਯਾ ਸਿੰਘ ! ਤੁਮ ਲੇ ਭਲੇ,
ਮਿਲੀਐ ਤੁਰਕੇਸ਼ਾ।
ਬੋਲਹੁ ਨਿਕਟ ਸੁਚੇਤ ਹ੍ਵੈ,
ਕਰਿ ਡਰ ਨਹਿਂ ਲੇਸ਼ਾ।
ਤੋਹਿ ਬਚਨ ਮਹਿਂ ਸ਼ਕਤਿ ਦੀ, ਜਿਮ ਕਹੈਂ ਸੁ ਹੋਵੈ।
ਪਹੁਂਚਹੁ ਦੱਖਨ ਦੇਸ਼ ਮਹਿਂ, ਤੂਰਨ ਤਹਿਂ

ਪਾਜੀ (ਝੂਠੀ) ਹੈ ਤੂੰ ਸੱਚ (ਕਿਉਂ) ਲਖੀ ਹੈ।

ਜੋਵੈ ॥੮॥
ਅਹਿਦੀ ਬਨ ਚਢਿ ਮੰਚ ਪੈ, ਲਿਹੁ ਪਲਟਾ ਜਾਈ।
ਗੁਰ ਘਰ ਜਿਮ ਅਹਿਦੀ ਪਠੇ, ਤਿਮ ਆਪ ਸਿਧਾਈ।
ਧਰਮ ਸਿੰਘ ਬਸਿ ਆਗਰੇ, ਤਿਸ ਲੀਜਹਿ ਸੰਗਾ।
ਬਿਲਮ ਬਿਹੀਨ ਪਯਾਨੀਏ, ਕਰਿ ਕਾਰਜ ਚੰਗਾ' ॥੯॥
ਨੀਲਾਂਬਰ ਸਭਿ ਧਾਰਿ ਕੈ, ਗੁਰ ਆਇਸੁ ਪਾਏ।
ਦਯਾ ਸਿੰਘ ਤਜਾਰੀ ਕਰੀ, ਜਿਮ ਬਾਕ ਸੁਨਾਏ।
ਲੀਨ ਜ਼ਫਰਨਾਮਾ ਤਬੈ, ਬੰਧਯੋ ਸਿਰ ਸਾਥਾ।
ਕਰੀ ਬੰਦਨਾ ਪ੍ਰੇਮ ਤੇ, ਜੋਰੇ ਜੁਗ ਹਾਥਾ ॥੧੦॥
ਧਰਮ ਸਿੰਘ ਤਿਮ ਨਮੋ ਕਰਿ, ਰੁਖਸਤ ਜੁਗ ਹੋਏ।
ਚਲੇ ਗੁਰੂ ਕੇ ਕਾਜ ਕੋ, ਹਰਖਤਿ ਸਿਖ ਦੋਏ।
ਦਯਾ ਸਿੰਘ ਚਢਿ ਮੰਚ ਪਰ, ਆਸਨ ਕਰਿ ਬੈਸੇ।
ਹਾਜੀ ਕਾਬੇ ਕੋ ਮਨੋ, ਅਹਿਦੀ ਥਿਰਿ ਜੈਸੇ ॥੧੧॥
ਨਰ ਨਿਕਾਰ ਕਰਿ ਗ੍ਰਾਮ ਤੇ, ਮੰਚਾ ਉਚਵਾਯੋ।
ਧਰਮ ਸਿੰਘ ਹੁਇ ਗੈਲ ਮੈਂ, ਗਮਨੇ ਮਗ ਪਾਯੋ।
ਗ੍ਰਾਮ ਗ੍ਰਾਮ ਪ੍ਰਤਿ ਕੈ ਨਗਰ, ਨਰ ਲੇਤਿ ਨਿਕਾਰੇ।
ਹਜ਼ਰਤ ਕੇ ਹਿਤ ਹਤਨਿ ਕੋ, ਜੁਗ ਸਿੰਘ

ਸਿਧਾਰੇ ॥੧੨॥
ਪੂਰਬ ਦਿੱਲੀ ਮੈਂ ਗਏ, ਧ੍ਰਮਸਾਲ ਉਤਾਰਾ।
ਸਭਿ ਸੰਗਤਿ ਗੁਰ ਕੀ ਅਈ, ਧਰਿ ਭਾਉ ਉਦਾਰਾ।
ਦਰਸ਼ਨ ਕਰਿ ਕਰਿ ਅਨੰਦ ਧਰਿ, ਸਭਿ ਸੇਵ ਕਮਾਈ।
ਚਹਜੋ ਖਰਚ ਹਿਤ ਪੰਥ ਕੇ, ਧਨ ਦੇ ਸਮੁਦਾਈ ॥੧੩॥
ਬਸੇ ਰਾਤਿ ਸੁਖ ਸੋਂ ਤਹਾਂ, ਕਰਿ ਖਾਨ ਰੁ ਪਾਨਾ।
ਸੌਚ ਸ਼ਨਾਨੇ ਪ੍ਰਾਤਿ ਕੋ, ਕਿਯ ਪੰਥ ਪਯਾਨਾ।
ਕਰਨਿ ਬਿਦਾ ਸੰਗਤਿ ਗਈ, ਹਟਿ ਕਰਿ ਪੁਨ ਆਈ।
ਜਥਾ ਕਰਮ ਮਗ ਉਲੰਘਤੇ, ਨਿਤ ਸਿੰਘ ਸਿਧਾਈ ॥੧੪॥
ਨਗਰ ਆਗਰੇ ਉਤਰਿ ਕੈ, ਪੁਨ ਸੰਗਤਿ ਮਾਂਹੀ।
ਪੂਜਹਿ ਦਰਸ਼ਨ ਕੋ ਕਰਹਿੰ, ਜਿਮ ਗੁਰੂ ਲਖਾਹੀ।
ਚਲੇ ਸਿੰਘ ਆਗੇ ਬਹੁਰ, ਹੁਇ ਚੰਬਲ ਪਾਰਾ[1]।
ਨਰਵਰ[1] ਕਾਲੇ ਬਾਗ ਕੋ, ਕਰਿ ਮਜਲ ਸਿਧਾਰਾ ॥੧੫॥
ਸ਼ਹਿਰ ਸਰੋਜ ਉਜੈਨ[†] ਕੋ, ਕਰਿ ਸੰਗਤ ਮੇਲਾ।
ਦੇਸ਼ ਮਾਲਵਾ ਸੈਲ ਕਰਿ, ਚਲਿ ਸਿੰਘ ਸੁਹੇਲਾ।
ਨਦੀ ਨਰਬਦਾ ਪਾਰ ਗਾ, 'ਗੜ ਸ਼ੇਰ' ਸਿਧਾਯੋ।
ਪੁਰਿ ਬੁਰਹਾਨ ਪਹੁੰਚਿ ਕੈ, ਸੰਗਤਿ ਦਰਸਾਯੋ ॥੧੬॥

[1]ਚੰਬਲ ਨਦੀ ਪਾਰ ਹੋਕੇ।

[1]ਗਵਾਲੀਅਰ ਥੋਂ ਪਰੇ ਇਕ ਨਗਰ।

[†]ਸਿਰੋਂਜ ਤੇ ਉਜੈਨ ਦੋਵੇਂ ਸ਼ਹਿਰ ਵਸਤ ਹਿੰਦ (C. 1) ਵਿਚ ਹਨ।

ਤਹਿਂ ਬਸਿ ਕਰਿ ਆਗੇ ਗਯੋ, ਅਵਰੰਗਾ ਬਾਦੂ।
ਨਗਰ ਅਹਿਮਦਾਵਾਦ† ਮਹਿਂ, ਥਿਰ ਬਿਨਾ ਬਿਖਾਦੂ।
ਬਿਸਰਾਮਜੋ ਮਗ ਸ਼੍ਰਮ ਹਤਜੋ, ਆਨੰਦ ਕੋ ਪਾਏ।
ਜਹਾਂ ਛਾਵਨੀ ਸ਼ਾਹ ਕੀ, ਚਢਿ ਤਹਾਂ ਸਿਧਾਏ ॥੧੭॥
ਹੇਰਿ ਜਾਂਹਿ ਬੂਝਤਿ ਭਯੋ, ਗੁਰ ਕੋ ਸਿਖ ਕੋਈ।
ਦਿਯੋ ਬਤਾਇ ਜੁ ਲਖੈ ਥੇ, ਸੁਨਿ ਕੈ ਸੁਧਿ ਹੋਈ।
ਜੇਠਾ ਸਿੰਘ ਜੇਠਾ ਇਹਾਂ, ਧਨ ਬੁਧਿ ਮਹਿਂ ਜਾਨੋ।
ਦਯਾ ਸਿੰਘ ਅਰੁ ਧਰਮ ਸਿੰਘ, ਆਵਾਹਨ ਠਾਨੋ ॥੧੮॥
ਆਇ ਮਿਲਜੋ ਤਤਕਾਲ ਹੀ, ਸੁਨਿ ਕੈ ਸਭਿ ਗਾਥਾ।
ਅਪਨੇ ਨਿਕਟ ਉਤਾਰਿ ਕਰਿ, ਬਹੁ ਭਾਉ ਕਿ ਸਾਥਾ।
ਸੇਵਾ ਕੀਨੀ ਸਕਲ ਬਿਧਿ, ਸਭਿ ਖਾਨ ਰੁ ਪਾਨੇ।
ਸ਼ਾਹੁ ਭੇਦ ਸਮੁਝਾਇ ਦਿਯ, ਜਿਮ ਆਵਨ ਜਾਨੇ[1] ॥੧੯॥
'ਪਹੁੰਚਨਿ ਮੁਸ਼ਕਿਲ ਸ਼ਾਹੁ ਢਿਗ, ਕਯਾ ਕਰੈਂ ਉਪਾਯਾ?
ਸ੍ਰੀ ਗੁਰ ਕੋ ਕਾਰਜ ਮਹਾਂ, ਹਮ ਢਿਗ ਲੌ ਆਯਾ।'
ਦਯਾ ਸਿੰਘ ਬੋਲਜੋ ਸੁਮਤਿ, 'ਕੁਛ ਚਿੰਤ ਨ ਕੀਜੈ।
ਸੰਗਤਿ ਕਰਹੁ ਇਕੱਤ੍ਰ ਸਭਿ, ਪਠਿ ਹੁਕਮ ਸੁਨੀਜੈ ॥੨੦॥

†'ਅਹਿਮਦ ਨਗਰ' ਤੋਂ ਭਾਵ ਹੈ।

[1]ਜਿਵੇਂ ਪਾਤਸ਼ਾਹ ਪਾਸ ਜਾਣਾ ਔਣਾ ਹੋ ਸਕਦਾ ਸੀ।

ਪੁਨਹਿ ਜਤਨ ਮਿਲਿ ਕਰੈਂਗੇ, ਜਿਸ ਕਿਸ
ਬਿਧਿ ਹੋਵੈ।
ਅਪਨਾ ਕਾਰਜ ਆਪ ਹੀ, ਗੁਰ ਬਿਘਨ ਸੁ
ਖੋਵੈਂ।'
ਜੇਠਾ ਸਿੰਘ ਸੁਨਿ ਕੈ ਤਬੈ, ਸੁਧ ਸੰਗਤਿ
ਮਾਂਹੀ।
ਸਭਿ ਕੋ ਦਈ ਸੁਨਾਇ ਕਰਿ, ਜਾਨੀ ਜਹਿਂ
ਕਾਂਹੀ ॥੨੧॥
ਭਯੋ ਪ੍ਰਾਤਿ ਕੋ ਜੋੜ ਤਬਿ, ਪੰਚਾਂਮ੍ਰਿਤ
ਕੀਨਾ।
ਸਤਿਗੁਰ ਕੇ ਸਿਖ ਸਰਬ ਹੀ, ਬੈਠੇ ਸੁਖ
ਪੀਨਾ।
ਦਯਾ ਸਿੰਘ ਕੋ ਨਮੋ ਕਰਿ, ਪੁਨ ਹੁਕਮ
ਸੁਨਾਯੋ।
'ਸ਼੍ਰੀ ਪ੍ਰਭੁ ਕੋ ਕਾਰਜ ਇਹੀ, ਕੀਜਹਿ ਮਨ
ਭਾਯੋ' ॥੨੨॥
ਸੁਨਿ ਸੁਨਿ ਗੁਰਮੁਖ ਸਿੱਖ ਜੇ, ਤਿਨ ਸਿਰ
ਪਰ ਮਾਨਾ।
ਕੇਤੇ ਮਨਮੁਖ ਤਰਕਤੇ, ਜਿਨ ਭੇਵ ਨ
ਜਾਨਾ।
ਕਰਹਿਂ ਅਨਿਕ ਉਪਚਾਰ ਕੋ, ਕੁਛ ਬਨ
ਨਹਿਂ ਆਵੈ।
ਸਿਖ ਸਗਰੇ ਇਤ ਉਤ ਫਿਰਹਿਂ, ਬਹੁਤਨਿ
ਢਿਗ ਜਾਵੈਂ ॥੨੩॥
ਇਤ ਸਤਿਗੁਰ ਦੀਨੇ ਥਿਰੇ, ਭੇ ਬਿਦਤ
ਜਹਾਨਾ।
ਮੂਰਖ ਖਾਨ ਵਜੀਦ ਜੋ, ਚਿਤਵੰਤਿ
ਮਹਾਨਾ।
-ਮਰਜੋ ਨਹੀਂ ਪਕਰਜੋ ਨਹੀਂ, ਜੀਵਤਿ
ਥਿਰ ਨੇਰੇ।
ਮਹਾਂ ਜੰਗ ਕਰਿ ਕਰਿ ਜਿਨਹੁਂ, ਦੁਖ ਦਏ
ਘਨੇਰੇ ॥੨੪॥

ਹਜ਼ਰਤ ਕਰੇ ਉਪਾਵ ਬਹੁ, ਨਾਹਿਨ ਕੋ ਚਾਲਾ।
ਸਭਿ ਤੁਰਕਾਨੇ ਸ਼ੋਕ ਦੁਖ, ਜਿਨ ਡਾਲ ਬਿਸਾਲਾ[1]।
ਅਬਿ ਤੂਸ਼ਨ ਰਹਿ ਕੋਇ ਦਿਨ, ਦੀਜੈ ਬਿਸਵਾਸਾ[1]।
ਪਰਹਿਂ ਅਚਾਨਕ ਜਾਇ ਕਰਿ, ਗਹਿ ਕਿਧੌਂ ਬਿਨਾਸ਼ਾ- ॥੨੫॥
ਲਗਜੋ ਬਟੋਰਨਿ ਬਾਹਨੀ, ਜਿਤ ਕਿਤ ਤੇ ਆਈ।
ਜਥੇਦਾਰ ਸਨ ਸਭਿ ਕਹੀ, 'ਰਹਿਂ ਤਜਾਰ ਸਦਾਈ।
ਸੰਧਜਾ ਪ੍ਰਾਪਤ ਪਛਾਨੀਏਂ, ਚਢਿਬੇ ਕਹੁ ਕਾਜੁ।
ਇਤ ਉਤ ਬਿਥਰਹਿ ਕੋ ਨਹੀਂ, ਬਨਿ ਤਜਾਰ ਸਮਾਜੁ ॥੨੬॥
ਗੋਰੀ ਅਰੁ ਬਾਰੂਦ ਬਹੁ, ਸਭਿਹਿਨਿ ਕੋ ਦੀਜੈ।
ਗਮਨ ਦੂਰ ਹਿਤ ਹਯਨਿ ਕੋ, ਆਸੂਦੇ ਕੀਜੈ।'
ਇਸ ਬਿਧਿ ਖ਼ਾਨ ਵਜੀਦ ਬਹੁ, ਤਜਾਰੀ ਕਰਿਵਾਈ।
ਇਤ ਸਤਿਗੁਰ ਸਭਿ ਜਾਨਿ ਕੈ, ਚਿਤਵੰਤਿ ਲਰਾਈ ॥੨੭॥
-ਦੁਰਗ ਹੋਇ ਗਾਢੋ ਮਹਾਂ, ਮੇਲਹਿਂ ਘਮਸਾਨਾ।
ਰਚਿ ਸੰਗ੍ਰਾਮ ਬਿਸਾਲ ਕੋ, ਮਾਰਹਿਂ ਤੁਰਕਾਨਾ।
ਇਹਾਂ ਆਇ ਹਮ ਬਾਸ ਕਿਯ, ਸੇਵਾ ਬਹੁ ਕੀਨੀ।
ਨਗਰੀ ਨਹਿਂ ਲੁਟ ਜਾਇ ਤਿਹ, ਥਿਰਤਾ ਹਮ ਲੀਨੀ ॥੨੮॥

[1]ਜਿਸ ਨੇ ਸਾਰੇ ਤੁਰਕਾਨੇ ਨੂੰ ਬਹੁਤਾ ਦੁੱਖ ਪਾ ਦਿੱਤਾ ਹੈ।

[1]ਭਾਵ ਵਿਸਾਹ ਲਈਏ।

ਚਾਕਰ ਰਹਿਂ ਬੈਰਾੜ ਬਹੁ, ਸਭਿ ਵਹਿਰ ਉਤਾਰੇ-।
ਰੱਛ ਚਹਤਿ ਹੈਂ ਜਨਨ ਕੀ, ਚਢਿ ਚਲਨਿ ਬਿਚਾਰੇ[1]।
-ਨਤੁ ਇਹ ਠਾਂ ਰਣ ਪਰੈ ਗੋ, ਰੱਯਤ ਨਰ ਆਦੀ।
ਸ਼ੱਤ੍ਰੁ ਇਨਹਿਂ ਦੁਖ ਦੇਹਿਂਗੇ, ਰਾਹਕ ਬੁਨਿਯਾਦੀ[1]- ॥੨੯॥
ਪਰਮ ਸਿੰਘ ਅਰੁ ਧਰਮ ਸਿੰਘ, ਰੂਪੇ ਕੇ ਦੋਈ।
ਅਪਰ ਸਿੰਘ ਬੇ ਸੈਂਕਰੇ, ਪ੍ਰੇਮੀ ਸਿਖ ਜੋਈ।
ਪੁਨ ਲਖਮੀਰ ਸ਼ਮੀਰ ਕੋ, ਤ੍ਰੈ ਭ੍ਰਾਤ ਬੁਲਾਏ।
'ਚਢਯੋ ਚਹਤਿ ਹਮ ਇਹਾਂ ਤੇ, ਦੇਖਨਿ ਅਗਵਾਏ ॥੩੦॥
ਗ੍ਰਾਮ ਤੁਮਾਰੇ ਧਾਮ ਮਹਿਂ, ਥਿਰ ਹ੍ਵੈ ਸੁਖ ਪਾਏ।
ਲਰਹਿਂ ਅਬਹਿ ਤੁਰਕਾਨ ਸਨ, ਰਿਪੁ ਹ੍ਵੈਂ ਸਮੁਦਾਏ।
ਸ਼ਸਤ੍ਰ ਚਲਹਿਂ ਮਾਰਨ ਮਰਨ, ਘਾਲਹਿਂ ਘਮਸਾਨਾ।
ਤੁਮ ਕੋ ਪਰਹਿ ਬਿਖਾਦ ਤਬਿ, ਉਮਡਹਿ ਤੁਰਕਾਨਾ ॥੩੧॥
ਹੇਤੁ ਬਿਚਾਰਨ ਹਮ ਕਰਯੋ, ਆਗੈ ਹਮ ਜਾਵੈਂ[1]।
ਦੁਰਗ ਲੇਹਿਂ ਕੈ ਵਹਿਰ ਹੀ, ਮਿਲਿ ਜੰਗ ਮਚਾਵੈਂ।'
ਸੁਨਿ ਕਰ ਜੋਰਤਿ ਕਹਤਿ ਭੇ, 'ਹਮ ਹੈਂ ਅਨੁਸਾਰੇ।
ਪ੍ਰਭੁ ਜੀ! ਰਾਵਰਿ ਸਾਥ ਹੈਂ, ਲਰ ਮਰਹਿਂ ਕਿ ਮਾਰੇਂ' ॥੩੨॥
ਸਤਿਗੁਰ ਸੁਨਿ ਕੈ ਤਿਨਹੁਂ ਤੇ, ਬਹੁ ਭਾਂਤਿ

[1]ਜਨਾਂ (ਦਾਸਾਂ) ਦੀ ਰੱਖਿਆ ਚਾਹੁੰਦੇ ਹਨ ਇਸ ਲਈ ਏਥੋਂ ਚੜ੍ਹ ਚੱਲਣ ਦੀ ਸੋਚ ਰਹੇ ਹਨ।

[1]ਮੁੱਢ ਦੇ ਜ਼ਿਮੀਂਦਾਰ ਹਨ।

[1]ਭਾਵ ਅਸਾਂ ਨੇ ਵਿਚਾਰ ਕੀਤੀ ਹੈ, ਇਸ ਕਾਰਨ ਅਸੀਂ ਅੱਗੇ ਜਾਂਦੇ ਹਾਂ।

ਸਰਾਹੇ।
'ਕੁਲ ਤੁਮਰੀ ਮਹਿਂ ਸਿੰਘ ਹ੍ਵੈਂ, ਰਣ ਕਰਹਿਂ ਉਮਾਹੇ।
ਅਬਿ ਸੁਖ ਸੋਂ ਘਰ ਮਹਿਂ ਥਿਰਹੁ, ਇਹ ਥਲ ਦਿਢ ਹੋਵੈ।
ਜੋ ਚਢਿ ਆਵੈ ਤੁਮਹੁ ਪਰ, ਪਤ ਅਪਨੀ ਖੋਵੈ ॥੩੩॥
ਖੇਤ ਜੀਤ ਕੋ ਗ੍ਰਾਮ ਨਰ, ਸ਼ੱਤ੍ਰੁਨਿ ਤੇ ਪਾਵੈ[1]।
ਨਾਮ ਲੋਹਗੜ੍ਹ[†] ਹੋਇਗੋ, ਦਿਨ ਪ੍ਰਤਿ ਬਿਦਤਾਵੈ।'
ਇਮ ਕਹਿ ਕਰੁਨਾ ਬਹੁ ਕਰੀ, ਦੇ ਖੁਸ਼ੀ ਬਿਸਾਲੇ।
'ਹਮ ਸਹਾਇ ਪਰਲੋਕ ਮਹਿਂ, ਦੁਖ ਤੇ ਰਖਵਾਲੇ' ॥੩੪॥
ਇਮ ਕਹਿ ਤਯਾਰੀ ਪ੍ਰਭੁ ਕਰੀ, ਹਯ ਜ਼ੀਨ ਪਵਾਏ।
ਹਯ, ਪੈਦਲ ਸੈਨਾ ਸਕਲ, ਤਨ ਸਸ਼ਤ੍ਰ ਸਜਾਏ।
ਭਏ ਅਰੂਢਨਿ ਦੇ ਖੁਸ਼ੀ, ਸਭਿ ਬੰਦਨ ਠਾਨੀ।
ਗਏ ਦੂਰ ਲਗਿ ਸੰਗ ਨਰ, ਬਿਛੁਰਨਿ ਦੁਖ ਮਾਨੀ ॥੩੫॥
ਪੁਨ ਸਭਿ ਕੋ ਮੋਰਨ ਕਰਯੋ, ਬਿਛੁਰਤਿ ਵਧਿ ਪ੍ਰੇਮਾ।
ਸਿੱਖੀ ਗੁਰਮਤਿ ਉਰ ਧਰੀ, ਭੇ ਉਚਿਤ ਸੁ ਛੇਮਾਂ।
ਗੁਰੂ ਦਸਮ ਪਤਿਸ਼ਾਹੁ ਕੀ, ਮੈਂ ਕਥਾ ਬਨਾਈ।
ਰੁੱਤਾਂ ਖਟ ਪੂਰਨ ਕਰੀ, ਸ਼ੁਭ ਗਿਰਾ ਅਲਾਈ ॥੩੬॥
ਪਾਧੜੀ ਛੰਦ:

[1]ਰਣ ਵਿੱਚ ਵੈਰੀਆਂ ਤੇ ਜਿੱਤ ਪਾਉਣਗੇ ਪਿੰਡਾਂ ਦੇ ਲੋਕੀਂ।

[†]ਇਹ ਗੁਰਦੁਆਰਾ ਦੀਨੇ ਮੌਜੂਦ ਹੈ।

ਇਹ ਪਠਤਿ ਸੁਨਤਿ ਨਰ ਧਾਰਿ ਪ੍ਰੇਮ।
ਹਤਿ ਬਿਘਨ ਲੋਕ ਪਰਲੋਕ ਛੇਮ[1]।
ਮਨ ਬਿਪਨ ਬਿਖੈ ਅਘ ਮ੍ਰਿਗਨ ਸਿੰਘ[1]।
ਦੇ ਅਨੰਦ ਰਿਦੇ ਸੰਤੋਖ ਸਿੰਘ ॥੩੭॥

[1]ਇਸ ਲੋਕ ਦੇ ਬਿਘਨ ਦੂਰ ਹੋਣਗੇ ਤੇ ਪ੍ਰਲੋਕ ਵਿਚ ਮੁਕਤੀ (ਮਿਲੇਗੀ)।

[1]ਮਨ ਰੂਪੀ ਬਨ ਵਿਚ ਪਾਪ ਰੂਪੀ ਮ੍ਰਿਗ ਨੂੰ ਸ਼ੇਰ ਵਤ (ਹੋਕੇ ਢੁੱਕੇਗੀ ਇਹ ਕਥਾ)।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ ਕਵਿ ਸੰਤੋਖ ਸਿੰਘ ਵਿਰਚਤਾਯਾਂ ਭਾਖਾਯਾਂ 'ਦੀਨੇ ਤੇ ਚਢਨ' ਪ੍ਰਸੰਗ ਬਰਨਨੰ ਨਾਮ ਅਸ਼ਟ ਪੰਚਾਸਤੀ ਅੰਸੂ ਮਸਤ ਸ਼ੁਭ ਮਸਤੁ ॥੫੮॥

[ਛੇਵੀਂ ਰੁਤਿ ਸੰਪੂਰਨ ਹੋਈ]